# ਗ਼ਦਰੀ ਯੋਧੇ









ਸੰਪਾਦਕ

ਜੈਤੇਗ ਸਿੰਘ ਅਨੰਤ

## ਇਸ ਕਲਮ ਤੋਂ

1. ਸੰਪਾਦਨਾ - ਜਨ ਪਰਉਪਕਾਰੀ ਆਏ - ਮਾਰਚ 2008
2. ,, - ਸਿਰਦਾਰ - ਮਾਰਚ 2009
3. ,, - ਪੰਚਨਦ - ਮਾਰਚ 2009
4. ,, - ਸਭਿ ਅਵਗਣ ਮੈਂ - ਅਪ੍ਰੈਲ 2009
5. ,, - ਬੇਨਿਆਜ਼ ਹਸਤੀ ਉਸਤਾਦ ਦਾਮਨ (ਸ਼ਾਹਮੁਖੀ) - ਮਾਰਚ 2011
6. ,, - ਬੇਨਿਆਜ਼ ਹਸਤੀ ਉਸਤਾਦ ਦਾਮਨ (ਗੁਰਮੁਖੀ) - ਜੂਨ 2011
7. ਰੇਖਾ ਚਿੱਤਰ - ਮਹਿਕ ਸਮੁੰਦਰੋਂ ਪਾਰ - ਜੂਨ 2011
8. ,, ,, - ਕਲਾ ਦੇ ਵਣਜਾਰੇ - ਜੂਨ 2011
9. ਸੰਪਾਦਨਾ - ਰਾਗਮਾਲਾ ਦਰਪਨ - ਅਪ੍ਰੈਲ 2012
10. ,, - ਰਾਗਮਾਲਾ ਨਿਰਨਯ - ਅਪ੍ਰੈਲ 2012
11. ,, - ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਸਿਮਰਤੀ ਗ੍ਰੰਥ - ਅਪ੍ਰੈਲ 2012
12. ,, - ਗ਼ਦਰੀ ਯੋਧੇ - ਮਾਰਚ 2014
13. ,, - ਗ਼ਦਰ ਦੀ ਗੂੰਜ ਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ - ਮਾਰਚ 2014
14. ,, - ਗ਼ਦਰ ਲਹਿਰ ਦੀ ਕਹਾਣੀ - ਮਾਰਚ 2014

# ਗ਼ਦਰੀ ਯੋਧੇ

ਸੰਪਾਦਕ
ਜੈਤੇਗ ਸਿੰਘ ਅਨੰਤ

(ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ)
ਕੈਨੇਡਾ

ਪੁਸਤਕ ਵਿੱਚ ਸ਼ਾਮਲ ਸਤਿਕਾਰਯੋਗ ਵਿਦਵਾਨਾਂ ਤੇ ਇਤਿਹਾਸਕਾਰਾਂ ਵੱਲੋਂ ਪ੍ਰਗਟਾਏ ਗਏ ਤੱਥਾਂ ਤੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ਹੈ, ਬੇਸ਼ੱਕ ਉਹ ਆਪਣੇ ਖੇਤਰ ਦੀਆਂ ਨਾਮਵਰ ਹਸਤੀਆਂ ਹਨ।

-ਸੰਪਾਦਕ

ISBN: 978-93-5068-748-2



ਪਹਿਲੀ ਵਾਰ : ਮਾਰਚ 2014
ਮੁੱਲ : ਰੁਪਏ 260/-
ਕੈਨੇਡਾ, ਅਮਰੀਕਾ - 20 ਡਾਲਰ
ਬਰਤਾਨੀਆ - 10 ਪਾਉਂਡ

**Ghadri Yodhe (Punjabi Prose)**

ਗ਼ਦਰੀ ਯੋਧੇ (ਪੰਜਾਬੀ ਵਾਰਤਕ)

*Edited by*

**Jaiteg Singh Anant**
5858 - 138 Street, Surrey BC, Canada V 3X 3P3
Phone - Fax 604-591-7754
Email - jaiteganant@yahoo.com

2014
Lokgeet Parkashan
S.C.O. 26-27, Sector 34 A, Chandigarh-160022
India
Ph. +91-172-5077427, 5077428
email : lokgeetparkashan@gmail.com
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com



*Produced and bound in India*



## ਸਮਰਪਣ

ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ
ਉਤੇ
ਸਿੱਖ ਸੋਚ ਤੇ ਵਿਰਾਸਤ ਦੇ ਪਹਿਰੇਦਾਰ,
ਚੀਨ ਤੇ ਹਾਂਗਕਾਂਗ ਦੇ ਬੇਸ਼ਕੀਮਤੀ ਹੀਰੇ,
ਸ. ਇੰਦਰਬੀਠਲ ਸਿੰਘ ਠਕਰਾਲ, ਚੇਅਰਮੈਨ
ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਐਜੂਕੇਸ਼ਨ ਟਰੱਸਟ (ਰਜਿ.) ਹਾਂਗਕਾਂਗ
ਅਤੇ
ਸ. ਗੁਲਬੀਰ ਸਿੰਘ ਬਤਰਾ, ਮੈਨੇਜਰ/ਸੈਕਟਰੀ
ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਐਜੂਕੇਸ਼ਨ ਟਰੱਸਟ (ਰਜਿ.) ਹਾਂਗਕਾਂਗ
ਨੂੰ
ਦਿਲ ਦੀਆਂ ਗਹਿਰਾਈਆਂ 'ਚੋਂ ਸਤਿਕਾਰ ਸਹਿਤ
ਭੇਟ



## ਤ੍ਰਿਭਗੀ ਛੰਦ (ਬਚਿਤ੍ਰ ਨਾਟਕ)

ਖਗ ਖੰਡ ਬਿਹੰਡੰ ਖਲ ਦਲ ਖੰਡੰ,
ਅਤਿ ਰਣ ਮੰਡੰ, ਬਰਬੰਡੰ ॥
ਭੁਜਦੰਡ ਅਖੰਡੰ, ਤੇਜ ਪ੍ਰਚੰਡੰ
ਜੋਤਿ ਅਮੰਡੰ, ਭਾਨ ਪ੍ਰਭੰ ॥
ਸੁਖ ਸੰਤਾ ਕਰਣੰ, ਦਰਮਤਿ ਦਰਣੰ
ਕਿਲਬਿਖ ਹਰਣੰ, ਅਸ ਸਰਣੰ ॥
ਜੈ ਜੈ ਜਗ ਕਾਰਨ, ਸ੍ਰਿਸਟ ਉਬਾਰਣ
ਮਮ ਪ੍ਰਤਿਪਾਰਣ ਜੈ ਤੇਗੰ ॥

(ਸ੍ਰੀ ਗੁਰੂ ਗੋਬਿੰਦ ਸਿੰਘ ਜੀ)

## ਤਤਕਰਾ


| | | | |
|---|---|---|---|
| | ਮੁੱਖ ਬੰਦ | ਡਾ. ਗੁਰਤਰਨ ਸਿੰਘ | 9 |
| | ਸੰਪਾਦਕੀ | ਜੈਤੇਗ ਸਿੰਘ ਅਨੰਤ | 11 |
| 1. | ਭਾਈ ਭਾਗ ਸਿੰਘ | ਧੰਨਵਾਦ ਸਹਿਤ 'ਫੁਲਵਾੜੀ' 1926 ਵਿਚੋਂ | 13 |
| 2. | ਭਾਈ ਮੇਵਾ ਸਿੰਘ | ਧੰਨਵਾਦ ਸਹਿਤ - 'ਸਿੱਖ ਮਾਰਗ' 1997 ਵਿਚੋਂ | 17 |
| 3. | ਭਾਈ ਬੰਤਾ ਸਿੰਘ ਸੰਘਵਾਲ | ਡਾ. ਜਸਬੀਰ ਕੌਰ ਗਿੱਲ, ਜਲੰਧਰ | 19 |
| 4. | ਸ਼ਹੀਦ ਕਰਤਾਰ ਸਿੰਘ ਸਰਾਭਾ | ਡਾ. ਜਸਬੀਰ ਸਿੰਘ ਸਰਨਾ - ਸ੍ਰੀ ਨਗਰ | 29 |
| 5. | ਭਾਈ ਬਲਵੰਤ ਸਿੰਘ ਖੁਰਦਪੁਰ | ਧੰਨਵਾਦ ਸਹਿਤ 'ਖ਼ਾਲਸਾ ਦੀਵਾਨ ਗਜ਼ਟ' 1996 ਵਿਚੋਂ | 33 |
| 6. | ਡਾ. ਮਥਰਾ ਸਿੰਘ | ਤਰਲੋਚਨ ਸਿੰਘ | 37 |
| 7. | ਸ਼ਹੀਦ ਊਧਮ ਸਿੰਘ | ਗੁਰਪ੍ਰੀਤ ਸਿੰਘ, ਅੰਮ੍ਰਿਤਸਰ | 39 |
| 8. | ਇਬਾਦਤ ਤੇ ਬਗ਼ਾਵਤ ਦਾ ਮੁਜੱਸਮਾ – ਭਾਈ ਰਣਧੀਰ ਸਿੰਘ | ਜੈਤੇਗ ਸਿੰਘ ਅਨੰਤ | 47 |
| 9. | ਬਾਬਾ ਵਿਸਾਖਾ ਸਿੰਘ | ਪ੍ਰੋ. ਬਿਕਰਮ ਸਿੰਘ ਘੁੰਮਣ, ਅੰਮ੍ਰਿਤਸਰ | 57 |
| 10. | ਭਾਈ ਨਿਧਾਨ ਸਿੰਘ ਚੁੱਘਾ | ਪ੍ਰਿੰਸੀਪਲ ਸੁਰਜੀਤ ਚੰਦਰ, ਮੋਗਾ | 71 |
| 11. | ਭਾਈ ਭਗਵਾਨ ਸਿੰਘ | ਸੂਬਾ ਸਿੰਘ ਪ੍ਰਿੰਸੀਪਲ, ਅੰਮ੍ਰਿਤਸਰ | 83 |
| 12. | ਬਾਬਾ ਸੋਹਣ ਸਿੰਘ ਭਕਨਾ | ਜਸਵੰਤ ਸਿੰਘ ਘਰਿੰਡਾ, ਕੈਲੀਫੋਰਨੀਆ | 91 |
| 13. | ਮੁਨਸ਼ਾ ਸਿੰਘ ਦੁਖੀ | ਸਵਰਨ ਸਿੰਘ ਸਨੇਹੀ, ਫਿਲੌਰ | 97 |
| 14. | ਭਾਈ ਸੰਤੋਖ ਸਿੰਘ ਧਰਦਿਓ | ਡਾ. ਅਜਮੇਰ ਸਿੰਘ, ਤਰਨਤਾਰਨ | 107 |
| 15. | ਬੀਬੀ ਗੁਲਾਬ ਕੌਰ | ਸਿਮਰਜੀਤ ਸਿੰਘ, ਅੰਮ੍ਰਿਤਸਰ | 111 |
| 16. | ਬਾਬਾ ਗੁਰਦਿਤ ਸਿੰਘ | ਡਾ. ਕ੍ਰਿਸ਼ਨ ਗੋਪਾਲ, ਰਾਜਪੁਰਾ | 117 |
| 17. | ਹਰੀ ਸਿੰਘ ਗੁੰਥੀ | ਡਾ. ਗੁਰਦੇਵ ਸਿੰਘ ਸਿਧੂ, ਮੋਹਾਲੀ | 125 |
| 18. | ਗਿਆਨੀ ਨਾਹਰ ਸਿੰਘ | ਜੈਤੇਗ ਸਿੰਘ ਅਨੰਤ, ਕੈਨੇਡਾ | 131 |
| | | • ਲੇਖਕਾਂ ਦੇ ਜੀਵਨ 'ਤੇ ਪੰਛੀ ਝਾਤ | 136 |

## Books Available at following addresses

1. Bhai Mohan Singh Gaurd
   C-128, AWHO Colony, Ved Vihar, Subhash Nagar,
   Secunderabad-500015 (A.P.) India
   Mobile : 098490-56857
2. S. Ujagar Singh
   # 3078, Phase-II, Urban Estate,
   Patiala - 147002 Punjab, India
   Mobile : 094178-13072, 0175-2283285
3. S. Jaiteg Singh Anant
   # 5858 - 138th Street, Surrey, B. C., V3X 3P3 (Canada)
   Phone 1-604-591-7754, Email : jaiteganant@yahoo.com
4. Gurfateh Sewa Centre
   #7875 Tranmere Dr Unit - 17, Mississauga, ON-L5S1TB (Canada)
   Phone : 1-905-451-4006, 1-647-801-6806
5. S. Gurjeet Singh
   1723 S Cabana Ave, West Covina, CA-91790 (USA)
   Phone : 1-323 666 7694
6. S Jujar Singh
   19G Rasholm Way
   Langley Berkshire, SL 3 8WE
   England (UK)

# ਮੁੱਖ ਬੰਦ

ਸ: ਜੈਤੇਗ ਸਿੰਘ ਅਨੰਤ ਜੀ ਦੀ ਹੱਥਲੀ ਪੁਸਤਕ "ਗ਼ਦਰੀ ਯੋਧੇ" ਦੀ ਸੰਪਾਦਨਾ ਪਿੱਛੇ ਉਹਨਾਂ ਦੀ ਪੰਥ ਪ੍ਰਤੀ ਦੂਰਦਰਸ਼ੀ ਦ੍ਰਿਸ਼ਟੀ, ਨਿਰਸੁਆਰਥ ਸੇਵਾ, ਅਣਥੱਕ ਲਗਨ, ਦੂਸਰੇ ਧਰਮਾਂ ਪ੍ਰਤੀ ਸੁਹਿਰਦਤਾ ਅਤੇ ਇਹਨਾਂ ਗਦਰੀ ਯੋਧਿਆਂ ਦੇ ਅਣਮੁਲੇ ਜੀਵਨ ਨਾਲ ਨਿਆਂ ਕਰਨ ਵਾਲੇ ਬਾਰੀਕ ਸੂਝ ਰੱਖਣ ਵਾਲੇ ਵੱਖ-ਵੱਖ ਵਿਦਵਾਨਾਂ ਦੀ ਤਾਲਾਸ਼ ਆਦਿ ਅਜਿਹੀਆਂ ਵਿਲੱਖਣ ਤੇ ਨਿਆਰੀਆਂ ਸਿਫਤਾਂ ਹਨ ਜੋ ਕਿ ਜੈਤੇਗ ਸਿੰਘ ਅਨੰਤ ਜੀ ਨੂੰ ਪੰਜਾਬ ਦੇ ਅਮੁਲ ਵਿਰਸੇ ਨੂੰ ਸੰਭਾਲਣ ਵਾਲੇ ਸਾਹਿਤਕਾਰਾਂ ਵਿਚ ਉਹਨਾਂ ਨੂੰ ਸਦਾ ਇਕ ਇਤਿਹਾਸਿਕ ਰੁਤਬਾ ਪ੍ਰਦਾਨ ਕਰਨਗੀਆਂ।

"ਗ਼ਦਰੀ ਯੋਧੇ" ਪੁਸਤਕ ਤੋਂ ਪਹਿਲਾਂ ਲੇਖਕ ਨੇ ਜਿਹਨਾਂ ਵੱਖ-ਵੱਖ ਪੁਸਤਕਾਂ ਦੀ ਸੰਪਾਦਨਾ ਕੀਤੀ ਹੈ, ਉਹਨਾਂ ਵਿਚ ਹਰ ਪੁਸਤਕ ਪੰਜਾਬੀ ਵਿਰਾਸਤ ਨੂੰ ਸੰਭਾਲਣ ਸਬੰਧੀ ਬੇ-ਮਿਸਾਲ ਹੈ।"ਸਿਮਰਤੀ ਗ੍ਰੰਥ ਭਾਈ ਸਾਹਿਬ ਭਾਈ ਰਣਧੀਰ ਸਿੰਘ" ਉਹਨਾਂ ਦੀ ਨਿੱਜੀ ਸ਼ਖਸ਼ੀਅਤ ਦੀ ਪਾਵਨ ਬਜ਼ੁਰਗੀ ਨੂੰ ਵੀ ਇਸ ਦੇ ਅਧਿਅਨ ਦੇ ਨਾਲ ਹੀ ਰੂਪਮਾਨ ਕਰਦਾ ਹੈ।"ਗ਼ਦਰੀ ਯੋਧੇ" ਪੁਸਤਕ ਦੀ ਸੰਪਾਦਨਾ ਦੱਸਦੀ ਕਿ ਸ: ਜੈਤੇਗ ਸਿੰਘ ਅਨੰਤ ਜੀ ਦੇ ਅਚੇਤ ਮਨ ਵਿੱਚ ਪੰਜਾਬ ਦੇ ਗੁਰੂ ਸਹਿਬਾਨ, ਸ਼੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਪੰਥ ਦੀ ਅਧਿਆਤਮਕ ਰਮਜ਼ ਅਤਿ ਸਹਿਜ ਅਤੇ ਲਗਨ ਵਿੱਚ ਕਾਰਜਸ਼ੀਲ ਹੈ।ਭਾਈ ਨੰਦਲਾਲ ਜੀ ਨੇ ਗੁਰੂ ਸਹਿਬਾਨ ਨੂੰ ਭਾਰਤੀ ਅਵਤਾਰਾਂ ਦੇ ਨਾਲ ਸਾਮੀ ਪੈਗੰਬਰਾਂ ਦੇ ਵੀ ਸਗੋਂ ਵਧੇਰੇ ਨਜ਼ਦੀਕ ਮੰਨਿਆ ਹੈ।ਜੈਤੇਗ ਸਿੰਘ ਅਨੰਤ ਜੀ ਪੰਜਾਬ ਦੇ ਸਿੱਖ ਹੋਣ ਕਾਰਨ ਉਹਨਾਂ ਨੂੰ ਉਪਰੋਕਤ ਅਮੁੱਲ ਦਾਤ ਸਾਡੇ ਪੰਜਾਬੀ ਵਿਰਸੇ ਵਿਚੋਂ ਭਰਪੂਰ ਰੂਪ ਵਿੱਚ ਪ੍ਰਾਪਤ ਹੈ।ਇਸ ਲਈ ਉਹਨਾਂ ਦੀਆਂ ਸਾਹਿਤਕ ਪ੍ਰਾਪਤੀਆਂ ਦੇ ਯਤਨ "ਧਰਤੀ ਧਰਮ ਸਾਲ" ਦੇ ਵਿਸ਼ਵ ਮਨੁੱਖ ਨੂੰ ਹੀ ਸਿੱਖ ਸੰਗਤ ਦਾ ਇੱਕ ਅਨਿਖੜਵਾਂ ਅੰਗ ਸਵੀਕਾਰ ਕਰਦੇ ਹਨ।ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦੀ ਡੂੰਘੀ ਰਮਜ਼ ਇਹਨਾਂ ਦੇ ਨਿਰਸੁਆਰਥ ਇਨਸਾਨੀ ਅਮਲ ਦਾ ਇੱਕ ਅਨਿਖੜਵਾਂ ਅੰਗ ਬਣ ਚੁੱਕੀ ਹੈ।ਇਸ ਲਈ ਵਿਸ਼ਵ ਦੇ ਹਰ ਦੇਸ਼ ਦੇ ਲੋਕ ਉਹਨਾਂ ਦੇ ਗੁਰੂ ਘਰ ਪੰਜਾਬ ਦੇ ਪਰਿਵਾਰ ਦੇ ਸਮਾਨ ਹੀ ਮੰਨੇ ਜਾ ਸਕਦੇ ਹਨ।ਗ਼ਦਰੀ ਸ਼ਹੀਦ ਭਾਈ ਭਾਗ ਸਿੰਘ, ਭਾਈ ਬਲਵੰਤ ਸਿੰਘ, ਭਾਈ ਮੇਵਾ ਸਿੰਘ, ਬਾਈ ਕਰਤਾਰ ਸਿੰਘ ਸਰਾਭਾ, ਭਾਈ ਈਸ਼ਰ ਸਿੰਘ ਢੁਡੀਕੇ, ਗਦਰੀ ਯੋਧੇ ਭਾਈ ਰਣਧੀਰ ਸਿੰਘ, ਬਾਬਾ ਵਿਸਾਖਾ ਸਿੰਘ, ਭਾਈ ਨਿਧਾਨ ਸਿੰਘ ਚੁੱਘਾ ਵਰਗੇ ਸ਼ਹੀਦਾਂ ਤੇ ਗ਼ਦਰੀਆਂ ਦੇ ਜੀਵਨ ਦੀ ਸਾਦਗੀ ਅਤੇ ਕੁਰਬਾਨੀਆਂ ਦਸਦੀਆਂ ਹਨ ਕਿ ਕਿਵੇਂ ਇਹਨਾਂ ਮਹਾਨ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਸਿਆਸਤਦਾਨਾਂ ਦੀਆਂ ਡੂੰਘੀਆਂ ਸਾਜਸ਼ਾਂ ਨੇ ਆਪਣੀਆਂ ਗਰਜਾਂ ਅਤੇ ਤਅਸਬ ਦੇ ਗਹਿਰੇ

ਪਰਦੇ ਚੋਂ ਬਾਹਰ ਆਉਣ ਦੇ ਨਾਕਾਮ ਅਤੇ ਘਿਣਾਉਣੇ ਯਤਨ ਕੀਤੇ :

"ਗਰਜਾਂ ਛਲ ਗਈਆਂ ਰਣ ਰੇ
ਧਾਰਕੇ ਭੇਖ ਸ਼ਹੀਦਾਂ ।

"ਗ਼ਦਰੀ ਯੋਧੇ" ਪੁਸਤਕ ਵਿੱਚ ਜਿਹਨਾਂ ਗ਼ਦਰੀ ਬਾਬਿਆਂ ਨੂੰ ਵੱਖ-ਵੱਖ ਵਿਦਵਾਨਾਂ ਦੇ ਦ੍ਰਿਸ਼ਟੀਕੋਣ ਰਾਹੀਂ ਪੇਸ਼ ਕਿਤਾ ਗਿਆ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਆਜ਼ਾਦੀ ਲੈਣ ਵਾਲੇ ਹੋਰ ਲੋਕ ਹਨ ਅਤੇ ਉਹਨਾਂ ਤੇ ਹੱਕ ਜਮਾਉਂਦੇ ਆ ਰਹੇ ਹੋਰ ਹਨ। ਸ਼ਹੀਦੀਆਂ, ਕੁਰਬਾਨੀਆਂ ਨਾਲ ਇਸ ਸਾਜ਼ਸ਼ੀ ਅਨਿਆਂ ਦਾ ਖਮਿਆਜ਼ਾ ਹੀ ਅੱਜ ਭਾਰਤੀ ਲੋਕ ਭੁਗਤ ਰਹੇ ਹਨ। ਸ: ਜੈਤੇਗ ਸਿੰਘ ਅਨੰਤ ਜੀ ਗੁਰੂ ਅਰਜਨ ਦੇਵ ਜੀ ਦੇ ਸੁਖਮਨੀ ਅਨੁਸਾਰ, "ਅਨਦਿ ਜਾਗਤ" (ਅਨਦਿਨ ਜਾਗਤ) ਹਨ, ਕਿਉਂਕਿ ਉਹਨਾਂ ਦਾ ਅਚੇਤ ਮਨ ਪੰਜਾਬ ਸਿੱਖ ਸੱਭਿਆਚਾਰ ਨਾਲ ਇਕ-ਮਿਕ ਹੋਣ ਕਾਰਨ ਉਹ ਉਮਰ ਤੋਂ ਪਾਰਗਾਮੀ ਹੁੰਦਿਆਂ ਇਕ ਅੱਤ ਪ੍ਰੇਰਨਾ ਭਰਿਆ ਹੁੰਗਾਰਾ ਆਪਣੀ ਸਾਹਤਿਕ ਸੇਵਾ ਰਾਹੀਂ ਸਦਾ ਹੀ ਇਸ ਹੱਥਲੀ ਪੁਸਤਕ ਵਾਂਗ ਦਿੰਦੇ ਰਹਿਣਗੇ।ਮੇਰਾ ਇਹ ਦ੍ਰਿੜ ਵਿਸ਼ਵਾਸ ਹੈ ਤੇ ਮੈਨੂੰ ਉਹਨਾਂ ਦੇ ਅੰਗਸੰਗ ਰਹਿਣ ਨਾਲ ਹੀ ਇਹ ਯਕੀਨ ਬੱਝਿਆ ਹੈ।

ਇਹ ਸੁਚਿਤਰ ਪੁਸਤਕ ਪਾਠਕਾਂ ਦੇ ਮਨ ਵਿਚ ਇਕ ਪ੍ਰਚੰਡ ਚੇਤਨਾ ਨੂੰ ਤੀਖਣ ਕਰੇਗੀ ਜਿਸਦੇ ਪ੍ਰਕਾਸ਼ ਵਿਚੋਂ ਭੂਤ, ਵਰਤਮਾਨ ਅਤੇ ਭਵਿੱਖ ਬਿਲਕੁਲ ਇਕ ਨਵੇਂ ਜ਼ਾਵੀਏ ਵਿਚ ਦ੍ਰਿਸ਼ਟਮਾਨ ਹੋਣਗੇ।ਪਾਠਕ ਵਰਗ ਦੀ ਚੇਤਨਾ ਵਿਚ ਇਕ ਨਵਾਂ ਤੇ ਨਿੱਘਰ ਖਿਆਲ ਆਦਿ ਪੈਦਾ ਹੋਵਗਾ। ਜਿਸਦੇ ਆਇਨੇ ਵਿਚੋਂ ਤਿੰਨਾਂ ਕਾਲਾਂ ਦਾ ਨਜ਼ਦੀਕੀ ਤੇ ਲੰਮਾ ਸਫਰ ਬਿਲਕੁਲ ਵਿਲੱਖਣ ਦਿਸ਼ਾ ਪ੍ਰਦਾਨ ਕਰੇਗਾ ਅਤੇ ਪਾਠਕਾਂ ਨੂੰ ਸਾਡੇ ਅਮੁਲ ਵਿਰਸੇ ਲਈ ਵਧੇਰੇ ਚੇਤੰਨ ਤੇ ਪ੍ਰੇਰਿਤ ਕਰੇਗਾ।

7 ਫਰਵਰੀ, 2014

ਗੁਰਤਰਨ ਸਿੰਘ (ਡਾ.)
ਸੇਵਾ ਮੁਕਤ ਰੀਡਰ, ਪੰਜਾਬੀ ਵਿਭਾਗ,
ਪੰਜਾਬੀ ਯੂਨੀਵਰਸਿਟੀ ਪਟਿਆਲਾ
ਪਿੰਡ ਝੂੰਦਾ, ਡਾਕ.- ਅਮਰਗੜ੍ਹ
ਜ਼ਿਲ੍ਹਾ ਸੰਗਰੂਰ

# ਦੀਦਾਰੀ ਹਰਫ਼

ਗ਼ਦਰ ਲਹਿਰ ਦੀ ਚਲ ਰਹੀ ਪਹਿਲੀ ਜਨਮ ਸ਼ਤਾਬਦੀ ਦੇ ਸੰਦਰਭ ਵਿਚ ਆਲਮੀ ਜਗਤ ਅੱਗੇ "ਗ਼ਦਰੀ ਯੋਧੇ" ਉਨ੍ਹਾਂ ਮਹਾਨ ਬਹਾਦਰ ਸੂਰਬੀਰਾਂ ਦੀ ਅਮਰਗਾਥਾ ਹੈ ਜਿਨ੍ਹਾਂ ਦੇਸ਼ ਦੀ ਆਜ਼ਾਦੀ ਲਈ ਗ਼ੁਲਾਮੀ ਦੇ ਸੰਗਲਾਂ ਨੂੰ ਤੋੜਨ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ। ਇਹ ਉਨ੍ਹਾਂ ਸੂਰਮਿਆਂ ਦੀ ਜੀਵਨ ਕਹਾਣੀ ਹੈ ਜਿਨ੍ਹਾਂ ਨੇ ਇਕ ਨਵਾਂ ਇਤਿਹਾਸ ਸਿਰਜਿਆ ਤੇ ਕੌਮ ਦਾ ਸਿਰ ਉੱਚਾ ਕੀਤਾ। ਇਹ ਉਨ੍ਹਾਂ ਦਾ ਗੌਰਵਮਈ ਇਤਿਹਾਸ ਹੈ ਜਿਨ੍ਹਾਂ ਦੇ ਪੰਨੇ ਲਹੂ ਭਿੱਜੇ ਹਨ। ਇਹ ਉਹ ਲਹੂ ਭਿੱਜੀਆਂ ਯਾਦਾਂ ਹਨ ਜਦੋਂ ਦੇਸ਼ ਦੀ ਆਜ਼ਾਦੀ ਦੀ ਲੜਾਈ ਲੜ ਰਹੇ ਗ਼ਦਰੀਆਂ ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਲੰਮੀਆਂ ਕੈਦਾਂ ਕੱਟੀਆਂ, ਖੜੀ ਹੱਥਕੜੀ ਤੇ ਡੰਡਾ ਬੇੜੀਆਂ ਵਰਗੀਆਂ ਕਠੋਰ ਤੋਂ ਕਠੋਰ ਸਜ਼ਾਵਾਂ ਨੂੰ ਅਕਾਲ ਪੁਰਖ ਦੀ ਰਜ਼ਾ ਤੇ ਭਾਣੇ ਵਿਚ ਰਹਿ ਕੇ ਚੜ੍ਹਦੀ ਕਲਾ ਵਿਚ ਬਤਾਇਆ। ਮੁਠੀ ਮੁਠੀ ਛੋਲਿਆਂ ਨਾਲ ਦਿਨ ਗੁਜਾਰਿਆ, ਟਾਟ ਵਰਦੀ ਵਰਗੀਆਂ ਸਜਾਵਾਂ ਨੂੰ ਸੀਨੇ ਨਾਲ ਲਾਇਆ। ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਚੱਕੀਆਂ ਪਿਹੀਆਂ, ਕੋਹਲੂ ਤੇ ਖ਼ੂਹ ਗੇੜੇ, ਮੁੰਜ ਕੁਟੀ ਪਰ ਜ਼ਰਾ ਵੀ ਆਪਣੇ ਨਿਸ਼ਾਨੇ ਤੋਂ ਡੋਲੇ ਨਹੀਂ। ਉਨ੍ਹਾਂ ਸਦਾ ਨਾਮ ਬਾਣੀ ਦਾ ਖੰਡਾ ਖੜਕਾਇਆ।

"ਗ਼ਦਰੀ ਯੋਧੇ" ਵਿਚ ਉਨ੍ਹਾਂ ਮਹਾਨ ਯੋਧਿਆਂ, ਸੂਰਬੀਰਾਂ ਦੇ ਜੀਵਨ ਦੇ ਉਨ੍ਹਾਂ ਸੁਨਹਿਰੇ ਪੰਨਿਆਂ ਨੂੰ ਅੰਕਤ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਜਿਸ ਰਾਹੀਂ ਉਨ੍ਹਾਂ ਦੇ ਰਹੱਸਮਈ ਜੀਵਨ ਗਾਥਾਵਾਂ ਨੂੰ ਪੇਸ਼ ਕਰੀਏ ਤਾਂ ਕਿ ਪਾਠਕਾਂ ਨੂੰ ਇਕ ਰੋਸ਼ਨੀ ਤੇ ਊਰਜਾ ਮਿਲ ਸਕੇ।

ਅਜਿਹੇ ਕੌਮ ਪ੍ਰਸਤ ਪਰਵਾਨੇ ਜਿਨ੍ਹਾਂ ਨੇ ਆਪਣੇ ਖ਼ੂਨ ਨਾਲ ਆਜ਼ਾਦੀ ਦੀ ਸ਼ਮ੍ਹਾ ਨੂੰ ਰੁਸ਼ਨਾਇਆ ਉਨ੍ਹਾਂ ਜਾਂਬਾਜ਼ ਸ਼ਹੀਦਾਂ ਵਿਚ ਸ਼ਹੀਦ ਭਾਗ ਸਿੰਘ, ਸ਼ਹੀਦ ਬਲਵੰਤ ਸਿੰਘ ਖ਼ੁਰਦਪੁਰ, ਸ਼ਹੀਦ ਭਾਈ ਮੇਵਾ ਸਿੰਘ, ਸ਼ਹੀਦ ਡਾ. ਮਥਰਾ ਸਿੰਘ, ਸ਼ਹੀਦ ਭਾਈ ਬੰਤਾ ਸਿੰਘ ਸੰਘਵਾਲ, ਸ਼ਹੀਦ ਊਧਮ ਸਿੰਘ ਜੀ ਤੇ ਭਾਰਤ ਵਿਚ ਗ਼ਦਰ ਲਹਿਰ ਦੇ ਨਾਇਕ ਭਾਈ ਰਣਧੀਰ ਸਿੰਘ, ਬਾਬਾ ਵਿਸਾਖਾ ਸਿੰਘ ਜੀ, ਬਾਬਾ ਨਿਧਾਨ ਸਿੰਘ ਚੁੱਘਾ, ਕਵੀ ਭਗਵਾਨ ਸਿੰਘ, ਬਾਬਾ ਸੋਹਨ ਸਿੰਘ ਭਕਨਾ, ਭਾਈ ਮੁਨਸ਼ਾ ਸਿੰਘ ਦੁਖੀ, ਭਾਈ ਸੰਤੋਖ ਸਿੰਘ ਜੀ, ਬੀਬੀ ਗੁਲਾਬ ਕੌਰ ਜੀ, ਬਾਬਾ ਗੁਰਦਿੱਤ ਸਿੰਘ, ਭਾਈ ਹਰੀ ਸਿੰਘ ਗੂੰਥੀ, ਗਿ: ਨਾਹਰ ਸਿੰਘ ਜੀ, ਦੇ ਸੰਘਰਸ਼ਮਈ ਜੀਵਨ ਦੇ ਵਕਾਰੀ ਤੇ ਮਹੱਤਵਪੂਰਨ ਪੱਖਾਂ 'ਤੇ ਨਾਮਵਰ ਵਿਦਵਾਨਾਂ ਤੇ ਇਤਿਹਾਸਕਾਰਾਂ ਦੀ ਕੀਤੀ ਖੋਜ ਨੂੰ ਪੇਸ਼ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ।

ਇਤਿਹਾਸ ਨੂੰ ਪੇਸ਼ ਕਰਨਾ ਸਭ ਤੋਂ ਕਠਿਨ ਕਾਰਜ ਹੈ। ਇਹ ਕਾਰਜ ਸੱਚ ਦੀ ਕਸਵੱਟੀ ਤੇ ਤਦ ਹੀ ਪੂਰਾ ਉਤਰੇਗਾ ਜੇਕਰ ਵਿਦਵਾਨ ਇਤਿਹਾਸਕਾਰ ਵਲੋਂ ਕੀਤੀ ਖੋਜ ਦੇ ਸਰੋਤ ਸਹੀ ਹੋਣ, ਵੇਰਵੇ ਤੇ ਤਵਾਰੀਖ ਸਹੀ ਹੋਵੇ। ਇਸ ਲਈ ਮੇਰਾ ਯਤਨ ਰਿਹਾ ਹੈ ਕਿ ਉਨ੍ਹਾਂ ਇਤਿਹਾਸਕਾਰਾ ਤੇ ਵਿਦਵਾਨਾਂ ਨੂੰ ਇਸ ਕਾਰਜ ਵਿਚ ਜ਼ਰੂਰ ਸ਼ਾਮਲ ਕੀਤਾ ਜਾਵੇ ਜਿਨ੍ਹਾਂ ਇਤਿਹਾਸ ਦੇ ਖੇਤਰ ਵਿਚ ਵੱਡੀਆਂ ਮਲਾਂ ਮਾਰੀਆਂ ਹਨ। ਉਨ੍ਹਾਂ ਕੋਲੋਂ ਪਹਿਲਾਂ ਹੀ ਵੱਖ-ਵੱਖ ਯੂਨੀਵਰਸਿਟੀ ਵਲੋਂ ਵੀ ਇਸ ਪੁਸਤਕ ਵਿਚ ਸ਼ਾਮਲ ਗ਼ਦਰੀ ਯੋਧਿਆਂ ਉਤੇ ਖੋਜ ਕਾਰਜ ਕਰਵਾਏ ਜਾ ਚੁੱਕੇ ਹਨ। ਜਿਨ੍ਹਾਂ ਦਾ ਪੰਜਾਬੀ ਸਾਹਿਤ ਤੇ ਇਤਿਹਾਸ ਵਿਚ ਵੱਡਾ ਨਾਉਂ ਹੈ। ਇਸ ਕਾਰਜ ਵਿਚ ਮੇਰੇ ਸੁਹਿਰਦ ਮਿੱਤਰਾਂ ਵਿਚ ਡਾ. ਗੁਰਦੇਵ ਸਿੰਘ ਸਿੱਧੂ, ਪ੍ਰੋ. ਬਿਕਰਮ

ਸਿੰਘ ਘੁੰਮਣ, ਡਾ. ਕ੍ਰਿਸ਼ਨ ਗੋਪਾਲ, ਪ੍ਰੋ: ਸਵਰਨ ਸਿੰਘ ਸਨੇਹੀ, ਡਾ. ਸੂਬਾ ਸਿੰਘ ਦੇ ਨਿੱਘੇ ਸਹਿਯੋਗ ਨੇ ਪੁਸਤਕ ਦੀ ਮਹਿਕ ਵਿਚ ਵਾਧਾ ਕੀਤਾ ਹੈ। ਸ਼ਹੀਦ ਡਾ. ਮਥਰਾ ਸਿੰਘ ਦੇ ਗਰਾਈਂ ਸ: ਤਰਲੋਚਨ ਸਿੰਘ ਸਾਬਕਾ ਚੇਅਰਮੈਨ ਘੱਟ ਗਿਣਤੀ ਕਮਿਸ਼ਨ ਨੇ ਵੀ ਮੇਰੀ ਬੇਨਤੀ ਨੂੰ ਕਬੂਲ ਕਰਦੇ ਹੋਏ ਡਾ. ਮਥਰਾ ਸਿੰਘ ਦੇ ਜੀਵਨ ਬਾਰੇ ਕੁਜੇ ਵਿਚ ਸਮੁੰਦਰ ਭਰਿਆ ਹੈ। ਇਸੇ ਤਰ੍ਹਾਂ ਡਾ. ਜਸਬੀਰ ਕੌਰ ਗਿੱਲ ਜੋ ਸ਼ਹੀਦ ਬੰਤਾ ਸਿੰਘ ਸੰਘਵਾਲ ਦੀ ਪੋਤੀ ਹੈ, ਨੇ ਵੀ ਆਪਣੇ ਦਾਦੇ ਦੀ ਸ਼ਹਾਦਤ ਨੂੰ ਇਕ ਤਿਰਛੀ ਨਜ਼ਰ ਨਾਲ ਇਤਿਹਾਸਕ ਪਰਿਪੇਖ ਵਿਚ ਪੇਸ਼ ਕੀਤਾ ਹੈ। ਡਾ. ਅਜਮੇਰ ਸਿੰਘ, ਡਾ. ਜਸਬੀਰ ਸਿੰਘ ਸਰਨਾ, ਸ: ਸਿਮਰਜੀਤ ਸਿੰਘ ਸੰਪਾਦਕ ਗੁਰਮਤਿ ਪ੍ਰਕਾਸ਼, ਕੈਲੀਫੋਰਨੀਆ ਅਮਰੀਕਾ ਤੋਂ ਪਿਆਰੇ ਮਿੱਤਰ ਜਸਵੰਤ ਸਿੰਘ ਘਰਿੰਡਾ ਦਾ ਦਿਤਾ ਗਿਆ ਸਹਿਯੋਗ ਸੋਨੇ ਤੇ ਸੁਹਾਗੇ ਵਰਗਾ ਸਿੱਧ ਹੋਇਆ ਹੈ।

ਪੁਸਤਕਾਂ ਨੂੰ ਵਧੇਰੇ ਰੋਚਿਕ ਬਣਾਉਣ ਹਿੱਤ ਨਾਮਵਰ ਚਿੱਤਰਕਾਰਾਂ ਰਾਹੀਂ ਬਣਾਈਆਂ ਗਈਆਂ ਪੇਂਟਿੰਗਜ਼, ਦੁਰਲੱਭ ਫੋਟੋਆਂ ਨੇ ਇਸ ਦੇ ਕਲਾਤਮਿਕ ਪੱਖ ਨੂੰ ਚਾਰ ਚੰਨ ਲਾ ਦਿੱਤੇ ਹਨ। ਪੁਸਤਕ ਵਿਚ ਦਰਜ ਹਰ ਨਿਬੰਧ ਤੋਂ ਪਹਿਲਾਂ ਜਿਥੇ ਸੰਬੰਧਿਤ ਸ਼ਹੀਦਾਂ, ਦੇਸ਼ ਭਗਤਾਂ ਤੇ ਨਾਇਕਾਂ ਦੀਆਂ ਤਸਵੀਰਾਂ ਨੂੰ ਲਾਇਆ ਗਿਆ ਹੈ। ਉਥੇ ਹੀ ਗੁਰਬਾਣੀ ਦੀਆਂ ਤੁਕਾਂ ਦੇ ਪ੍ਰਮਾਣ ਨਾਲ ਇਹ ਪੁਸਤਕ ਇਨ੍ਹਾਂ ਗੁਰਸਿੱਖਾਂ ਸਿਦਕਵਾਨਾਂ, ਕਰਾਂਤੀਕਾਰੀਆਂ ਨੂੰ ਗੁਰੂ ਦੇ ਸ਼ਬਦਾਂ ਨਾਲ ਨਿਹਾਰਿਆ ਗਿਆ ਹੈ। ਪੁਸਤਕ ਦੀ ਦਿੱਖ ਨੂੰ ਸਜਾਉਣ, ਸਵਾਰਨ ਤੇ ਸੁੰਦਰ ਬਣਾਉਣ ਹਿੱਤ ਅਜੀਜ਼ ਜਸਪ੍ਰੀਤ ਸਿੰਘ ਜਗਰਾਓਂ ਦੀਆਂ ਸਿਰਜਣਾਤਮਿਕ ਛੋਹਾਂ ਨੇ ਇਕ ਨਵਾਂ ਰੰਗ ਬਿਖੇਰਿਆ ਹੈ।

"ਗ਼ਦਰੀ ਯੋਧੇ" ਪੁਸਤਕ ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ ਤੇ ਆਲਮੀ ਜਗਤ ਦੇ ਪੰਜਾਬੀ ਮਾਂ ਬੋਲੀ ਦੇ ਪਾਠਕਾਂ ਨੂੰ ਭੇਂਟ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਪੁਸਤਕ ਦਾ ਪ੍ਰਕਾਸ਼ਨ ਤੋਂ ਮੰਤਵ ਉਨ੍ਹਾਂ ਮਹਾਨ ਸ਼ਹੀਦਾਂ, ਉਨ੍ਹਾਂ ਸੂਰਬੀਰਾਂ ਗ਼ਦਰੀਆਂ ਦੀ ਦੇਸ਼ ਤੇ ਕੌਮ ਹਿੱਤ ਅਦੁੱਤੀ ਕੁਰਬਾਨੀ ਦੀ ਯਾਦ ਨੂੰ ਤਾਜ਼ਾ ਕਰਨਾ ਹੈ।

ਪੁਸਤਕ ਵਿਚ ਸ਼ਾਮਲ ਸਾਰੇ ਇਤਿਹਾਸਕਾਰਾਂ, ਵਿਦਵਾਨਾਂ, ਲੇਖਕਾਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੇ ਨਿੱਘੇ ਸਹਿਯੋਗ ਨਾਲ ਇਹ ਮੰਜਲ ਸਰ ਕੀਤੀ ਗਈ ਹੈ। ਨਾਮਵਰ ਸਿੱਖ ਵਿਦਵਾਨ ਡਾ. ਗੁਰਤਰਨ ਸਿੰਘ, ਸੇਵਾ ਮੁਕਤ ਰੀਡਰ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਵਲੋਂ ਪੁਸਤਕ ਦਾ ਮੁੱਖ ਬੰਦ ਲਿਖ ਕੇ ਮੈਨੂੰ ਧੰਨਵਾਦੀ ਹੀ ਨਹੀਂ ਬਣਾਇਆ ਸਗੋਂ ਪੁਸਤਕ ਦੇ ਵਿਸ਼ਾ ਵਸਤੂ, ਸੰਕਲਪ 'ਤੇ ਵੀ ਭਾਵਪੂਰਨ ਸ਼ਬਦਾਂ ਵਿਚ ਗ਼ਦਰੀ ਯੋਧਿਆਂ ਨੂੰ ਅਦੀਕਤ ਭੇਂਟ ਕੀਤੀ ਹੈ। ਮੈਂ ਆਪਣੇ ਅਜ਼ੀਜ਼ ਰਾਮਪਾਲ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਕੰਪਿਊਟਰ ਦੇ ਕਾਰਜ ਵਿਚ ਮੈਟਰ ਦੀ ਸਾਂਭ-ਸੰਭਾਲ ਦੇ ਰੂਪ ਵਿਚ ਆਪਣੀਆਂ ਬਹੁਮੁੱਲੀਆਂ ਸੇਵਾਵਾਂ ਨਾਲ ਮੈਨੂੰ ਕ੍ਰਿਤਾਰਥ ਕੀਤਾ। ਅੰਤ ਵਿਚ ਮੈਂ ਆਸ ਕਰਦਾ ਹਾਂ ਕਿ ਇਹ ਸੁਚਿਤਰ "ਗ਼ਦਰੀ ਯੋਧੇ" ਪੁਸਤਕ ਪਾਠਕਾਂ ਦੇ ਗਿਆਨ ਵਿਚ ਭਰਪੂਰ ਵਾਧਾ ਕਰਦੀ ਹੋਈ ਉਨ੍ਹਾਂ ਦੀ ਕਸਵੱਟੀ ਤੇ ਪੂਰੀ ਉਤਰੇਗੀ। ਤੁਹਾਡੇ ਪੁਸਤਕ ਪ੍ਰਤੀ ਭਰਵੇਂ ਹੁੰਗਾਰੇ ਦੀ ਸਦਾ ਬੇਸਬਰੀ ਨਾਲ ਉਡੀਕ ਰਖਾਂਗਾ।

**4 ਮਾਰਚ 2014** **ਜੈਤੇਗ ਸਿੰਘ ਅਨੰਤ**



ਕਬੀਰ ਜਾ ਦਿਨ ਹਉ ਮੂਆ
ਪਾਛੈ ਭਇਆ ਅਨੰਦੁ ॥
ਮੋਹਿ ਮਿਲਿਓ ਪ੍ਰਭੁ ਆਪਨਾ
ਸੰਗੀ ਭਜਹਿ ਗੋਬਿੰਦੁ ॥

(ਸਲੋਕ ਕਬੀਰ ਜੀ)

1

# *ਭਾਈ ਸਾਹਿਬ ਭਾਈ ਭਾਗ ਸਿੰਘ ਜੀ ਸ਼ਹੀਦ

ਨਗਰ ਭਿੱਖੀਵੰਡ ਜ਼ਿਲ੍ਹਾ ਲਾਹੌਰ ਵਿਚ ਸ. ਨਰੈਣ ਸਿੰਘ ਜੀ ਸਫੈਦ ਪੋਸ਼ ਦੇ ਘਰ ਸੰਨ 1872 ਵਿਚ ਆਪ ਦਾ ਜਨਮ ਹੋਇਆ ਆਪ ਦੀ ਮਾਤਾ ਦਾ ਨਾਮ ਮਾਨ ਕੌਰ ਸੀ।20 ਸਾਲ ਦੀ ਉਮਰ ਵਿਚ ਆਪ ਰਿਸਾਲਾ ਨੰਬਰ 12 ਵਿਚ ਭਰਤੀ ਹੋਏ।ਪੰਜ ਸਾਲ ਉਥੇ ਨੌਕਰੀ ਕੀਤੀ ਪਰ ਆਪ ਆਜ਼ਾਦ ਖਿਆਲ ਦੇ ਅਣਖੀਲੇ ਸੁਭਾਅ ਵਾਲੇ ਹੋਣ ਕਰਕੇ ਫੌਜੀ ਗੁਲਾਮੀ ਨੂੰ ਵਧੇਰੇ ਨਾ ਨਿਭਾ ਸਕੇ।ਅਸਤੀਫਾ ਦੇ ਕੇ ਆਪਣਾ ਪੰਜ ਸੌ ਚੰਦਾ ਰਸਾਲੇ ਵਿਚੋਂ ਲੈ ਕੇ ਸਿੱਧੇ ਚੀਨ ਨੂੰ ਚਲੇ ਗਏ।ਉਥੇ ਪੁਲਿਸ ਵਿਚ ਭਰਤੀ ਹੋ ਕੇ ਢਾਈ ਸਾਲ ਨੌਕਰੀ ਕੀਤੀ।ਇਥੇ ਵੀ ਆਪ ਦੀ ਆਜ਼ਾਦ ਤਬੀਅਤ ਤੇ ਅਫਸਰਾਂ ਦੇ ਹਕੂਮਤੀ ਸੁਭਾ ਦਾ ਮੇਲ ਨਾ ਹੋਇਆ।ਆਪ ਨਾਮ ਕਟਾਕੇ ਸ਼ਿਘਾਈ ਜਾ ਭਰਤੀ ਹੋਏ ਫਿਰ ਉੱਥੋਂ ਆਪ ਛੇਤੀ ਹੀ ਕੈਨੇਡਾ ਚਲੇ ਗਏ। ਕੈਨੇਡਾ ਵਿਚ ਆਪ ਦਾ ਭਾਈ ਸੁੰਦਰ ਸਿੰਘ, ਭਾਈ ਬਲਵੰਤ ਸਿੰਘ ਤੇ ਭਾਈ ਅਰਜਨ ਸਿੰਘ ਜੀ ਨਾਲ ਮਿਲਾਪ ਹੋ ਗਿਆ ਅਤੇ ਇਨ੍ਹਾਂ ਚੋਹਾਂ ਸਜਨਾਂ ਨੇ ਹੀ ਹਿੰਦੀਆਂ ਦੀ ਜਥੇਬੰਦੀ, ਗੁਰਮਤਿ ਦੇ ਪਰਚਾਰ ਅਤੇ ਆਜ਼ਾਦੀ ਦੀ ਲਹਿਰ ਚਲਾਣ ਦਾ ਮੁੱਢ ਬੱਧਾ। ਗੁਰਮਤਿ ਦੇ ਪ੍ਰਚਾਰ ਤੇ ਕੈਨੇਡਾ ਨਿਵਾਸੀ ਸਿੱਖਾਂ ਦੀਆਂ ਤਕਲੀਫਾਂ ਦੂਰ ਕਰਨ ਲਈ ਜਦੋਂ ਪਹਿਲੇ ਪੰਜ ਪਿਆਰੇ ਚੁਣੇ ਗਏ ਤਾਂ ਆਪ ਉਨ੍ਹਾਂ ਵਿਚ ਇਕ ਸਨ। ਆਪ ਦੀ ਹਿੰਮਤ, ਕੁਰਬਾਨੀ ਤੇ ਸਿਆਣਪ ਨਾਲ ਕੈਨੇਡਾ ਨਿਵਾਸੀ ਸਿੱਖਾਂ ਦੀ ਜਥੇਬੰਦੀ ਮਜ਼ਬੂਤ ਹੁੰਦੀ ਗਈ। ਸਸਕਾਰ ਕਰਨ ਦੀ ਦੁਖਦਾਈ ਤਕਲੀਫ ਦੂਰ ਹੋ ਗਈ, ਕਿਉਂਕਿ ਇਸ ਮਤਲਬ ਲਈ ਇਕ ਟੁਕੜਾ ਜ਼ਮੀਨ ਦਾ ਖਰੀਦ ਲਿਆ ਗਿਆ। ਕੈਨੇਡਾ ਵਿਚ ਪਹਿਲਾਂ ਕਿਰਾਏ ਦੇ ਮਕਾਨ ਵਿਚ ਗੁਰਦਵਾਰਾ ਬਣਾਇਆ ਗਿਆ ਫਿਰ ਵੱਖਰਾ ਆਲੀਸ਼ਾਨ ਗੁਰਦਵਾਰਾ ਉਸਾਰ ਲਿਆ ਗਿਆ। ਖਾਲਸਾ ਦੀਵਾਨ ਵੈਨਕੋਵਰ ਦੇ ਪਹਿਲਾਂ ਆਪ ਸਕੱਤਰ ਤੇ ਫੇਰ ਪ੍ਰਧਾਨ ਬਣਾਏ ਗਏ। ਹੋਰ ਹਿੰਦੀਆਂ ਦਾ ਕੈਨੇਡਾ ਜਾਣਾ ਤਾਂ ਬੰਦ ਹੋ ਹੀ ਗਿਆ ਸੀ ਪਰ ਕੈਨੇਡਾ ਵਾਲਿਆਂ ਲਈ ਸਭ ਤੋਂ ਵੱਡੀ ਤਕਲੀਫ ਇਹ ਪੈਦਾ ਕਰ ਦਿੱਤੀ ਕਿ ਜਿਹੜੇ ਹਿੰਦੀ ਉਥੇ ਮੌਜੂਦ ਸਨ ਉਨ੍ਹਾਂ ਨੂੰ ਭੀ ਕਿਸੇ ਨਾ ਕਿਸੇ ਤਰ੍ਹਾਂ ਨਕ ਦੰਮ ਕਰਕੇ ਉਥੋਂ ਕੱਢਿਆ ਜਾਵੇ।ਇਸ ਵਾਸਤੇ ਇਕ ਤਾਂ ਜਿਹੜੇ ਹਿੰਦੀ ਉਥੇ ਮੌਜੂਦ ਸਨ ਉਨ੍ਹਾਂ ਨੂੰ ਹਾਂਡੂਰਾਸ ਟਾਪੂ ਵਿਚ ਭੇਜਣ ਦੀ ਗੋਂਦ ਗੁੰਦੀ ਗਈ।ਦੂਜੇ ਇਨ੍ਹਾਂ ਨੂੰ ਹਿਦੁਸਤਾਨ ਵਿਚੋਂ ਆਪਣੇ ਟੱਬਰ ਤੇ ਬਾਲ ਬੱਚੇ ਲਿਆਉਣ ਦੀ ਮਨਾਹੀ ਕੀਤੀ ਗਈ। ਬਲਕਿ ਜਿਹੜੇ ਹਿੰਦੀ ਇਥੇ ਦੇ ਹੀ ਵਸਨੀਕ ਹੋ ਗਏ ਸਨ ਤੇ ਇਥੇ ਹੀ ਜ਼ਮੀਨਾਂ ਮਕਾਨ

ਜਾਇਦਾਦਾਂ ਬਣਾ ਕੇ ਕਾਰੋਬਾਰ ਕਰ ਰਹੇ ਸਨ ਤੇ ਜੇ ਉਹ ਆਪਣੇ ਵਤਨ ਨੂੰ ਜਾਣ ਤਾਂ ਉਨ੍ਹਾਂ ਦੇ ਵਾਪਸ ਆਉਣ ਵਿਚ ਵੀ ਔਕੜਾਂ ਖੜੀਆਂ ਕੀਤੀਆਂ ਜਾਂਦੀਆਂ ਸਨ। ਹਾਂਡੂਰਾਸ ਦੀ ਅਸਲੀ ਹਾਲਤ ਪਤਾ ਲਗ ਜਾਣ ਕਰਕੇ ਉਥੇ ਕੋਈ ਭੀ ਹਿੰਦੀ ਜਾਣ ਨੂੰ ਤਿਆਰ ਨਾ ਹੋਇਆ ਅਤੇ ਹਿੰਦੁਸਤਾਨ ਵਿਚੋਂ ਪਰਿਵਾਰ ਲਿਆਉਣ ਦਾ ਹੱਕ ਹਾਸਲ ਕਰਨ ਲਈ ਭਾਈ ਭਾਗ ਸਿਘ ਜੀ ਤੇ ਭਾਈ ਬਲਵੰਤ ਸਿੰਘ ਜੀ ਦੇਸ਼ ਨੂੰ ਭੇਜੇ ਗਏ ਅਤੇ ਇਹ ਸਿੰਘਣੀਆਂ ਨੂੰ ਨਾਲ ਲੈ ਕੇ ਬੜੀਆਂ ਤਕਲੀਫਾਂ ਨਾਲ ਜਹਾਜ਼ਾਂ ਤੇ ਚੜ੍ਹੇ।ਭਾਈ ਭਾਗ ਸਿੰਘ ਜੀ ਦੀ ਸਿੰਘਣੀ ਗਰਭਵਤੀ ਸੀ, ਇਸਨੂੰ ਰਸਤੇ ਵਿਚ (ਹਾਂਗ ਕਾਂਗ) ਹੀ ਬਾਲਕ ਜਨਮਿਆ, ਜਿਸ ਦਾ ਨਾਮ ਜੋਗਿੰਦਰ ਸਿੰਘ ਰਖਿਆ ਗਿਆ। ਬੜੀਆਂ ਮੁਸ਼ਕਲਾਂ ਤੇ ਮੁਕੱਦਮਿਆਂ ਨਾਲ ਇਨ੍ਹਾਂ ਨੂੰ ਮੁੜ ਕੈਨੇਡੇ ਵਿਚ ਉਤਾਰਿਆ ਗਿਆ।

ਭਾਈ ਭਾਗ ਸਿੰਘ ਜੀ ਦੇ ਦਿਲ ਵਿਚ ਆਜ਼ਾਦੀ ਦੀ ਜ਼ਬਰਦਸਤ ਲਗਨ ਲਗ ਚੁੱਕੀ ਸੀ, ਇਹ ਚਾਹੁੰਦੇ ਸਨ ਕਿ ਕੈਨੇਡਾ ਅਮਰੀਕਾ ਵਿਚ ਪੈਰ ਜਮਾ ਕੇ ਰੁਪਿਆ ਕਮਾਇਆ ਜਾਵੇ ਅਤੇ ਇਸ ਨਾਲ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਦੀ ਲਹਿਰ ਚਲਾਈ ਜਾਵੇ।ਆਪ ਦਿਨ ਰਾਤ ਇਕ ਕਰ ਕੇ ਕੌਮੀ ਸੇਵਾ ਵਿਚ ਲਗੇ ਰਹਿੰਦੇ। ਇਨ੍ਹਾਂ ਨੇ ਮਿੱਤਰਾਂ ਨਾਲ ਰਲ ਕੇ ਇਕ ਕੰਪਨੀ ਵੀ ਜਾਰੀ ਕੀਤੀ।ਜਦੋਂ ਕਾਮਾਗਾਟਾ ਮਾਰੂ ਜਹਾਜ਼ ਕੈਨੇਡਾ ਪੁਜਿਆ ਅਤੇ ਇਮੀਗਰੇਸ਼ਨ ਮਹਿਕਮੇ ਨੇ ਇਸ ਦੇ ਮੁਸਾਫਰਾਂ ਨੂੰ ਉਤਰਨ ਦੀ ਆਗਿਆ ਨਾ ਦਿੱਤੀ ਤਾਂ ਆਪ ਨੇ ਇਸ ਮੌਕੇ ਤੇ ਭਾਰੀ ਸੇਵਾ ਕੀਤੀ।ਮੁਕੱਦਮੇ ਕੀਤੇ, ਰੁਪਏ ਇਕੱਠੇ ਕਰਕੇ ਜਹਾਜ਼ਾਂ ਦੀਆਂ ਕਿਸ਼ਤਾਂ ਤਾਰੀਆਂ ਤੇ ਹੋਰ ਹਰ ਤਰ੍ਹਾਂ ਨਾਲ ਜੋ ਮੁਨਾਸਿਬ ਵਸੀਲਾ ਆਪ ਨੂੰ ਸੁਝਿਆ ਜਾਨ ਤੇ ਮਾਲ ਦੀ ਕੱਖ ਪਰਵਾਹ ਨਾ ਕਰਦਿਆਂ ਹੋਇਆਂ ਆਪ ਨੇ ਉਸ ਨੂੰ ਵਰਤਿਆ। ਪਰ ਕਾਨੂੰਨ ਤੇ ਇਨਸਾਫ ਗੁਲਾਮਾਂ ਦੀ ਕੋਈ ਮਦਦ ਨਹੀਂ ਕਰ ਸਕਦੇ। ਗੁਲਾਮਾਂ ਦੇ ਦੁਖਾਂ ਦਾ ਇਨਾਮ ਤਾਂ ਮੌਤ ਜਾਂ ਆਜ਼ਾਦੀ ਹੀ ਹੈ। ਕਾਮਾਗਾਟਾ ਮਾਰੂ ਦਾ ਚਾਰਟਰ ਭਾਈ ਭਾਗ ਸਿੰਘ ਤੇ ਮਿਸਟਰ ਰਹੀਮ ਦੇ ਨਾਮ ਕਰਾਇਆ ਗਿਆ ਪਰ ਜਹਾਜ਼ ਉਪਰ ਇਨ੍ਹਾਂ ਨੂੰ ਕੋਈ ਅਖਤਿਆਰ ਨਾ ਮਿਲਿਆ। ਜਦੋਂ ਕਾਮਾਗਾਟਾ ਮਾਰੂ ਨੂੰ ਕੈਨੇਡਾ ਸਰਕਾਰ ਨੇ ਜ਼ਬਰਦਸਤੀ ਵਾਪਸ ਮੋੜ ਭੇਜਿਆ ਤਾਂ ਕੈਨੇਡਾ ਤੇ ਅਮਰੀਕਾ ਵਾਸੀ ਹਿੰਦੀਆਂ ਦੇ ਦਿਲ ਫੱਟ ਗਏ। ਉਹ ਅਗੇ ਹੀ ਬੜੇ ਦੁਖੀ ਹੋਏ ਸਨ ਪਰ ਹੁਣ ਤਾਂ ਉਨ੍ਹਾਂ ਫੈਸਲਾ ਕਰ ਲਿਆ ਕਿ ਜਾਂ ਆਜ਼ਾਦੀ ਜਾਂ ਮੌਤ। ਬਹੁਤ ਸਾਰੇ ਹਿੰਦੀ ਇਸ ਇਰਾਦੇ ਨਾਲ ਹਿੰਦੁਸਤਾਨ ਨੂੰ ਆ ਰਹੇ ਸਨ ਪਰ ਕੁਝ ਦੁਸ਼ਟ ਤੇ ਪਾਪੀ ਆਦਮੀ ਕੌਮੀ ਆਗੂਆਂ ਨੂੰ ਮੁਕਾਣ ਦੀਆਂ ਗੋਂਦਾਂ ਕਰਨ ਲਗ ਪਏ। ਇਕ "ਕਾਲੇ ਮਨ ਵਾਲੇ ਪਾਪੀ" ਨੇ ਭਾਈ ਭਾਗ ਸਿੰਘ ਜੀ ਨੂੰ ਕਤਲ ਕਰਨ ਦਾ ਇਰਾਦਾ ਕਰ ਲਿਆ, ਭਾਈ ਸਾਹਿਬ ਹੋਰੀਂ ਤਾਂ ਮਰਨ ਤੋਂ ਬੇਪ੍ਰਵਾਹ ਹੀ ਸਨ ਪਰ ਹੋਰ ਸਜਨ ਇਹ ਖਿਆਲ ਕਰਦੇ ਸਨ ਕਿ ਅਜਿਹਾ ਕਿਹੜਾ ਦੁਸ਼ਟ ਹੋਵੇਗਾ ਜੋ ਅਜਿਹੇ ਕੌਮੀ ਪ੍ਰਵਾਨੇ ਤੇ ਗੁਰਮੁਖ ਪਿਆਰੇ ਤੇ ਵਾਰ ਕਰੇਗਾ। ਪਰ ਸੰਸਾਰ

ਵਿਚ ਅਜਿਹੇ ਕੌਮ ਘਾਤਕ ਤੇ ਪਾਪੀ ਵੀ ਮੌਜੂਦ ਹਨ ਜੋ ਲਾਲਚਾਂ ਵਿਚ ਫਸ ਕੇ ਸਭ ਕੁਝ ਕਰ ਗੁਜਰਦੇ ਹਨ।

## ਸ਼ਹੀਦੀ

ਕੈਨੇਡਾ ਵਿਚ ਇਕ ਸਿੰਘ ਦਾ ਚਲਾਣਾ ਹੋ ਗਿਆ, ਉਸ ਦਾ ਸਸਕਾਰ ਕਰਕੇ ਸੰਗਤ ਗੁਰਦਵਾਰੇ ਵਿਚ ਆਈ। ਭਾਈ ਭਾਗ ਸਿੰਘ ਜੀ ਗੁਰੂ ਗ੍ਰੰਥ ਸਾਹਿਬ ਦੇ ਤਖਤ ਪੋਸ਼ ਕੋਲ ਬੈਠ ਗਏ। ਇਨ੍ਹਾਂ ਦਾ ਭੁਝੰਗੀ ਕਾਕਾ ਜੋਗਿੰਦਰ ਸਿੰਘ ਅਤੇ ਛੋਟੀ ਬੀਬੀ ਕਰਮ ਕੌਰ ਭਾਈ ਬਲਵੰਤ ਸਿੰਘ ਜੀ ਦੀ ਸੁਪਤਨੀ ਦੀ ਗੋਦੀ ਵਿਚ ਤਖਤ ਪੋਸ਼ ਦੇ ਮਗਰ ਬੈਠੇ ਸਨ ਕਿਉਂਕਿ ਇਨ੍ਹਾਂ ਦੀ ਮਾਤਾ ਗੁਜ਼ਰ ਚੁੱਕੀ ਸੀ।

ਜਦੋਂ ਅਰਦਾਸਾਂ ਹੋਈਆਂ ਅਤੇ ਭਾਈ ਭਾਗ ਸਿੰਘ ਜੀ ਮਥਾ ਟੇਕਣ ਲਗੇ ਤਾਂ ਇਕ ਪਾਪੀ ਦੁਸ਼ਟ (ਬੇਲਾ ਸਿੰਘ) ਨੇ ਇਨ੍ਹਾਂ ਦੀ ਪਿੱਠ ਵਿਚ ਨਿਸ਼ਾਨਾ ਲਾ ਕੇ ਪਸਤੌਲ ਚਲਾ ਦਿੱਤਾ। ਗੋਲੀ ਲਗੀ ਤੇ ਆਪਣਾ ਕੰਮ ਕਰ ਗਈ। ਉਸ ਦੁਸ਼ਟ ਦੇ ਦੋਹਾਂ ਹਥਾਂ ਵਿਚ ਪਿਸਤੌਲ ਸਨ ਉਸ ਨੇ ਗੁਰਦਵਾਰੇ ਵਿਚ ਖੂਬ ਗੋਲੀਆਂ ਚਲਾਈਆਂ। ਭਾਈ ਬਤਨ ਸਿੰਘ ਵੀ ਸਖਤ ਜ਼ਖਮੀ ਹੋਏ ਹੋਰ ਵੀ ਕਈ ਸਿੰਘ ਜ਼ਖਮੀ ਹੋਏ ਅਤੇ ਕਾਤਲ ਗੁਰਦਵਾਰੇ ਵਿਚ ਇਹ ਖੂਨ ਦੀ ਹੋਲੀ ਖੇਡ ਕੇ ਨਸ ਕੇ ਚਲਿਆ ਗਿਆ।

ਇਸ ਕਾਰੇ ਦੀ ਖਬਰ ਨੇ ਉਥੋਂ ਦੇ ਸਭ ਸਿੱਖਾਂ ਦੇ ਕਲੇਜੇ ਛਾਨਣੀ ਕਰ ਦਿੱਤੇ। ਭਾਈ ਸਾਹਿਬ ਜੀ ਹਸਪਤਾਲ ਪਹੁੰਚਾਏ ਗਏ, ਪਰ ਬਚਣ ਦੀ ਆਸ ਕੋਈ ਨਾ ਰਹੀ। ਦੂਰ ਦੂਰ ਦੇ ਸਿੰਘ ਵੇਖਣ ਲਈ ਪਹੁੰਚੇ ਆਖਰੀ ਸਮੇਂ ਆਪ ਦੇ ਭੁਝੰਗੀ ਨੂੰ ਆਪ ਦੇ ਸਾਹਮਣੇ ਲਿਆਂਦਾ ਗਿਆ ਤਾ ਆਪ ਨੇ ਆਖਿਆ "ਇਹ ਹੁਣ ਕੌਮ ਦੀ ਦੌਲਤ ਹੈ ਮੇਰਾ ਨਹੀਂ ਹੈ, ਮੈਂ ਇਸ ਨੂੰ ਆਪ ਦੇ ਹਵਾਲੇ ਕਰ ਕੇ ਗੁਰੂ ਪਾਸ ਜਾ ਰਿਹਾ ਹਾਂ, ਮੇਰੀ ਇਕੋ ਚਾਹ ਸੀ ਕਿ ਮੈਂ ਆਜ਼ਾਦੀ ਦੇ ਮੈਦਾਨ ਜੰਗ ਵਿਚ ਸ਼ਹੀਦ ਹੁੰਦਾ। ਪਰ ਕਰਤਾਰ ਦਾ ਭਾਣਾ ਅਮਿਟ ਹੈ, ਮੇਰੀ ਇਹ ਚਾਹ ਦਿਲ ਦੇ ਵਿਚ ਹੀ ਰਹਿ ਗਈ ਅਤੇ ਮੈਂ ਹੁਣ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਅਗਲੇ ਜਨਮ ਵਿਚ ਮੇਰੀ ਇਹ ਚਾਹ ਜ਼ਰੂਰ ਪੂਰੀ ਹੋਵੇ" ਇਹ ਆਖ ਕੇ ਆਪ ਨੇ ਪ੍ਰਾਣ ਤਿਆਗ ਦਿੱਤੇ। ਇਸ ਵੇਲੇ ਆਪ ਦੀ ਉਮਰ 44 ਸਾਲ ਦੇ ਲੱਗਭੱਗ ਸੀ।

ਆਪ ਦਾ ਕਾਤਲ ਗ੍ਰਿਫਤਾਰ ਹੋਇਆ ਪਰ ਉਥੋਂ ਦੇ ਇਨਸਾਫ ਨੇ ਉਸ ਨੂੰ ਸੁੱਕਾ ਬਰੀ ਕਰ ਦਿੱਤਾ। ਭਾਵੇਂ ਸਭ ਗਵਾਹੀਆਂ ਅਤੇ ਮੁਕੰਮਲ ਸਬੂਤ ਕਾਤਲ ਨੂੰ ਕੈਨੇਡਾ ਸਰਕਾਰ ਦੀ ਅਦਾਲਤ ਵਿਚ ਫਾਂਸੀ ਨਾ ਦਵਾ ਸਕੇ। ਪਰ ਉਸ ਨੂੰ ਰੱਬ ਦੀ ਅਦਾਲਤ ਵਿਚੋਂ ਜ਼ਰੂਰ ਇਸ ਕੁਕਰਮ ਦੀ ਪੂਰੀ ਸਜ਼ਾ ਮਿਲੇਗੀ।

ਭਾਈ ਭਾਗ ਸਿੰਘ ਜੀ ਦੇ ਚਲਾਣੇ ਨਾਲ ਸਾਰੇ ਹਾ ਹਾ ਕਾਰ ਮਚ ਉਠਿਆ। ਭਾਈ ਭਾਗ ਸਿੰਘ ਜੀ ਦੇ ਪਵਿਤਰ ਜੀਵਨ ਅਤੇ ਕੁਰਬਾਨੀ ਉਤੇ ਨਾ ਕੇਵਲ ਕੈਨੇਡਾ ਵਾਸੀ ਹਿੰਦੀ ਬਲਕਿ ਸਾਰਾ ਹਿੰਦੁਸਤਾਨ ਸਦਾ ਫ਼ਖ਼ਰ ਕਰਿਆ ਕਰੇਗਾ।

## ਆਪ ਦੀ ਯਾਦਗਾਰ

ਇਕ ਬਾਲਕ ਤੇ ਇਕ ਲੜਕੀ ਆਪ ਦੀ ਯਾਦਗਾਰ ਪਿਛੇ ਰਹਿ ਗਈ। ਬੀਬੀ ਨੂੰ ਕੈਨੇਡਾ ਦੀ ਇਕ ਮੇਮ ਨੇ ਬੜੇ ਹਿਤ ਨਾਲ ਪਾਲਿਆ ਅਤੇ ਉਸ ਦੀ ਇਸ ਨਾਲ ਇਨੀ ਮੁਹੱਬਤ ਹੋ ਗਈ ਕਿ ਉਹ ਇਸ ਨੂੰ ਇਥੇ ਹੀ ਪੜ੍ਹਾਨਾ ਚਾਹੁੰਦੀ ਸੀ ਪਰ ਉਥੋਂ ਦੀ ਸੰਗਤ ਨੇ ਇਨ੍ਹਾਂ ਨੂੰ ਦੇਸ਼ ਭੇਜ ਦਿੱਤਾ ਹੈ। ਇਹ ਦੋਵੇਂ ਇਸ ਵੇਲੇ ਕੈਰੋਂ ਹਨ, ਭੁਝੰਗੀ ਦਾ ਨਾਮ ਕਾਕਾ ਜੋਗਿੰਦਰ ਸਿੰਘ ਹੈ ਜੋ ਕੈਰੋਂ ਖਾ: ਮਿ: ਸਕੂਲ ਵਿਚ ਛੇਵੀਂ ਜਮਾਤੇ ਪੜ੍ਹਦਾ ਹੈ। ਬੀਬੀ ਦਾ ਨਾਮ ਕਰਮ ਕੌਰ ਹੈ ਤੇ ਇਹ ਕੈਰੋ ਕੰਨਿਆ ਪਾਠਸ਼ਾਲਾ ਵਿਚ ਪੰਜਵੀਂ ਜਮਾਤੇ ਪੜ੍ਹਦੀ ਹੈ। ਕੈਨੇਡਾ ਦੀ ਸੰਗਤ ਨੇ ਇਨ੍ਹਾਂ ਲਈ ਪੰਜ ਹਜ਼ਾਰ ਰੁਪਿਆ ਇਕੱਠਾ ਕਰਕੇ ਸਿੱਖ ਲੀਗ ਦੇ ਨਾਮ ਪੱਕਾ ਫੰਡ ਜਮਾ ਕਰਾ ਦਿੱਤਾ ਹੈ ਜਿਸ ਦੇ ਵਿਆਜ ਨਾਲ ਇਨ੍ਹਾਂ ਦੀ ਪੜ੍ਹਾਈ ਹੋ ਰਹੀ ਹੈ। ਵਾਹਿਗੁਰੂ ਕਰੇ ਇਹ ਦੋਵੇਂ ਭੈਣ ਤੇ ਭਰਾ ਵਿਦਵਾਨ ਬਣ ਕੌਮ ਦੀ ਅਜਿਹੀ ਸੇਵਾ ਕਰਨ, ਕਿ ਭਾਈ ਭਾਗ ਸਿੰਘ ਜੀ ਦੀ ਇਹ ਸੱਚੀ ਯਾਦਗਾਰ ਕਾਇਮ ਹੋ ਜਾਵੇ। ਜਿਸ ਲੇਡੀ ਨੇ ਬੀਬੀ ਕਰਮ ਕੌਰ ਨੂੰ ਪਾਲਿਆ ਹੈ ਉਹ ਹੁਣ ਭੀ ਉਥੋਂ ਪ੍ਰੇਮ ਭਰੇ ਖਤ ਪੱਤਰ ਭੇਜਦੀ ਰਹਿੰਦੀ ਹੈ ਤੇ ਬੀਬੀ ਨੂੰ ਸੁਗਾਤਾਂ ਘਲਦੀ ਰਹਿੰਦੀ ਹੈ। ਸੰਸਾਰ ਵਿਚ ਪ੍ਰੇਮੀ ਤੇ ਦਰਦ ਵਾਲੇ ਹਿਰਦੇ ਵੀ ਬਥੇਰੇ ਹੁੰਦੇ ਹਨ।

*ਅਪਰੈਲ 1926 ਦੇ 'ਫੁਲਵਾੜੀ' ਰਸਾਲੇ ਵਿਚੋਂ ਧੰਨਵਾਦ ਸਹਿਤ



ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸ॥
(ਸ੍ਰੀ ਗੁਰੂ ਅਰਜਨ ਦੇਵ ਜੀ)

## 2

# *ਸ਼ਹੀਦ ਭਾਈ ਮੇਵਾ ਸਿੰਘ ਜੀ "ਲੋਪੋਕੇ"

ਭਾਈ ਮੇਵਾ ਸਿੰਘ ਜੀ ਲੋਪੋਕੇ ਉਨ੍ਹਾਂ ਮੁੱਢਲੇ ਸਿੱਖਾਂ ਵਿਚੋਂ ਸਨ ਜਿਨ੍ਹਾਂ ਨੇ ਕਿ ਆਪ ਅਨੇਕਾਂ ਦੁੱਖੜੇ ਝੱਲ ਕੇ, ਕੈਨੇਡਾ ਵਿਚ ਸਿੱਖਾਂ ਨੂੰ ਪੱਕੇ ਤੌਰ ਤੇ ਰਹਿਣ ਦੇ ਕਾਬਲ ਬਣਾਇਆ। ਆਪ ਜੀ 1906 ਵਿਚ ਭਾਈ ਵਰਿਆਮ ਸਿੰਘ ਦੇ ਨਾਲ ਸ਼ੰਘਾਈ ਤੋਂ ਵੈਨਕੂਵਰ ਪੁੱਜੇ।ਆਪ ਜੀ ਨੇ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਵਿਚ ਸਰਗਰਮ ਹਿੱਸਾ ਲੈਂਦੇ ਹੋਏ ਵੈਨਕੂਵਰ ਦਾ ਗੁਰਦੁਆਰਾ ਸਾਹਿਬ ਬਣਾਉਣ ਵਿਚ ਵਧ ਚੜ੍ਹ ਕੇ ਹਿੱਸਾ ਪਾਇਆ। ਸੁਸਾਇਟੀ ਦੇ ਰਿਕਾਰਡ ਮੁਤਾਬਕ ਭਾਈ ਮੇਵਾ ਸਿੰਘ ਜੀ ਨੇ 21 ਜੂਨ 1908 ਨੂੰ ਅੰਮ੍ਰਿਤ ਪਾਨ ਕੀਤਾ। ਉਸ ਸਮੇਂ ਵੈਨਕੂਵਰ ਦਾ ਗੁਰਦੁਆਰਾ ਸਾਹਿਬ ਦੇਸ਼ ਭਗਤਾਂ ਦਾ ਕੇਂਦਰ ਬਣ ਚੁੱਕਿਆ ਸੀ। ਕੈਨੇਡਾ ਦੀ ਉਸ ਸਮੇਂ ਦੀ ਨਸਲੀ ਸਰਕਾਰ ਸਿੱਖਾਂ 'ਤੇ ਕੈਨੇਡਾ ਆਉਣ ਤੇ ਪਾਬੰਦੀਆਂ ਲਾ ਰਹੀ ਸੀ।ਕੈਨੇਡਾ ਵਿਚ ਰਹਿ ਰਹੇ ਭਾਰਤੀਆਂ ਨੂੰ ਇਹ ਯਕੀਨ ਹੋ ਗਿਆ ਸੀ ਕਿ ਉਨ੍ਹਾਂ ਨਾਲ ਨਸਲੀ ਵਿਤਕਰਾ ਇਸ ਲਈ ਹੋ ਰਿਹਾ ਸੀ ਕਿਉਂਕਿ ਉਹ ਇਕ ਗੁਲਾਮ ਮੁਲਕ (ਭਾਰਤ) ਤੋਂ ਆਏ ਹਨ। ਇਸ ਲਈ ਭਾਰਤ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾਉਣ ਲਈ ਅਮਰੀਕਾ ਤੋਂ 'ਗਦਰ ਪਾਰਟੀ' ਲਹਿਰ ਚੱਲੀ, ਜਿਸ ਵਿਚ ਕੈਨੇਡਾ 'ਚ ਰਹਿੰਦੇ ਸਿੱਖ ਅਤੇ ਬਾਕੀ ਭਾਰਤੀ ਵੀ ਸ਼ਾਮਲ ਹੋ ਗਏ।

ਇਸ ਲਹਿਰ ਦੇ ਚੱਲਣ ਕਾਰਨ, ਕੈਨੇਡਾ ਦੀ ਨਸਲੀ ਸਰਕਾਰ ਨੇ ਭਾਰਤੀਆਂ ਨੂੰ ਆਪਸ ਵਿੱਚ ਪਾੜਨ ਲਈ ਬੇਲੇ (ਬੇਲਾ ਸਿੰਘ) ਵਰਗੇ ਗਦਾਰ ਭਾਰਤੀ ਖਰੀਦ ਲਏ। ਇਕ ਇਮੀਗਰੇਸ਼ਨ ਅਫਸਰ ਹਾਪਕਿੰਸਨ (ਜੋ ਪੰਜਾਬੀ ਸਮਝ ਅਤੇ ਬੋਲ ਲੈਂਦਾ ਸੀ) ਨੂੰ ਭਾਰਤੀਆਂ ਦੀਆਂ ਮੀਟਿੰਗਾਂ ਵਿਚ ਸ਼ਾਮਲ ਹੋ ਕੇ ਰਿਪੋਰਟਾਂ ਦੇਣ ਦਾ ਕੰਮ ਸੌਂਪਿਆ ਗਿਆ।ਹਾਪਕਿੰਸਨ ਦੀ ਸ਼ਹਿ ਤੇ ਹੀ ਬੇਲੇ ਨੇ ਵੈਨਕੂਵਰ ਦੇ ਗੁਰਦੁਆਰਾ ਸਾਹਿਬ ਵਿਚ ਗੋਲੀ ਚਲਾ ਕੇ ਭਾਈ ਭਾਗ ਸਿੰਘ (ਪ੍ਰਧਾਨ, ਖਾਲਸਾ ਦੀਵਾਨ ਸੁਸਾਇਟੀ) ਅਤੇ ਭਾਈ ਬਤਨ ਸਿੰਘ ਨੂੰ ਸ਼ਹੀਦ ਕਰ ਦਿੱਤਾ।

ਬੇਲੇ ਤੇ ਮੁਕੱਦਮਾ ਚਲਿਆ ਅਤੇ ਜਿਸ ਦਿਨ ਬੇਲੇ ਦੇ ਕੇਸ ਦਾ ਫੈਸਲਾ ਹੋਣਾ ਸੀ ਤਾਂ ਹਾਪਕਿੰਸਨ ਬੇਲੇ ਦੇ ਬੇਕਸੂਰ ਹੋਣ ਦਾ ਬਿਆਨ ਦੇਣ ਲਈ ਕਚਿਹਰੀ ਵਿਚ ਗਿਆ।ਇਸ ਤੋਂ ਪਹਿਲਾਂ ਕਿ ਉਹ ਕੋਈ ਬਿਆਨ ਦੇ ਸਕਦਾ, ਭਾਈ ਮੇਵਾ ਸਿੰਘ ਨੇ ਹਾਪਕਿੰਸਨ ਨੂੰ ਗੋਲੀ ਦਾ ਨਿਸ਼ਾਨਾ ਬਣਾ ਕੇ ਕਚਹਿਰੀ ਵਿਚ ਹੀ ਮਾਰ ਦਿੱਤਾ।

ਭਾਈ ਮੇਵਾ ਸਿੰਘ ਤੇ ਹਾਪਕਿੰਸਨ ਦੇ ਕਤਲ ਦਾ ਕੇਸ ਚੱਲਿਆ। ਸਜ਼ਾ ਸੁਣਨ ਤੋਂ ਪਹਿਲਾਂ ਭਾਈ ਮੇਵਾ ਸਿੰਘ ਜੀ ਦਾ ਕਚਹਿਰੀ ਵਿਚ ਅੰਤਮ ਬਿਆਨ, ਗਿਆਨੀ ਕੇਸਰ ਸਿੰਘ ਦੇ ਨਾਵਲ ਵਿਚੋਂ ਇਸ ਪ੍ਰਕਾਰ ਹੈ :

"ਅਸੀਂ ਸਿੱਖ-ਸਿਪਾਹੀ ਹਾਂ। ਅਸੀਂ ਆਪਣੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੱਜ ਕੇ ਸਤਿਕਾਰ ਕਰਦੇ ਹਾਂ। ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸ ਗੁਰ ਸਾਹਿਬਾਨ ਦੀ ਜਿਉਂਦੀ ਜਾਗਦੀ ਰੂਹ ਸਮਝਦੇ ਹਾਂ। ਬੇਲੇ ਨੇ ਮੇਰੇ ਭਰਾਵਾਂ ਦਾ ਖੂਨ ਡੋਲ੍ਹ ਕੇ ਗੁਰਦੁਆਰਾ ਸਾਹਿਬ ਵਿਚ ਗੋਲੀ ਚਲਾਈ ਹੈ। ਜੇ ਤੁਹਾਡੇ ਚਰਚ ਵਿਚ ਕੋਈ ਦੁਸ਼ਟ ਗੋਲੀ ਚਲਾਏ ਤਾਂ ਕੀ ਤੁਸੀਂ ਉਸ ਨੂੰ ਛੱਡ ਦਿਓਗੇ? ਸਾਡੀ ਸਾਰੀ ਕੌਮ ਜਾਣਦੀ ਹੈ ਕਿ ਸਾਡੇ ਸਾਰੇ ਦੁੱਖਾਂ ਦਾ ਕਾਰਨ ਹਾਪਕਿੰਸਨ ਸੀ। ਮੈਂ ਉਸ ਨੂੰ ਗੋਲੀ ਮਾਰ ਕੇ ਇਕ ਨੇਕ ਕੰਮ ਕੀਤਾ ਹੈ। ਮੈਂ ਆਪਣੇ ਲੋਕਾਂ ਦੇ ਦੁੱਖ ਵੇਖਦਾ ਵੇਖਦਾ ਥੱਕ ਗਿਆ। ਮੈਂ ਹੋਰ ਦੁੱਖ ਨਾ ਵੇਖਣ ਦਾ ਆਪਣੇ ਮਨ ਹੀ ਮਨ ਵਿਚ ਫੈਸਲਾ ਕਰ ਲਿਆ ਤੇ ਜ਼ੁਲਮ ਦੇ ਰੁੱਖ ਨੂੰ ਜੜ੍ਹੋਂ ਕੱਟ ਦਿੱਤਾ ਹੈ। ਮੈਂ ਖੁਸ਼ ਹਾਂ, ਬੜਾ ਖੁਸ਼ ਹਾਂ, ਹੱਦੋਂ ਵੱਧ ਖੁਸ਼ ਹਾਂ। ਆਪਣਾ ਜਲਾਦ ਤਿਆਰ ਕਰੋ ਮੈਂ ਤਿਆਰ ਹਾਂ।"

"ਮੇਰਾ ਧਰਮ ਮੈਨੂੰ ਕਿਸੇ ਨਾਲ ਦੁਸ਼ਮਣੀ ਕਰਨੀ ਨਹੀਂ ਸਿਖਾਂਦਾ। ਨਾ ਹੀ ਮੇਰੀ ਹਾਪਕਿੰਸਨ ਨਾਲ ਕੋਈ ਜਾਤੀ ਦੁਸ਼ਮਣੀ ਸੀ। ਉਹ ਮੇਰੀ ਕੌਮ ਦੇ ਲੋਕਾਂ ਨੂੰ ਹੱਦੋਂ ਵੱਧ ਦੁੱਖ ਦਿੰਦਾ ਸੀ। ਮੈਂ ਇਕ ਪੱਕਾ ਸਿੱਖ ਹੋਣ ਦੀ ਹੈਸੀਅਤ ਵਿਚ ਇਹ ਨਹੀਂ ਸੀ ਸਹਾਰ ਸਕਦਾ ਕਿ ਮੇਰੇ ਭੋਲੇ ਭਾਲੇ ਬੇਗੁਨਾਹ ਲੋਕਾਂ ਨਾਲ, ਕੋਈ ਅਕਾਰਨ ਧੱਕਾ ਕਰੇ ਤੇ ਸਾਡੇ ਅਤੇ ਕੈਨੇਡੀਅਨ ਲੋਕਾਂ ਵਿਚਾਲੇ ਵਿਤਕਰੇ ਪੈਦਾ ਕਰੇ।"

"ਮੈਂ ਇਕ ਸੱਚੇ ਸਿੱਖ ਦਾ ਕਰਤੱਵ ਨਿਭਾਉਂਦਾ ਹੋਇਆ, ਪ੍ਰਮਾਤਮਾ ਨੂੰ ਯਾਦ ਰੱਖਦਾ ਹੋਇਆ, ਖੁਸ਼ੀ ਖੁਸ਼ੀ ਫਾਂਸੀ ਦੇ ਤਖਤੇ ਤੇ ਚੜ੍ਹਨ ਨੂੰ ਤਿਆਰ ਹਾਂ। ਜਿਵੇਂ ਇਕ ਭੁੱਖਾ ਬੱਚਾ ਆਪਣੀ ਮਾਂ ਨੂੰ ਵੇਖ ਕੇ ਭੱਜ ਉਠਦਾ ਹੈ, ਬਿਲਕੁਲ ਉਸੇ ਤਰ੍ਹਾਂ ਮੈਂ ਆਪਣੇ ਆਪ ਫਾਂਸੀ ਦੇ ਰੱਸੇ ਨੂੰ ਚੁੰਮ ਕੇ ਆਪਣੇ ਗਲ ਪਾ ਲਵਾਂਗਾ।"

ਜਦ ਮੇਵਾ ਸਿੰਘ ਨੇ ਆਪਣਾ ਬਿਆਨ ਖਤਮ ਕੀਤਾ ਤਾਂ ਜਸਟਿਸ ਨੇ ਜਿਊਰੀ ਨੂੰ ਮੇਵਾ ਸਿੰਘ ਨੂੰ ਕਾਤਲ ਠਹਿਰਾਉਣ ਦੀਆਂ ਹਦਾਇਤਾਂ ਦੇ ਕੇ ਕਚਹਿਰੀ ਭੰਗ ਕਰ ਦਿੱਤੀ।

ਕੁਝ ਮਿੰਟਾਂ ਬਾਅਦ ਫਿਰ ਕੋਰਟ ਬੈਠੀ। ਜਿਊਰੀ ਨੇ ਸਰਬ ਸੰਮਤੀ ਨਾਲ ਫੈਸਲਾ ਦਿੱਤਾ, "ਗਿਲਟੀ"। ਕਚਹਿਰੀ ਵਿਚ ਬਿਲਕੁਲ ਚੁੱਪ ਸੀ। ਜਸਟਿਸ ਨੇ ਆਪਣਾ ਹੁਕਮ ਸੁਣਾਇਆ :-

"ਹਾਪਕਿੰਸਨ ਦਾ ਕਾਤਲ ਹੋਣਾ ਤੂੰ ਆਪ ਮੰਨਿਆ ਹੈ। ਇਹ ਕੋਰਟ ਤੈਨੂੰ ਦੋਸ਼ੀ ਸਮਝ ਕੇ ਮੌਤ ਦੀ ਸਜ਼ਾ ਦਿੰਦੀ ਹੈ। ਤੈਨੂੰ 11 ਜਨਵਰੀ 1915 ਨੂੰ ਫਾਂਸੀ ਦਿੱਤੀ ਜਾਵੇਗੀ।"

ਭਾਈ ਮੇਵਾ ਸਿੰਘ ਨੇ ਫਾਂਸੀ ਦਾ ਹੁਕਮ ਸੁਣ ਕੇ ਜੈਕਾਰਾ ਬੁਲਾਇਆ, "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।" ਉਸ ਦੇ ਜੈਕਾਰੇ ਦੀ ਗੂੰਜ ਕਚਹਿਰੀਆਂ ਦੀਆਂ ਕੰਧਾਂ ਪਾੜ ਕੇ ਸਾਰੇ ਜਹਾਨ ਵਿਚ ਫੈਲ ਗਈ।

ਅੱਜ ਅਸੀਂ ਸਿੱਖਾਂ ਦੇ ਕੈਨੇਡਾ ਆਉਣ ਦੇ ਸੌ ਸਾਲਾ ਜਸ਼ਨਾਂ ਵਿਚ ਭਾਈ ਮੇਵਾ ਸਿੰਘ ਜੀ ਦੀ ਯਾਦ ਨੂੰ ਤਾਜ਼ਾ ਕਰਦੇ ਹੋਏ ਕੌਮ ਲਈ ਉਨ੍ਹਾਂ ਦੀ ਦਿੱਤੀ ਕੁਰਬਾਨੀ ਨੂੰ ਸੀਸ ਝੁਕਾਉਂਦੇ ਹਾਂ।

* ਦਸੰਬਰ 1997 ਦੇ 'ਸਿੱਖ ਮਾਰਗ' ਵਿਚੋਂ ਧੰਨਵਾਦ ਸਹਿਤ।

# 3
# ਅਮਰ ਸ਼ਹੀਦ ਸ. ਬੰਤਾ ਸਿੰਘ ਸੰਘਵਾਲ

* ਡਾ. ਜਸਬੀਰ ਕੌਰ ਗਿੱਲ

ਗ਼ਦਰ ਲਹਿਰ ਨੇ ਬਹੁਤ ਹੀਰੇ ਪੈਦਾ ਕੀਤੇ, ਜਿਨ੍ਹਾਂ ਨੇ ਭਾਰਤ ਅੰਗਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ ਦਿਵਾਉਣ ਲਈ ਹੱਸ ਹੱਸ ਕੇ ਫਾਂਸੀ ਚੜ੍ਹ ਗਏ ਤੇ ਇਹੋ ਜਿਹ ਹੀ ਅਨਮੋਲ ਹੀਰ ਦੇਸ਼ ਭਗਤ ਹਨ ਸ. ਬੰਤਾ ਸਿੰਘ ਸੰਘਵਾਲ ਜਿਨ੍ਹਾਂ ਦੇ ਦਿਲ ਵਿਚ ਏਹੀ ਸੀ

**ਬਚਪਨ ਵਿਚ ਹੀ ਦੇਸ਼ ਸੇਵਾ**

ਸ਼ਹੀਦ ਸ. ਬੰਤਾ ਸਿੰਘ ਸੰਘਵਾਨ ਦਾ ਜਨਮ ਪਿੰਡ ਸੰਘਵਾਲ ਜ਼ਿਲ੍ਹਾ ਜਲੰਧਰ ਵਿਚ 1890 ਵਿਚ ਹੋਇਆ। ਆਪ ਜੀ ਦੇ ਪਿਤਾ ਜੀ ਦਾ ਨਾਂ ਸ. ਬੂਟਾ ਸਿੰਘ ਅਤੇ ਮਾਤਾ ਦਾ ਨਾਂ ਬੀਬੀ ਗੁਜਰੀ ਸੀ। ਆਪ ਬਚਪਨ ਤੋਂ ਹੀ ਬੜੇ ਸਾਹਸੀ, ਨਿਰਭੈ ਅਤੇ ਗੰਭੀਰ ਸਨ। ਪੜ੍ਹਨ ਵਿਚ ਬਹੁਤ ਹੀ ਹੁਸ਼ਿਆਰ ਸਨ। ਆਪ ਜੀ ਨੇ ਦਸਵੀਂ ਕਲਾਸ ਡੀ.ਏ.ਵੀ ਜਲੰਧਰ ਤੋਂ ਪਾਸ ਕੀਤੀ।

ਸ. ਬੰਤਾ ਸਿੰਘ ਉੱਪਰ ਘਰ ਜ਼ਿੰਮੇਂਵਾਰੀਆਂ ਨਹੀਂ ਸਨ। ਇਹ ਚੰਗੇ ਰੱਜੇ-ਪੁੱਜੇ ਘਰ ਪੈਦਾ ਹੋਏ ਸਨ। ਦਸਵੀਂ ਜਮਾਤ ਪਾਸ ਕਰਨ ਤੋਂ ਬਾਅਦ ਆਪ ਜੀ ਨੇ ਵਿਦੇਸ਼ ਜਾ ਕੇ ਪੜ੍ਹਾਈ ਕਰਨ ਦਾ ਮਨ ਬਣਾ ਲਿਆ। ਪਹਿਲਾਂ ਆਪ ਚੀਨ ਗਏ, ਫਿਰ ਹਾਂਗਕਾਂਗ ਤੋਂ ਫਿਰ ਅਮਰੀਕਾ ਪਹੁੰਚ ਗਏ। ਅਮਰੀਕਾ ਵਿਚ ਭਾਰਤੀਆਂ ਨਾਲ ਬੁਰਾ ਸਲੂਕ ਦੇਖ ਕੇ ਆਪ ਜੀ ਦੇ ਦਿਲ ਤੇ ਡੂੰਘੀ ਸੱਟ ਵੱਜੀ। ਲੋਕ ਸੇਵਾ, ਦੀਨ ਦੁਖੀਆਂ ਦੀ ਸੇਵਾ ਦੀ ਭਾਵਨਾ, ਦੇਸ਼ ਸੇਵਾ ਦੀ ਲਾਟ ਵਿੱਚ ਬਦਲ ਗਈ।

**ਗਦਰ ਪਾਰਟੀ ਨੇ ਅਮਰੀਕਾ ਤੋਂ ਸ. ਬੰਤਾ ਸਿੰਘ ਸੰਘਵਾਲ ਨੂੰ 1913 ਵਿਚ ਭਾਰਤ ਵਾਸੀਆਂ ਨੂੰ ਗ਼ਦਰ ਲਈ ਤਿਆਰ ਕਰਨ ਲਈ ਭੇਜਿਆ।**

**ਅਮਰੀਕਾ ਤੋਂ ਆ ਕੇ ਬੰਤਾ ਸਿੰਘ ਨੇ ਆਪਣੇ ਪਿਤਾ ਜੀ ਸ਼ਾਹੂਕਾਰ ਬੂਟਾ ਸਿੰਘ ਦੀਆਂ ਕਰਜ਼ਿਆਂ ਦੀਆਂ ਵਹੀਆਂ ਪਾੜ੍ਹਨੀਆਂ**

ਆਮ ਜਨਤਾ ਲਈ ਬੰਤਾ ਸਿੰਘ ਦੇ ਦਿਲ ਵਿਚ ਅਥਾਹ ਹਮਦਰਦੀ ਸੀ। ਜਦੋਂ ਬੰਤਾ ਸਿੰਘ ਅਮਰੀਕਾ ਤੋਂ ਵਾਪਸ ਆਏ ਤਾਂ ਬਾਹਰਲੇ ਲੋਕਾਂ ਦੀ ਰਹਿਣੀ ਸਹਿਣੀ ਅਤੇ ਆਪਣੇ ਦੇਸ਼ ਤੇ ਲੋਕਾਂ ਦੀ ਹਾਲਤ ਦੀ ਤੁਲਨਾ ਕਰਕੇ ਆਪ ਦੇ ਮਨ ਨੂੰ ਬਹੁਤ ਦੁਖ ਪਹੁੰਚਦਾ। ਇਨ੍ਹਾਂ ਦੇ ਪਿਤਾ ਜੀ ਕੋਲ ਪਿੰਡ ਅਤੇ ਆਲੇ ਦੁਆਲੇ ਦੇ ਲੋਕਾਂ ਨੇ ਜਮੀਨ ਜਾਇਦਾਦਾਂ ਗਹਿਣੇ ਕਰਕੇ ਪੈਸੇ ਲਏ ਹੋਏ ਸਨ ਤਾਂ ਇਨ੍ਹਾਂ ਦੇ ਦਿਲ ਵਿਚ ਸਾਰੇ ਲੋਕਾਂ ਲਈ ਪਿਆਰ ਅਤੇ ਹਮਦਰਦੀ ਕਾਰਨ ਇਨ੍ਹਾਂ ਨੇ ਆਪਣ ਪਿਤਾ ਸ਼ਾਹੂਕਾਰ ਦੀਆਂ ਹਿਸਾਬ ਕਿਤਾਬ ਦੀਆਂ ਵਹੀਆਂ ਪਾੜ੍ਹ ਦਿੱਤੀਆਂ ਤਾਂ ਜੋ ਗਰੀਬ ਲੋਕਾਂ ਕੋਲੋਂ ਕੋਈ ਪੈਸਾ ਵਾਪਸ ਨਾ ਲਿਆ ਜਾਵੇ ਇਸ ਤਰ੍ਹਾਂ ਕਰਜਾਈਆਂ ਨੂੰ ਸੁਰਖ਼ਰੂ ਕਰ ਦਿੱਤਾ।

ਸੋ ਬੰਤਾ ਸਿੰਘ ਨੇ ਗ਼ਦਰ ਲਹਿਰ ਵਿਚ ਆਪਣੇ ਪਿੰਡ ਅਤੇ ਆਪਣ ਆਲੇ ਦੁਆਲੇ ਦੇ ਸਾਰੇ ਧਰਮਾਂ, ਜਾਤਾਂ ਦੇ ਲੋਕਾਂ ਨੂੰ ਸ਼ਾਮਲ ਕੀਤਾ ਆਪਣੇ ਪਿੰਡ ਦੇ ਸੰਤਾ ਸਿੰਘ ਅਤੇ ਲੱਭੂ

(ਆਦਿਧਰਮੀ) ਵੀ ਇਨ੍ਹਾਂ ਨੇ ਆਪਣ ਨਾਲ ਸ਼ਾਮਲ ਕੀਤੇ ਹੋਏ ਸਨ।

**ਸ. ਬੰਤਾ ਸਿੰਘ ਸੰਘਵਾਲ ਬਾਰੇ ਗ਼ਦਰ ਦੇ ਪ੍ਰਚਾਰ ਦੀ ਰਿਪੋਰਟ ਅੰਗਰੇਜ਼ਾ ਦੇ ਖੁਫ਼ੀਆ ਪੁਲਿਸ ਦੇ ਡਾਇਰੈਕਟਰ ਐਫ.ਸੀ ਆਈਸਮੌਂਗਰ ਅਤੇ ਜੇ ਸਲੈਟਰੀ ਦੁਆਰਾ ਪੇਸ਼**

'ਜਦੋਂ ਅੰਮ੍ਰਿਤਸਰ ਦੇ ਗ਼ਦਰੀ , ਆਪਣੇ ਉਦੇਸ਼ ਦੀ ਤਿਆਰੀ ਲਈ ਸਰਗਰਮ ਸਨ ਤਾਂ ਜਲੰਧਰ, ਹੁਸ਼ਿਆਰਪੁਰ ਅਤੇ ਕਪੂਰਥਲਾ ਜ਼ਿਲਿਆਂ ਵਿੱਚ ਕਾਫੀ ਇਨਕਲਾਬੀ ਗਤੀਵਿਧੀਆਂ ਹੋ ਰਹੀਆਂ ਸਨ।ਇਨ੍ਹਾਂ ਸਾਰੀਆਂ ਗਤੀਵਿਧੀਆਂ ਦਾ ਆਗੂ ਬਲਵੰਤ ਸਿੰਘ ਉਰਫ਼ ਬੰਤਾ ਸਿੰਘ, ਜੋ ਜਲੰਧਰ ਦੇ ਪਿੰਡ ਸੰਘਵਾਲ ਦਾ ਸੀ, ਉਹ ਅਮਰੀਕਾ ਤੋਂ 1913 ਦੇ ਅਖੀਰ ਵਿਚ ਹਿੰਦੋਸਤਾਨ ਪਰਤਿਆ ਸੀ। 1914 ਦੇ ਸ਼ੁਰੂ ਵਿੱਚ ਉਸਨੇ ਆਪਣੇ ਪਿੰਡ ਅਤੇ ਗਵਾਂਢੀ ਪਿੰਡਾਂ ਦੇ ਲੋਕਾਂ ਨੂੰ ਅੰਗਰਜ਼ੀ ਰਾਜ ਵਿਰੁੱਧ ਭੜਕਾਉਣਾ ਸ਼ੁਰੂ ਕਰ ਦਿੱਤਾ ਸੀ।ਬੰਤਾ ਸਿੰਘ ਇੱਕ ਖਾਂਦੇ-ਪੀਂਦੇ ਪਰਿਵਾਰ ਵਿੱਚੋਂ ਸੀ। ਵਿਦੇਸ਼ ਵਿੱਚ ਜਾ ਕੇ ਮਿਹਨਤ-ਮਜ਼ਦੂਰੀ ਕਰਨਾ ਉਸਦਾ ਨਿਸ਼ਾਨਾ ਨਹੀਂ ਸੀ ਜਿਵੇਂ ਦੂਜੇ ਪ੍ਰਵਾਸੀ ਸਨ।ਕਿਹਾ ਜਾਂਦਾ ਹੈ ਕਿ ਉਹਦਾ ਵੱਡਾ ਮੰਤਵ ਸਿਆਸਤ ਤੋਂ ਜਾਣੂੰ ਹੋਣਾ ਤੇ ਲੈਕਚਰ ਸਿੱਖਣਾ ਸੀ।ਬੰਤਾ ਸਿੰਘ ਬੜੇ ਜੋਸ਼ ਨਾਲ ਗ਼ਦਰ ਅਖਬਾਰ ਉੱਚੀ-ਉੱਚੀ ਪੜ੍ਹ ਕੇ ਸੁਣਾਉਂਦੇ ਜਿਹੜੀਆਂ ਕਿ ਉਸ ਨੂੰ ਵਿਦੇਸ਼ 'ਚੋਂ ਫਰਜ਼ੀ ਨਾਵਾਂ 'ਤੇ ਭੇਜੀਆਂ ਜਾਂਦੀਆਂ ਸਨ ਜੋ ਉਸ ਨੂੰ ਡਾਕੀਏ ਦੀ ਮਿਲੀ ਭੁਗਤ ਨਾਲ ਮਿਲਦੀਆਂ ਸਨ।'

**ਸ. ਬੰਤਾ ਸਿੰਘ ਸੰਘਵਾਲ ਨੂੰ ਕਰਤਾਰ ਸਿੰਘ ਸਰਾਭੇ ਨਾਲ ਗ਼ਦਰ ਲਹਿਰ ਦੀ ਉਤਲੀ ਕਮੇਟੀ ਵਿਚ ਸ਼ਾਮਿਲ ਕੀਤਾ ਗਿਆ।**

ਗਦਰ ਪਾਰਟੀ ਦੀ ਬਾਹਰੋ ਆ ਰਹੀ ਲੀਡਰਸ਼ਿਪ ਨੂੰ ਅੰਗਰਜ਼ੀ ਹਕੂਮਤ ਨੇ ਆਉਂਦਿਆਂ ਹੀ ਗ੍ਰਿਫਤਾਰ ਕਰ ਲਿਆ।ਪ੍ਰਧਾਨ ਭਾਈ ਸੋਹਨ ਸਿੰਘ ਭਕਨਾ, ਦੋਵੇਂ ਮੀਤ ਪਰਧਾਨ ਭਾਈ ਕੇਸਰ ਸਿੰਘ ਠਠਗੜ੍ਹ ਤੇ ਭਾਈ ਜਵਾਲਾ ਸਿੰਘ ਠੱਠੀਆਂ, ਭਾਈ ਸ਼ੇਰ ਸਿੰਘ ਵਈਂ ਪੋਈ, ਭਾਈ ਈਸ਼ਰ ਸਿੰਘ ਮਰਹਾਣਾ, ਮਾਸਟਰ ਊਧਮ ਸਿੰਘ ਕਸੇਲ ਆਦਿ ਆਗੂਆਂ ਨੂੰ ਜੇਲ ਵਿਚ ਬੰਦ ਕਰਕੇ ਲਹਿਰ ਵਿਚ ਨਾ ਰਲਣ ਦਿੱਤਾ।ਇਸ ਤਰ੍ਹਾਂ ਅੰਗਰੇਜ਼ੀ ਹਕੂਮਤ ਦੇ ਇਨਕਲਾਬੀ ਲੀਡਰਾਂ ਨੂੰ ਉਤਰਦੇ ਹੀ ਫੜ ਲੈਣ ਨਾਲ ਗਦਰ ਪਾਰਟੀ ਦੀ ਪਹਿਲੀ ਬਣੀ ਜਥੇਬੰਦੀ ਦਾ ਢਾਂਚਾ ਟੁੱਟ ਗਿਆ।ਬਾਕੀ ਬਚੇ ਹੋਏ ਲੀਡਰਾਂ ਤੇ ਵਰਕਰਾਂ ਨੂੰ ਨਵੇਂ ਸਿਰਿਓਂ ਜਥੇਬੰਦੀ ਖੜ੍ਹੀ ਕਰਨੀ ਪਈ।ਭਾਈ ਕਰਤਾਰ ਸਿੰਘ ਸਰਾਭਾ , ਭਾਈ ਬੰਤਾ ਸਿੰਘ ਸੰਘਵਾਲ, ਭਾਈ ਨਿਧਾਨ ਸਿੰਘ ਚੁੱਘਾ, ਪੰਡਤ ਜਗਤ ਰਾਮ, ਭਾਈ ਪਿਰਥਵੀ ਸਿੰਘ ਲਾਲੜੂ, ਭਾਈ ਰੂੜ ਸਿੰਘ ਚੂਹੜਚਕ ਤੇ ਦੋ ਕੁ ਹੋਰ ਸਾਥੀਆਂ ਦੀ ਉਤਲੀ ਕਮੇਟੀ ਬਣਾਈ ਗਈ।ਨਵੰਬਰ 1914 ਦੇ ਦੂਸਰੇ ਹਫ਼ਤੇ ਪੰਡਤ ਕਾਂਸ਼ੀ ਰਾਮ ਖਜ਼ਾਨਚੀ ਤੇ ਤੀਸਰੇ ਹਫ਼ਤੇ ਸ੍ਰੀ ਵਿਸ਼ਨੂੰ ਗਣੇਸ਼ ਪਿੰਗਲ ਵੀ ਆ ਮਿਲੇ।

**ਗਦਰ ਪਾਰਟੀ ਦੇ ਪ੍ਰਚਾਰ ਲਈ ਦੁਆਬੇ ਦਾ ਲੀਡਰ ਭਾਈ ਬੰਤਾ ਸਿੰਘ ਸੰਘਵਾਲ ਨੂੰ ਬਣਾਇਆ ਗਿਆ।**

ਗਦਰ ਪਾਰਟੀ ਨੇ ਵੱਧ ਤੋਂ ਵੱਧ ਪ੍ਰਚਾਰ ਦੇ ਲਈ ਵੱਖ - ਵੱਖ ਇਲਾਕਿਆਂ ਲਈ ਜ਼ਿਲੇਵਾਰ ਵਰਕਰਾਂ ਦੀਆਂ ਡਿਊਟੀਆਂ ਲਾ ਦਿੱਤੀਆਂ ਗਈਆਂ, ਜੋ ਬਾਹਰੋਂ ਆਏ ਬੰਦਿਆਂ ਨੂੰ ਘਰੀਂ ਜਾਕੇ ਮਿਲਦੇ ਤੇ ਪਾਰਟੀ ਵਲੋਂ ਛਾਪਿਆ ਹੋਇਆ 'ਐਲਾਨ-ਜੰਗ' ਤੇ ਹੋਰ ਪਾਰਟੀ ਛਪਤਾਂ ਪੜ੍ਹਨ ਤੇ ਵੰਡਣ ਨੂੰ ਦਿੰਦੇ। ਅਜਿਹੇ ਵਰਕਰ ਲਾਹੌਰ ਵਿਚ ਭਾਈ ਪਰਮ ਸਿੰਘ ਸੁਰਸਿੰਘੀਆ, ਅੰਮ੍ਰਿਤਸਰ ਵਿਚ ਭਾਈ ਗੁੱਜਰ ਸਿੰਘ ਭਕਨਾ, ਹੁਸ਼ਿਆਰਪੁਰ ਵਿਚ ਭਾਈ ਜਵੰਦ ਸਿੰਘ ਨੰਗਲ, ਜਲੰਧਰ ਵਿੱਚ ਭਾਈ ਟੰਗਾ ਸਿੰਘ ਖੁਰਦਪੁਰੀ, ਲੁਧਿਆਣੇ ਵਿੱਚ ਭਾਈ

ਉਤਮ ਸਿੰਘ ਹਾਂਸ ਤੇ ਫੀਰਜ਼ਪੁਰ ਵਿਚ ਭਾਈ ਈਸ਼ਰ ਸਿੰਘ ਢੁਡੀਕੇ ਸਨ। ਇਨ੍ਹਾਂ ਉੱਪਰ ਇਲਾਕੇ ਵਾਰ ਲੀਡਰਾਂ ਦੀਆਂ ਡਿਊਟੀਆਂ ਸਨ, ਮਾਲਵੇ ਵਿੱਚ ਭਾਈ ਗਾਂਧਾ ਸਿੰਘ ਦੂਜਾ ਨਾਂ ਭਗਤ ਸਿੰਘ ਕਚਰਭਨ, ਦੁਆਬੇ ਵਿੱਚ ਭਾਈ ਬੰਤਾ ਸਿੰਘ ਸੰਘਵਾਲ, ਮਾਝੇ ਵਿੱਚ ਭਾਈ ਗੁਜਰ ਸਿੰਘ ਭਕਨਾ।

**ਸ. ਬੰਤਾ ਸਿੰਘ ਦਾ ਘਰ ਗ਼ਦਰੀ ਬਾਬਿਆਂ ਦਾ ਕੇਂਦਰ ਬਣਿਆ ਅਤੇ ਬਾਅਦ ਵਿਚ ਬੱਬਰ ਅਕਾਲੀਆਂ ਦਾ ਅੱਡਾ ਰਿਹਾ।**

ਬੰਤਾ ਸਿੰਘ ਸੰਘਵਾਲ ਦੀ ਅਗਵਾਈ ਵਿਚ ਕਿਵੇਂ ਸੰਘਵਾਲ ਦੁਆਬੇ ਦਾ ਗੱਦਰੀ ਬਾਬਿਆਂ ਦਾ ਇਕ ਵੱਡਾ ਕੇਂਦਰ ਬਣਿਆ। ਇਹ ਵੀ ਇਕ ਆਪਣੀ ਹੀ ਮਿਸਾਲ ਹੈ। ਗਦਰੀ ਸਰਗਰਮੀਆਂ ਵਿੱਚ ਹਿੱਸਾ ਲੈਂਦਿਆ ਬੰਤਾ ਸਿੰਘ ਸੰਘਵਾਲ ਨੇ ਪੂਰੇ ਪੰਜਾਬ ਨੂੰ ਹੀ ਆਪਣੇ ਕਲਾਵੇ ਵਿੱਚ ਵਲਿਆ ਸੀ। ਪਿੰਡ ਸੰਘਵਾਲ ਅਤੇ ਇਲਾਕੇ ਦੇ ਅਨੇਕਾਂ ਸਾਥੀ ਇਹਨਾਂ ਨਾਲ ਤੁਰ ਪਏ ਸਨ। ਇਹਨਾਂ ਦੇ ਹੀ ਪਿੰਡ ਦੇ ਸ. ਅਰੂੜ ਸਿੰਘ, ਗੁਪਾਲ ਸਿੰਘ, ਸੰਤਾ ਸਿੰਘ ਅਤੇ ਲੱਭੂ (ਇਹ ਦੋਵੇਂ ਆਦਿਧਰਮੀ ਸੀ) ਨਾਲ ਤੁਰ ਪਏ ਸਨ। ਬੰਤਾ ਸਿੰਘ ਦਾ ਘਰ ਅਮਰੀਕਾਂ ਤੋਂ ਪਰਤੇ ਹਿੰਦੋਸਤਾਨੀਆਂ ਦਾ ਇਕ ਕੇਂਦਰ ਬਣ ਗਿਆ।

**ਪਿੰਡ ਸੰਘਵਾਲ ਵਿਚ ਬੱਬਰ ਅਕਾਲੀਆਂ ਦਾ ਦੀਵਾਨ ਅਤੇ ਮੀਟਿੰਗ 1922 ਵਿਚ**

ਬੰਤਾ ਸਿੰਘ ਸੰਘਵਾਲ ਅਗਵਾਈ ਵਿਚ ਇਹ ਪਿੰਡ ਗਦਰੀ ਬਾਬਿਆ ਦਾ ਕੇਂਦਰ ਰਿਹਾ ਬਾਅਦ ਵਿਚ ਬੱਬਰ ਅਕਾਲੀ ਲਹਿਰ ਸਮੇਂ ਸੰਘਵਾਲ ਵਾਸੀਆਂ ਦਾ ਰਵੱਈਆ ਵੀ ਹਮਦਰਦੀ ਭਰਿਆ ਸੀ। ਝੋਲੀ ਚੁੱਕਾਂ ਦੀ ਦਹਿਸ਼ਤ, ਡਰਾਵੇ ਤੇ ਦੂਜੇ ਪਾਸੇ ਦੇਸ਼ ਭਗਤੀ ਦੀ ਭਾਵਨਾ, ਪਰ ਫਿਰ ਵੀ ਉਨ੍ਹਾਂ ਪਿੰਡ ਵਿੱਚ ਬੱਬਰਾਂ ਨੂੰ ਪਨਾਹ ਦਿੱਤੀ ਅਤੇ ਉਨ੍ਹਾਂ ਦੇ ਦੀਵਾਨ ਕਰਾਉਣ ਵਿੱਚ ਉਨ੍ਹਾ ਦਾ ਸਾਥ ਦਿੰਦੇ। 19 ਮਾਰਚ 1922 ਨੂੰ ਪਿੰਡ ਸੰਘਵਾਲ ਵਿਚ ਬੰਤਾ ਸਿੰਘ ਦੇ ਖੂਹ ਉੱਤ ਸੰਤਾ ਸਿੰਘ, ਜੱਥੇਦਾਰ ਕਿਸ਼ਨ ਸਿੰਘ ਗੜਗੱਜ, ਭਾਈ ਸੁੰਦਰ ਸਿੰਘ, ਕਰਤਾਰ ਸਿੰਘ ਗੋਂਦਪੁਰ ਅਤੇ ਹਰਬੰਸ ਸਿੰਘ ਸਰਹਾਲਾ ਨੇ ਮੀਟਿੰਗ ਕੀਤੀ। ਫੈਸਲਾ ਕੀਤਾ ਗਿਆ ਕਿ ਪਹਿਲਾਂ ਹਰ ਝੋਲੀਚੁੱਕ ਨੂੰ ਤਾੜਨਾ ਕੀਤੀ ਜਾਵੇ। ਉਹ ਫੇਰ ਵੀ ਬਾਜ਼ ਨਾ ਆਉਣ ਤਾਂ ਉਨ੍ਹਾਂ ਦੇ ਕੰਨ ਤੇ ਨੱਕ ਵੱਢ ਦਿੱਤੇ ਜਾਣ। ਇਹ ਵੀ ਫੈਸਲਾ ਹੋਇਆ ਕਿ ਬੱਬਰ ਆਪਣੀ ਹਿਫਾਜ਼ਤ ਲਈ ਹਥਿਆਰ ਜ਼ਰੂਰ ਕੋਲ ਰੱਖਣ। ਸੰਘਵਾਲ ਵਿਚ ਬੱਬਰਾਂ ਦੇ ਇਸ ਇਤਿਹਾਸਕ ਐਲਾਨਨਾਮੇ ਨਾਲ ਅਫ਼ਸਰਾਂ ਤੇ ਝੋਲੀਚੁੱਕਾਂ ਦੇ ਸਾਹ-ਸੂਤ ਗਏ ਸਨ ਤੇ ਉਨ੍ਹਾਂ ਆਪਣੀਆਂ ਜਾਨਾਂ ਬਖ਼ਸ਼ਾਉਣ ਲਈ ਹੱਥ-ਪੈਰ ਮਾਰਨੇ ਸ਼ੁਰੂ ਕਰ ਦਿੱਤੇ ਸਨ।

ਸਿਵਲ ਨਾ- ਫਰਮਾਨੀ ਅਤੇ ਨਾ-ਮਿਲਵਰਤਨ ਦੀਆਂ ਲਹਿਰਾਂ ਜੋ ਗਾਂਧੀ ਜੀ ਨੇ ਵਿਸ਼ਾਲ ਰੂਪ ਵਿਚ ਚਲਾਈਆਂ, ਇਹੋ ਜਿਹੀ ਇਕ ਸੀਮਤ ਰੂਪ ਵਿਚ ਲਹਿਰ ਬੰਤਾ ਸਿੰਘ ਨੇ ਆਪਣੇ ਪਿੰਡ ਵਿਚ ਬੜੀ ਕਾਮਯਾਬੀ ਨਾਲ ਚਲਾਈ। ਸ. ਬੰਤਾ ਸਿੰਘ ਨੇ ਆਪਣੇ ਪਿੰਡ ਵਿਚ ਇਹ ਨਿਯਮ ਬਣਾਇਆ ਹੋਏ ਸੀ ਕਿ ਜੇ ਕੋਈ ਵਿਅਕਤੀ ਕਿਸੇ ਪੁਲਿਸ ਵਾਲੇ ਜਾਂ ਸਰਕਾਰੀ ਅਫਸਰ ਦੀ ਖੁਸ਼ਾਮਦ ਕਰੇਗਾ ਉਸ ਨੂੰ ਪੰਜ ਰੁਪਏ ਜ਼ੁਰਮਾਨਾ ਕੀਤਾ ਜਾਵੇਗਾ। ਸਾਰਾ ਪਿੰਡ ਇਕ ਮੁੱਠ ਸੀ। ਕੀ ਮਜਾਲ ਕਿ ਕੋਈ ਸ. ਬੰਤਾ ਸਿੰਘ ਨੂੰ ਧੋਖਾ ਦੇਵੇ। ਉਹ ਲੋਕਾਂ ਨੂੰ ਮਾਮਲਾ ਦੇਣ ਤੋਂ ਰੋਕਦਾ ਹੀ ਨਹੀਂ ਸੀ, ਬਲਕਿ ਲੰਬੜਦਾਰਾਂ ਵੱਲੋਂ ਕੱਠੇ ਕੀਤੇ ਮਾਮਲੇ ਦੀ ਰਕਮ ਜਿਹੜੀ ਉਹ ਖਜ਼ਾਨੇ ਵਿੱਚ ਜਮ੍ਹਾਂ ਕਰਾਉਣ ਜਾਂਦੇ ਨੂੰ ਲੁੱਟਣ ਲਈ ਕਹਿੰਦਾ। ਉਸਨੇ ਬਹੁਤ ਸਾਰੇ ਲੋਕਾਂ ਨੂੰ ਗ਼ਦਰ ਦੇ ਵਿਚਾਰਾਂ ਨਾਲ ਪ੍ਰਭਾਵਿਤ ਕਰਕੇ ਕਾਰਕੁੰਨ ਬਣਾ ਲਿਆ ਜਿਨ੍ਹਾਂ ਵਿੱਚੋਂ ਉਹਦੇ ਪਿੰਡ ਦਾ ਰੂੜ ਸਿੰਘ ਇੱਕ ਪ੍ਰਭਾਵੀ ਵਿਅਕਤੀ ਵੀ ਸੀ। ਉਸਨੇ ਰੂੜ ਸਿੰਘ ਨਾਲ ਮਿਲਕੇ ਸੰਘਵਾਲ ਪਿੰਡ ਵਿੱਚ ਇੱਕ ਪੰਚਾਇਤ ਦਾ ਗਠਨ ਕਰਕੇ ਸਰਕਾਰ

ਵਿਰੁੱਧ ਪ੍ਰਚਾਰ ਸ਼ੁਰੂ ਕੀਤਾ।

**ਸ. ਬੰਤਾ ਸਿੰਘ ਭਾਈ ਰਣਧੀਰ ਸਿੰਘ ਅਤੇ ਭਾਈ ਅਛਰਾ ਸਿੰਘ ਲੋਹਟਬੱਧੀ ਨਾਲ ਮੁਲਾਕਾਤ**

ਅਮਰੀਕਾ ਦੀ ਗ਼ਦਰ ਪਾਰਟੀ ਦੇ ਪ੍ਰੋਗਰਾਮ ਅਨੁਸਾਰ ਭਾਈ ਜਵਾਲਾ ਸਿੰਘ ਠੱਠੀਆਂ ਵੱਲੋਂ ਵਜੀਫ ਦੇ ਕੇ ਵਿਦਿਆਰਥੀਆਂ ਨੂੰ ਪੜ੍ਹਾਈ ਲਈ ਅਮਰੀਕਾ ਸੱਦਣ ਦੀ ਪੇਸ਼ਕੇਸ਼ ਉਪਰੰਤ ਬੰਤਾ ਸਿੰਘ ਸੰਘਵਾਲ ਦੀ ਡਿਊਟੀ ਲਾਈ ਗਈ ਕਿ ਉਹ ਹਿੰਦੋਸਤਾਨ ਵਿਚੋਂ ਅਜਿਹੇ ਵਿਦਿਆਰਥੀਆਂ ਨੂੰ ਅਮਰੀਕਾ ਭੇਜਣ ਲਈ ਤਿਆਰ ਕਰੇ ਜੋ ਪੜ੍ਹਾਈ ਦੇ ਨਾਲ-ਨਾਲ ਇਨਕਲਾਬ ਦੀ ਸਿੱਖਿਆ ਲੈਣ ਦੇ ਯੋਗ ਹੋਣ। ਇਸ ਸਬੰਧ ਵਿਚ ਭਾਈ ਬੰਤਾ ਸਿੰਘ ਦੀ ਭਾਈ ਰਣਧੀਰ ਸਿੰਘ ਨਾਲ ਹੋਈ ਮੁਲਾਕਾਤ ਨੇ ਦੁਆਬਾ ਤੇ ਮਾਲਵਾ ਵਿਚਲੇ ਅੰਗਰੇਜ਼ ਵਿਰੋਧੀ ਸੰਗਠਨਾਂ ਦੀ ਏਕਤਾ ਦਾ ਮੁੱਢ ਬੰਨ੍ਹ ਦਿੱਤਾ ਸੀ। ਭਾਈ ਰਣਧੀਰ ਸਿੰਘ ਨੇ ਵਿਦਿਆਰਥੀਆਂ ਵਾਲੇ ਮੁੱਦੇ ਸੰਬੰਧੀ ਭਾਈ ਬੰਤਾ ਸਿੰਘ ਨੂੰ ਲੋਹਟਬੱਧੀ ਦੇਸ਼ ਭਗਤ ਅਛਰਾ ਸਿੰਘ ਪਾਸ ਭੇਜ ਦਿੱਤਾ ਸੀ। ਭਾਈ ਅਛਰਾ ਸਿੰਘ ਨਾਭਾ ਰਿਆਸਤ ਦੇ ਦਰਬਾਰੀ ਗ੍ਰੰਥੀ ਸਨ। ਗ਼ਦਰੀਆਂ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਹੀ ਉਸਦੇ ਹਿਰਦੇ ਵਿਚ ਅੰਗਰੇਜ਼ ਵਿਰੋਧੀ ਜਜ਼ਬਾ ਪੈਦਾ ਹੋ ਗਿਆ ਸੀ ਤੇ ਕੁੜੀਆਂ ਨੂੰ ਸਿੱਖਿਆ ਦੇਣ ਲਈ ਉਸਨੇ ਪਿੰਡ ਵਿਚ ਸਕੂਲ ਖੋਲ੍ਹਿਆ ਸੀ। ਜੋ ਪਿਛੋਂ ਗ਼ਦਰੀਆਂ ਦਾ ਵੱਡਾ ਕੇਂਦਰ ਬਣ ਗਿਆ। ਵਿਦਿਆਰਥੀਆਂ ਦੀ ਚੋਣ ਲਈ ਅੱਛਰ ਸਿੰਘ ਨੇ ਸੁਝਾਆ ਦਿੰਦਿਆਂ ਬੰਤਾ ਸਿੰਘ ਨੂੰ ਕਿਹਾ ਕਿ ਵਿਦਿਆਰਥੀਆਂ ਦੀ ਚੋਣ ਭਾਈ ਰਣਧੀਰ ਸਿੰਘ ਹੀ ਕਰ ਸਕਦੇ ਹਨ ਕਿਉਂਕਿ ਉਹ ਪਿੰਡ ਪਿੰਡ ਜਾਣ ਕਰਕੇ ਅਜਿਹੇ ਨੌਜਵਾਨਾਂ ਤੋਂ ਭਲੀ ਭਾਂਤ ਜਾਣੂ ਸਨ ਵਿਦਿਆਰਥਈਆਂ ਦੇ ਮੁੱਦੇ ਨੇ ਮਾਲਵਾ ਅਤੇ ਦੁਆਬਾ ਦੇ ਇਨਕਲਾਬੀਆਂ ਨੂੰ ਇਕੱਠੇ ਕਰਕੇ ਗ਼ਦਰ ਲਹਿਰ ਨੂੰ ਪ੍ਰਚੰਡ ਕਰਨ ਲਈ ਨਵਾਂ ਮੋੜ ਦਿੱਤਾ।

**ਸ. ਬੰਤਾ ਸਿੰਘ ਦੀ ਗ੍ਰਿਫਤਾਰੀ ਦਾ ਦੋ ਮੁੱਰਬੇ ਅਤੇ ਦੋ ਹਜ਼ਾਰ ਰੁਪਏ ਇਨਾਮ ਰੱਖਿਆ ਗਿਆ**

ਸ. ਬੰਤਾ ਸਿੰਘ ਦੀਆਂ ਸਰਗਰਮੀਆਂ ਵੱਧਣ ਨਾਲ ਪੁਲਿਸ ਦੀ ਨਿਗਰਾਨੀ ਵੱਧਦੀ ਗਈ ਤੇ ਸ. ਬੰਤਾ ਸਿੰਘ ਦੀ ਗ੍ਰਿਫਤਾਰੀ ਦੇ ਵਾਰੰਟ ਜਾਰੀ ਹੋ ਗਏ। ਅੰਗਰਜ਼ੀ ਦਾ ਨੱਕ ਵਿੱਚ ਦਮ ਕਰਨ ਦੇ ਲਈ ਇਹਨਾਂ ਨੇ ਆਪਣ ਸਾਥੀਆਂ ਨੂੰ ਨਾਲ ਲੈ ਕੇ ਰੇਲਵੇ ਲਾਈਨਾਂ ਦਾ ਤੋੜਨਾ, ਟੈਲੀਫੋਨ ਤਾਰਾਂ ਦਾ ਤੋੜਨਾ, ਲਾਹੌਰ ਅਨਾਰਕਲੀ ਬਾਜ਼ਾਰ ਵਿਚ ਅੰਗਰੇਜ਼ ਅਫ਼ਸਰ ਨੂੰ ਮਾਰਨਾ ਮੁਖ਼ਬਰ ਜ਼ੈਲਦਾਰ ਚੰਦਾ ਸਿੰਘ ਨੂੰ ਖਤਮ ਕਰਨ ਵਰਗੇ ਕਾਰਨਾਮੇ ਕੀਤੇ। ਡਾਇਨਮਾਈਟ ਨਾਲ ਪੁਲ ਤੋੜ ਅਤੇ ਵੱਲਾਪੁਲ ਵਿਖੇ ਹਥਿਆਰ ਖੋਹੇ। ਹਥਿਆਰ ਖੋਹਣ ਵਾਸਤੇ ਜਵੰਦ ਸਿੰਘ, ਕਾਲਾ ਸਿੰਘ, ਆਤਮਾ ਸਿੰਘ, ਚੰਨਣ ਸਿੰਘ ਅਤੇ ਹਰਨਾਮ ਸਿੰਘ ਦੀ ਡਿਊਟੀ ਇਹਨਾਂ ਨਾਲ ਲਗਾਈ ਗਈ।

ਸ. ਬੰਤਾ ਸਿੰਘ ਨੇ ਸਰਕਾਰ ਨੂੰ ਤੰਗ ਕਰ ਦਿੱਤਾ ਅਤੇ ਪੁਲਿਸ ਨੇ ਸੰਘਵਾਲ ਵਿਚ ਚੌਂਕੀ ਪਾ ਲਈ ਅਤੇ ਪਰਿਵਾਰ ਦੇ ਮੈਂਬਰਾਂ ਨੂੰ ਨਜ਼ਰਬੰਦ ਕਰ ਲਿਆ। ਇਹ ਪੁਲਿਸ ਚੌਂਕੀ ਪਿੰਡ ਵਿੱਚ 7 ਸਾਲ ਰਹੀ। ਸ. ਬੰਤਾ ਸਿੰਘ ਦੇ ਕਾਰਨਾਮੇ, ਅੰਗਰਜ਼ੀ ਸਰਕਾਰ ਵਾਸਤੇ ਹੋਰ ਵੀ ਖਤਰਨਾਕ ਹੁੰਦੇ ਗਏ ਅਤੇ ਪੁਲਿਸ ਦੀ ਲਾਚਾਰੀ ਵੱਧਦੀ ਗਈ। ਆਖਰਕਾਰ ਬੰਤਾ ਸਿੰਘ ਦੀ ਗ੍ਰਿਫਤਾਰੀ ਲਈ 2 ਮੁਰੱਬੇ ਜ਼ਮੀਨ ਤੇ 2 ਹਜ਼ਾਰ ਰੁ. ਦਾ ਇਨਾਮ ਐਲਾਨ ਕਰ ਦਿੱਤਾ ਗਿਆ।

**ਕਪੂਰਥਲ ਦੇ ਅਸਲਾਹ ਖਾਨੇ ਤੇ ਹਮਲਾ**

ਗ਼ਦਰੀਆਂ ਨੇ 25 ਮਈ ਨੂੰ ਮੀਟਿੰਗ ਕੀਤੀ ਕਿ ਕਪੂਰਥਲੇ ਦੇ ਅਸਲਾਹ ਖਾਨ 'ਤੇ ਹਮਲਾ ਕਰਕੇ ਹਥਿਆਰ ਪ੍ਰਾਪਤ ਕੀਤੇ ਜਾਣ। ਗ਼ਦਰੀਆਂ ਦਾ ਇਹ ਕਦਮ ਕਾਫੀ ਦਲੇਰੀ ਭਰਿਆ ਸੀ। ਇਸ ਮੀਟਿੰਗ ਵਿਚ ਬੰਤਾ ਸਿੰਘ ਸੰਘਵਾਲ ਦੀ ਅਗਵਾਈ ਵਿਚ ਜਵੰਦ ਸਿੰਘ

ਨੰਗਲ, ਈਸ਼ਰ ਸਿੰਘ ਢੁੱਡੀਕੇ ਤੇ ਹੋਰ ਗ਼ਦਰੀਆਂ ਨੇ ਹਿੱਸਾ ਲਿਆ। ਇਸ ਮੀਟਿੰਗ ਵਿਚ ਇਹ ਫੈਸਲਾ ਲਿਆ ਗਿਆ ਕਿ ਨਿਰੰਜਣ ਸਿੰਘ ਪੰਡੋਰੀ ਤੇ ਅਮਰ ਸਿੰਘ ਉਸਮਾਨਪੁਰੀਆ 50-60 ਬੰਦੇ ਲੈ ਕੇ ਉਥੇ ਪਹੁੰਚਣਗੇ। ਪਰੰਤੂ ਮਿਥੀ ਤਰੀਕ 'ਤੇ ਬਹੁਤ ਘੱਟ ਬੰਦੇ ਉਥੇ ਪਹੁੰਚੇ।

ਗੁਰਬਚਨ ਸਿੰਘ ਸਹਿਸਰਾ ਲਿਖਦੇ ਹਨ ਕਿ ਫੇਰ 5 ਜੂਨ ਦਾ ਦਿਨ ਮੁਕਰਰ ਕੀਤਾ। ਇਸ ਹਮਲੇ ਵਾਸਤੇ 21 ਜਥੇਦਾਰ ਇਕੱਠੇ ਹੋਏ, ਜਿਨ੍ਹਾਂ ਵਿਚ ਪ੍ਰੇਮ ਸਿੰਘ, ਸੁਰਸਿੰਘ, ਬੰਤਾ ਸਿੰਘ ਸੰਘਵਾਲ, ਉਤਮ ਸਿੰਘ ਹਾਂਸ, ਜਵੰਦ ਸਿੰਘ ਨੰਗਲ, ਬੂਟਾ ਸਿੰਘ ਅਕਾਲਗੜ੍ਹ, ਰੰਗਾ ਸਿੰਘ ਖੁਰਦਪੁਰ, ਕਾਲਾ ਸਿੰਘ ਜਗਤਪੁਰ, ਚੰਮ ਸਿੰਘ, ਬੂੜ ਚੰਦ, ਰੂੜ ਸਿੰਘ ਤਲਵੰਡੀ ਦੁਸਾਂਝ, ਬਿਸ਼ਨ ਸਿੰਘ ਵਰਪਾਲ, ਮਹਿੰਦਰ ਸਿੰਘ, ਈਸ਼ਰ ਸਿੰਘ ਢੱਡੀਕੇ, ਸ਼ਾਮ ਸਿੰਘ ਢੁੱਡੀਕੇ, ਰਾਮ ਸਿੰਘ ਫਲਵਾਲ, ਅਰਜਨ ਸਿੰਘ ਸਹਿਜਭਾਈ, ਹਰਦਿੱਤ ਸਿੰਘ ਤੇ ਅਰਜਨ ਸਿੰਘ ਨਕੋਤਰੀ ਕਪੂਰਥਲ ਦੀ ਸਰਕਾਰ ਨੂੰ ਪਤਾ ਲੱਗ ਸਕਿਆ ਹੈ। ਇਹਨਾਂ ਵਲੋਂ ਲਿਆਂਦੇ ਆਦਮੀ ਦੋ ਸੌ ਦੇ ਕਰੀਬ ਸਨ। ਇਹਨਾਂ ਬੰਦਿਆਂ ਨੂੰ ਜਦਕਿ ਇਹਨਾਂ ਪਾਸ ਹਥਿਆਰ ਵੀ ਨਹੀਂ ਸਨ, ਭਰੇ ਸ਼ਹਿਰ ਦੇ ਮੈਗਜ਼ੀਨ 'ਤੇ ਹਮਲਾ ਕਰਨ ਦੇ ਯੋਗ ਨਾ ਸਮਝਿਆ ਗਿਆ ਤੇ ਇਹ ਤਰੀਕ 12 ਜੂਨ ਨਿਯਤ ਕਰ ਦਿੱਤੀ ਗਈ। ਫੈਸਲਾ ਕੀਤਾ ਗਿਆ ਕਿ ਉਸ ਸਮੇਂ ਤੱਕ ਅੰਮ੍ਰਿਤਸਰ ਵਾਲੀ ਨਹਿਰ ਦੇ ਵੱਲੇ ਵਾਲੇ ਰੇਲ ਦੇ ਪੁਲ ਉੱਤੇ ਜੋ ਅੰਗਰੇਜ਼ੀ ਸਰਕਾਰ ਨੇ ਗ਼ਦਰੀਆਂ ਨੂੰ ਰੋਕਣ ਲਈ ਫੌਜੀ ਗਾਰਦ ਲਾਈ ਹੋਈ ਹੈ, ਉਸ ਕੋਲੋਂ ਹਥਿਆਰ ਖੋਹ ਜਾਣ ਜੋ ਕਪੂਰਥਲੇ ਵਰਤੇ ਜਾਣ।

**ਵੱਲਾ ਪੁਲ ਦੀ ਘਟਨਾ**

ਗ਼ਦਰੀਆਂ ਨੇ ਵੱਲਾ ਪਿੰਡ ਲਾਗੇ ਅੰਮ੍ਰਿਤਸਰ ਵਾਲੀ ਨਹਿਰ ਦੇ ਰੇਲਵੇ ਪੁਲ ਤੇ ਲੱਗੀ ਗਾਰਦ ਕੋਲੋਂ ਹਥਿਆਰ ਖੋਹਣ ਦਾ ਨਿਸ਼ਚਾ ਬਣਾ ਲਿਆ। ਇਸ ਪੁਲ 'ਤੇ 42 ਨੰਬਰ ਦਿਉਲੀ ਪਲਟਨ ਦੀ ਡਿਊਟੀ ਸੀ। ਗ਼ਦਰੀਆਂ ਨੇ ਕਪੂਰਥਲ ਤੋਂ ਹੀ ਟੋਲੀਆਂ ਬਣਾ ਲਈਆਂ। ਗੁਰਚਰਨ ਸਿੰਘ ਸਹਿੰਸਰਾ ਮੁਤਾਬਿਕ ਦੂਸਰਾ ਸਾਜਿਸ਼ ਕੇਸ ਦਾ ਸਫਾ 81-83 ਹੋਮ (ਪੋਲੀਟੀਕਲ) ਓ. ਅਕਤੂਬਰ, 1915, ਕਾਰਵਾਈ ਨੰ. 671-84, ਵੱਲਾ ਪੁਲ ਦਾ ਮੁਕੱਦਮਾ (ਫੈਸਲਾ) ਤੇ 'ਗ਼ਦਰ ਸਾਜਿਸ਼ ਦੀ ਵਿਥਿਆ' ਸਫਾ 118-19 ਤੇ ਦੂਸਰਾ ਲਾਹੌਰ ਸਾਜਿਸ਼ ਮੁਕੱਦਮਾ ਸਫਾ 80-82 ਅਤੇ ਬਾਬਾ ਸੋਹਣ ਸਿੰਘ ਭਕਨਾ ਦਾ ਬਿਆਨ ਦੇ ਅਧਾਰ 'ਤੇ ਇਹ ਘਟਨਾ ਇੰਝ ਵਾਪਰੀ-

ਇਕ ਟੋਲੀ ਦੇ ਭਾਈ ਰੋਡਾ ਸਿੰਘ ਜਾਂ ਰੰਗਾ ਸਿੰਘ ਖੁਰਦਪੁਰ, ਭਾਈ ਕਾਲਾ ਸਿੰਘ ਜਗਤਪੁਰੀਆ ਅਤੇ ਚੰਨਣ ਸਿੰਘ ਬੂੜਚੰਦ, ਭਾਈ ਬੰਤਾ ਸਿੰਘ ਸੰਘਵਾਲ ਦੀ ਜਥੇਦਾਰੀ ਹੇਠਾਂ ਕਰਤਾਰਪੁਰ ਥਾਣੀਂ ਹੋ ਕੇ ਅੰਮ੍ਰਿਤਸਰ ਨੂੰ ਗਏ। ਬਚਨ ਸਿੰਘ ਢੁੱਡੀਕੇ, ਰੂੜ ਸਿੰਘ ਤਲਵੰਡੀ ਦੁਸਾਂਝੇ ਤੇ ਭਾਈ ਜਵੰਦ ਸਿੰਘ ਨੰਗਲ ਪ੍ਰੇਮ ਸਿੰਘ ਦੂਸਰੀ ਟੋਲੀ ਵਿਚ ਸਨ। ਭਾਈ ਪ੍ਰੇਮ ਸਿੰਘ ਦੀ ਟੋਲੀ ਗੋਇੰਦਵਾਲ ਤੋਂ ਤਰਨਤਾਰਨ ਥਾਣੀਂ ਹੋ ਕੇ ਪਿੰਡ ਠੱਠੀ ਖਾਰ ਪਹੁੰਚ ਗਈ। ਭਾਈ ਪ੍ਰੇਮ ਸਿੰਘ ਠੱਠੀ ਖਾਰ ਤੋਂ ਭਾਈ ਹਰਨਾਮ ਸਿੰਘ ਤੇ ਭਾਈ ਆਤਮਾ ਸਿੰਘ ਨੂੰ ਲੈ ਆਇਆ, ਜੋ ਅਮਰੀਕਾ ਵਿਚੋਂ ਆਏ ਪਿੰਡ ਵਿਚ ਨਜ਼ਰਬੰਦ ਕੀਤੇ ਹੋਏ ਸਨ। ਪ੍ਰੇਮ ਸਿੰਘ ਉਹਨਾਂ ਨੂੰ ਹਮਲਾ ਕਰਨ ਵਾਸਤੇ ਜਾਣ ਲਈ ਤਿਆਰ ਕਰਕੇ ਆਪ ਬੰਤਾ ਸਿੰਘ ਸੰਘਵਾਲ ਦੀ ਟੋਲੀ ਨੂੰ ਲੈਣ ਲਈ ਅੰਮ੍ਰਿਤਸਰ ਨੂੰ ਗਿਆ। ਪਰ ਉਹ ਟੋਲੀ ਏਥੇ ਖਾਰ ਆ ਗਈ ਤੇ ਪ੍ਰੇਮ ਸਿੰਘ ਉਹਨਾਂ ਦੀ ਭਾਲ ਵਿਚ ਫਿਰਨ ਲੱਗ ਪਿਆ। ਪਰ ਉਹ ਟੋਲੀ ਏਥੇ ਖਾਰ ਆ ਗਈ ਤੇ ਪ੍ਰੇਮ ਸਿੰਘ ਉਹਨਾਂ ਦੀ ਭਾਲ ਵਿਚ ਫਿਰਨ ਲੱਗ ਪਿਆ ਤੇ ਵੇਲੇ ਸਿਰ ਮੁੜ ਨਾ ਸਕਿਆ। ਹੁਣ ਇਹ ਕਾਲਾ ਸਿੰਘ, ਚੰਨਣ ਸਿੰਘ, ਬੰਤਾ ਸਿੰਘ, ਜਵੰਦ ਸਿੰਘ, ਰੰਗਾ ਸਿੰਘ, ਰੂੜ ਸਿੰਘ,

ਹਰਨਾਮ ਸਿੰਘ, ਆਤਮਾ ਸਿੰਘ ਤੇ ਇਕ ਹੋਰ ਆਦਮੀ ਪ੍ਰੇਮ ਸਿੰਘ ਨੂੰ ਉਡੀਕ ਬਗ਼ੈਰ ਵੱਲਾ ਪੁਲ ਉੱਤੇ ਹਮਲਾ ਕਰਨ ਲਈ ਵੱਲਾ ਪੁਲ ਨੂੰ ਆ ਗਏ। ਪਰ ਗਾਰਦ ਨੂੰ ਚੌਕੰਨੀ ਵੇਖ ਕੇ ਪਿਛਾਂਹ ਹਟ ਗਏ ਦਿਨ ਖ਼ਾਲੀ ਸਮਝ ਕੇ ਇਹ ਸਾਰੇ ਸਰਕਾਰੀ ਮੁਖ਼ਬਰ ਕਪੂਰ ਸਿੰਘ ਪੱਧਰੀ ਨੂੰ ਸੋਧਣ ਚਲੇ ਗਏ, ਪਰ ਉਹ ਮਿਲਿਆ ਨਹੀਂ। ਪੱਧਰੀਓਂ ਆਉਂਦਿਆ ਦੇਰ ਹੋ ਗਈ। ਉਸ ਰਾਤ ਵੀ ਗਾਰਦ ਨੂੰ ਪਿਆ ਨਾ ਜਾ ਸਕਿਆ। ਫੇਰ ਪਿਛਾਂਹ ਹਟ ਗਏ ਤੇ ਅਗਲੀ ਰਾਤ 11 ਤੋਂ 12 ਸ਼ੁਰੂ ਹੋ ਗਈ। ਅਖ਼ੀਰ ਦੋ ਵਜੇ ਤੱਕ ਉਹ ਨਹਿਰ ਦੀ ਪਟੜੀ ਦੇ ਘਾਹ ਬੂਟੇ ਵਿਚ ਸ਼ਹਿ ਲਾ ਕੇ ਬੈਠ ਰਹੇ। ਦਾਅ ਨਾ ਲੱਗੇ। ਪਹਿਰੇ ਉੱਤੇ ਖੜਾ ਸੰਤਰੀ ਨਾ ਸੌਂਵੇ ਤੇ ਨਾ ਬੈਠੇ। ਪਰ ਇਹਨਾਂ ਦਰਿੜ੍ਹ ਨਿਸਚਾ ਕਰ ਲਿਆ ਕਿ 'ਅਜ ਰਾਤ ਕੁਝ ਨਾ ਕੁਝ ਕਰਕੇ ਹੀ ਜਾਣਾ ਹੈ।' ਉਹ ਹੌਲੀ-ਹੌਲੀ ਲੰਮੇ ਪੈ ਕੇ ਘਾਹ ਵਿਚ ਗਾਰਦ ਵਲ ਨੂੰ ਖਿਸਕਦੇ ਗਏ ਤੇ ਖੜੇ ਸੰਤਰੀ ਦੇ ਲਾਗੇ ਪੁਜ ਕੇ ਘਾਹ ਵਿਚ ਗਾਰਦ ਵਲ ਨੂੰ ਖਿਸਕਦੇ ਗਏ ਤੇ ਖੜੇ ਸੰਤਰੀ ਦੇ ਲਾਗੇ ਪੁਜ ਕੇ ਘਾਹ ਵਿਚ ਹੀ ਬਹਿ ਗਏ। ਜਵੰਦ ਸਿੰਘ ਤੇ ਬੰਤਾ ਸਿੰਘ ਮੂਹਰੇ-ਮੂਹਰੇ ਸਨ। 4 ਵਜੇ ਦੇ ਕਰੀਬ ਇਕ ਮਾਲ ਗੱਡੀ ਪੁਲ ਉਤੋਂ ਲੰਘੀ। ਇਸ ਦੇ ਖੜਾਕੇ ਵਿਚ ਜਵੰਦ ਸਿੰਘ ਤੇ ਬੰਤਾ ਸਿੰਘ ਨੇ ਸੰਤਰੀ ਨੂੰ ਪਿਸਤੌਲਾਂ ਨਾਲ ਸ਼ੂਟ ਕਰਕੇ ਸੁੱਟ ਲਿਆ। ਗੱਡੀ ਦੇ ਖੜਾਕੇ ਵਿਚ ਬਾਕੀ ਗਾਰਦ ਨੂੰ ਕੋਈ ਪਤਾ ਨਾ ਲੱਗਾ। ਸੰਤਰੀ ਦੇ ਡਿਗਦਿਆਂ ਹੀ ਬਾਕੀ ਗ਼ਦਰੀ ਗਾਰਦ ਉਤੇ ਟੁਟਕੇ ਜਾ ਪਏ। ਕਾਲਾ ਸਿੰਘ ਨੇ ਭੱਜ ਕੇ ਸੰਤਰੀ ਦੀ ਰਫਲ ਚੁੱਕ ਲਈ। ਗਾਰਦ ਦੇ ਹਵਲਦਾਰ ਨੇ, ਜੋ ਭੱਜ ਆਉਂਦੇ ਗ਼ਦਰੀਆਂ ਦਾ ਖੜਾਕੇ ਸੁਣ ਕੇ ਤੰਬੂ ਵਿਚੋਂ ਬਾਹਰ ਨਿਕਲ ਆਇਆ ਸੀ, ਕਾਲਾ ਸਿੰਘ ਨੂੰ ਜੱਫਾ ਮਾਰ ਲਿਆ। ਕਾਲਾ ਸਿੰਘ ਨੇ ਝਟਕੇ ਨਾਲ ਉਸ ਨੂੰ ਪਰ੍ਹਾਂ ਸੁੱਟ ਦਿੱਤਾ ਤੇ ਰਫਲ ਦੀ ਗੋਲੀ ਨਾਲ ਪਾਰ ਬੁਲਾ ਦਿੱਤਾ। ਬਾਕੀ ਦੇ ਦੋ ਤਿੰਨ ਗਾਰਦ ਵਾਲੇ ਭੱਜ ਗਏ। ਕਾਲਾ ਸਿੰਘ ਤੇ ਬੰਤਾ ਸਿੰਘ ਨੇ ਫੌਜੀ ਵਰਦੀਆਂ ਪਾ ਲਈਆਂ। ਗ਼ਦਰੀ ਗਾਰਦ ਦੀਆਂ ਖੋਹੀਆਂ ਹੋਈਆਂ ਰਫਲਾਂ ਫੌਜੀਆਂ ਵਾਂਗ ਮੋਢੇ ਉਤ ਪਾ ਕੇ ਤੁਰ ਪਏ। ਭਾਈ ਜਵੰਦ ਸਿੰਘ, ਭਾਈ ਆਤਮਾ ਸਿੰਘ, ਭਾਈ ਬੰਤਾ ਸਿੰਘ, ਭਾਈ ਹਰਨਾਮ ਸਿੰਘ, ਭਾਈ ਕਾਲਾ ਸਿੰਘ, ਭਾਈ ਚੰਨਣ ਸਿੰਘ ਉਥੋਂ ਨਹਿਰ ਪੈ ਕੇ ਅਗਾਂਹ ਤਰਨਤਾਰਨ ਨੂੰ ਚਲੇ ਗਏ।

**ਗਦਾਰ ਚੰਦਾ ਸਿੰਘ ਜ਼ੈਲਦਾਰ ਨੂੰ ਮਾਰ ਮੁਕਾਉਣਾ**

ਸ. ਬੰਤਾ ਸਿੰਘ ਦੇ ਜਥੇ ਵਿਚ ਭਾਈ ਪਿਆਰਾ ਸਿੰਘ ਲੰਗੇਰੀ ਵੱਧ ਚੜ੍ਹ ਕੇ ਗ਼ਦਰ ਪਾਰਟੀ ਦਾ ਪ੍ਰਚਾਰ ਕਰਦਾ ਸੀ ਅਤੇ ਨਿਡਰ ਵਰਕਰ ਸੀ। ਇਸ ਗਲ ਦਾ ਨੰਗਲ ਕਲਾਂ ਦੇ ਜ਼ੈਲਦਾਰ ਚੰਦਾ ਸਿੰਘ ਨੂੰ ਪਤਾ ਲੱਗ ਗਿਆ। ਉਸਨੇ 12 ਅਪ੍ਰੈਲ 1915 ਨੂੰ ਭਾਈ ਪਿਆਰਾ ਸਿੰਘ ਫੜਾ ਦਿੱਤਾ। ਇਹ ਗੱਲ ਸੁਣ ਕੇ ਬੰਤਾ ਸਿੰਘ ਦਾ ਦਿਲ ਤੜਫ ਉਠਿਆ। ਬੰਤਾ ਸਿੰਘ ਨੇ ਭਾਈ ਬੂਟਾ ਸਿੰਘ ਅਕਾਲਗੜ੍ਹ ਅਤੇ ਜਵੰਦ ਸਿੰਘ ਨੰਗਲ ਕਲਾਂ ਨੂੰ ਨਾਲ ਲੈ ਕੇ ਚੰਦਾ ਸਿੰਘ ਦੀ ਅਲਖ ਮੁਕਾ ਦਿੱਤੀ। ਇਸ ਤਰਾਂ ਗ਼ਦਾਰਾਂ ਨੂੰ ਸੋਧਣ ਦਾ ਕੰਮ ਵੀ ਬੰਤਾ ਸਿੰਘ ਨੇ ਬੜੇ ਜੋਰ ਸ਼ੋਰ ਨਾਲ ਸ਼ੁਰੂ ਕਰ ਦਿੱਤਾ।

**21 ਅਪ੍ਰੈਲ 1915 ਨੂੰ ਚਲਦੀ ਗੱਡੀ ਵਿਚੋਂ ਛਾਲ ਮਾਰਨੀ**

21 ਅਪ੍ਰੈਲ 1915 ਨੂੰ ਗ਼ਦਰ ਸੰਬੰਧੀ ਇਕ ਮੀਟਿੰਗ ਲਾਹੌਰ ਵਿਚ ਹੋ ਰਹੀ ਸੀ ਇਸ ਮੀਟਿੰਗ ਵਿਚ ਹਿਸਾ ਲੈਣ ਵਾਸਤੇ ਸ. ਬੰਤਾ ਸਿੰਘ ਅਤੇ ਸ. ਸੱਜਣ ਸਿੰਘ ਸਰਹਿੰਦਪੁਰ ਜਿਲ੍ਹਾ ਲੁਧਿਆਣਾ ਲਾਹੌਰ ਪਹੁੰਚੇ। ਮੀਟਿੰਗ ਵਿਚ ਪਹੁੰਚਣ ਤੋਂ ਪਹਿਲਾਂ ਹੀ ਪੁਲਿਸ ਨਾਲ ਟਾਕਰਾ ਹੋ ਗਿਆ ਸ਼ੱਕ ਵਜੋਂ ਇੰਸਪੈਕਟਰ ਨੇ ਇਨ੍ਹਾਂ ਨੂੰ ਰੋਕ ਲਿਆ ਅਤੇ ਤਲਾਸ਼ੀ ਲੈਣ ਲਈ ਜ਼ਿੱਦ ਕੀਤੀ। ਬੰਤਾ ਸਿੰਘ ਨੇ ਪਹਿਲਾਂ ਤਾਂ ਇੰਸਪਕੈਟਰ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਜਦੋਂ ਖਹਿੜਾ ਛੱਡਦਾ ਨਾਂ ਦਿੱਸਿਆ ਤਾਂ ਮਲਕੜ ਜਹੇ ਤਪਨੇ ਵਿਚੋਂ ਪਿਸਤੌਲ ਕੱਢ ਕੇ ਦਗ਼ਾ



ਕਬੀਰ ਜਿਸੁ ਮਰਨੇ ਤੇ ਜਗੁ ਡਰੈ
ਮੇਰੈ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ
ਪੂਰਨੁ ਪਰਮਾਨੰਦੁ ॥

(ਸਲੋਕ ਕਬੀਰ ਜੀ)



ਸ਼ਹੀਦ ਭਾਈ ਬੰਤਾ ਸਿੰਘ ਸੰਘਵਾਲ

ਦੜ ਇੰਸਪੈਕਟਰ ਉਪਰ ਗੋਲੀਆਂ ਚਲਾ ਦਿੱਤੀਆਂ। ਉਸਦੇ ਡਿੱਗਣ ਦੀ ਦਰ ਸੀ ਸਿਪਾਹੀ ਤਾਂ ਸਹਿਮੇ ਗਏ। ਬੰਤਾ ਸਿੰਘ ਆਪਣੇ ਸਾਥੀ ਸਮੇਤ ਉਥੋਂ ਦੌੜ ਨਿਕਲੇ ਪਰ ਬਦਕਿਸਮਤੀ ਨਾਲ ਸਜਣ ਸਿੰਘ ਦਾ ਪੈਰ ਕਿਸ ਚੀਜ਼ ਵਿਚ ਲੱਗਣ ਕਰਕੇ ਡਿੱਗ ਪਿਆ। ਬੰਤਾ ਸਿੰਘ ਨੇ ਗੋਲੀ ਦਾ ਡਰ ਦੇਕੇ ਪੁਲਿਸ ਨੂੰ ਰੋਕਿਆ ਅਤੇ ਸਜਣ ਸਿੰਘ ਨੂੰ ਉਠ ਨਠਣ ਵਾਸਤੇ ਕਿਹਾ ਪਰ ਉਸ ਨੂੰ ਸੱਟ ਜ਼ਿਆਦਾ ਲਗੀ ਸੀ। ਉਹ ਦੌੜ ਨਾ ਸਕਿਆ ਤੇ ਗ੍ਰਿਫਤਾਰ ਹੋ ਗਿਆ। ਪੁਲਿਸ ਦੀਆਂ ਨਜ਼ਰਾਂ ਤੋਂ ਬਚਦੇ ਬਚਾਉਂਦੇ ਸ. ਬੰਤਾ ਸਿੰਘ ਮੀਆ ਮੀਰ ਸਟਸ਼ਨ ਪੁੱਜੇ। ਸਟੇਸ਼ਨ ਉੱਪਰ ਪੁਲਿਸ ਪਹਿਲਾਂ ਹੀ ਉਨ੍ਹਾਂ ਦੇ ਇੰਤਜ਼ਾਰ ਵਿਚ ਸੀ। ਜਦ ਗੱਡੀ ਸਟੇਸ਼ਨ ਤੇ ਆਈ ਤਾਂ ਮੌਕਾ ਪਾ ਕੇ ਬੰਤਾ ਸਿੰਘ ਪੁਲਿਸ ਦਾ ਇਰਾਦਾ ਤਾੜ ਗਏ। ਹੁਣ ਟੱਕਰ ਸੀ ਹੌਂਸਲੇ ਦੀ, ਹਿੰਮਤ ਦੀ ਅਤੇ ਨਾਲ ਹੀ ਅਮਲ ਦੀ। ਪੁਲਿਸ ਸੋਚਦੀ ਸੀ ਕਿ ਗੱਡੀ ਤੇਜ਼ ਹੋਵੇ ਫਿਰ ਇਸ ਨੂੰ ਪਕੜਾਂਗੇ ਇਹ ਕਿਧਰ ਦੌੜਗਾ। ਸ. ਬੰਤਾ ਸਿੰਘ ਵੀ ਉਡੀਕ ਰਹੇ ਸੀ ਕਿ ਗੱਡੀ ਤੇਜ਼ ਹੋਵੇ ਤਾਂ ਛਾਲ ਮਾਰ ਦੇਵਾਂਗਾ ਤੇ ਇਹ ਡਰਪੋਕ, ਭਾੜੇ ਦੇ ਟੱਟੂ ਸ਼ੇਰ ਦੇ ਮਗਰ ਕਦੇ ਚਲਦੀ ਗੱਡੀ 'ਚੋਂ ਛਾਲ ਮਾਰਨਗੇ। ਜਦੋਂ ਹੀ ਗੱਡੀ ਨੇ ਰਫਤਾਰ ਫੜੀ ਸ. ਬੰਤਾ ਸਿੰਘ ਗੱਡੀ ਵਿੱਚੋਂ ਉੱਤਰ ਦੌੜੇ ਅਤੇ ਪੁਲਿਸ ਬਿਟਬਿਟ ਤੱਕਦੀ ਰਹੀ ਅਤੇ ਸ. ਬੰਤਾ ਸਿੰਘ ਫਿਰ ਪੈਦਲ ਬਚਦੇ-ਬਚਾਂਦੇ ਜਲੰਧਰ ਪਹੁੰਚੇ।

**ਲਗਾਤਾਰ 60 ਮੀਲ ਚੱਲਣ ਨਾਲ ਪੈਰਾਂ ਵਿਚ ਛਾਲੇ ਅਤੇ ਸ. ਬੰਤਾ ਸਿੰਘ ਦੀ ਗ੍ਰਿਫਤਾਰੀ**

ਇੰਨਕਲਾਬ ਦੀ ਤਿਆਰੀ ਵਿੱਚ ਰਾਤ ਦਿਨ ਭੱਜ ਫਿਰਨਾ ਅਤੇ ਵੱਲੇ ਪੁੱਲ ਤੋਂ ਹਥਿਆਰ ਖੋਹਣ ਤੋਂ ਬਾਅਦ ਇਹਨਾਂ ਨੂੰ 60 ਮੀਲ ਲਗਾਤਾਰ ਪੈਦਲ ਚੱਲਣਾ ਪਿਆ, ਜਿਸ ਨਾਲ ਇਹਨਾਂ ਦੇ ਪੈਰਾਂ ਵਿਚ ਛਾਲੇ ਪੈ ਗਏ ਤੇ ਖੂਨ ਵਗਣ ਲੱਗਾ। ਇਸ ਹਾਲਤ ਵਿਚ ਇਹ ਬੜੀ ਮੁਸ਼ਕਲ ਨਾਲ ਆਪਣੇ ਪਿੰਡ ਪਹੁੰਚੇ ਅਤੇ ਆਪਣੇ ਘਰ ਦੇ ਇਕ ਛੋਟੇ ਜਿਹੇ ਕਮਰੇ ਵਿਚ ਮਰਮ ਪੱਟੀ ਕਰਦੇ ਰਹੇ, ਚਾਹੇ ਘਰ ਦੇ ਬਾਹਰ ਪੁਲਿਸ ਦਾ ਪਹਿਰਾ ਸੀ।

ਇਸ ਸਮੇਂ ਇਹਨਾਂ ਦੀ ਸਿਹਤ ਵੀ ਕੁਝ ਖਰਾਬ ਹੋ ਗਈ। ਇਹਨਾਂ ਦਾ ਇਕ ਰਿਸ਼ਤੇਦਾਰ ਪ੍ਰਤਾਪ ਸਿੰਘ ਜੋੜਾ ਇਹਨਾਂ ਕੋਲ ਆਇਆ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਆਪਣੇ ਪੁੱਤਰ ਦੀ ਕਸਮ ਖਾ ਕੇ ਉਹ ਸ.ਬੰਤਾ ਸਿੰਘ ਨੂੰ ਆਪਣੇ ਨਾਲ ਲੈ ਗਿਆ। ਉੱਥੇ ਲਿਜਾ ਕੇ ਉਸ ਨੇ ਬੰਤਾ ਸਿੰਘ ਦੇ ਕਮਰੇ ਜਿੰਦਰਾ ਲਗਾ ਦਿੱਤਾ ਅਤੇ ਸੁਰੱਖਿਆ ਦੀ ਖਾਤਰ ਹੁਸ਼ਿਆਰਪੁਰ ਪੁਲਿਸ ਪਾਸ ਜਾ ਪਹੁੰਚਿਆ। ਪੁਲਿਸ ਝੱਟ ਗ੍ਰਿਫਤਾਰ ਕਰਨ ਆ ਗਈ ਤਾਂ ਪਲਿਸ ਨੂੰ ਦੇਖ ਕੇ ਸ. ਬੰਤਾ ਸਿੰਘ ਨੇ ਕਿਹਾ, 'ਭਾਈ, ਜੇ ਮੈਨੂੰ ਪੁਲਿਸ ਹਵਾਲੇ ਹੀ ਕਰਨਾ ਸੀ ਤਾਂ ਕੋਈ ਛੋਟਾ ਮੋਟਾ ਡੰਡਾ ਤਾਂ ਮੇਰੇ ਕੋਲ ਰਹਿਣ ਦਿੰਦਾ ਤਾਂ ਜੋ ਮੈਂ ਲੜਦਾ ਹੋਇਆ ਬਹਾਦਰਾਂ ਦੀ ਮੌਤ ਤਾਂ ਮਰਦਾ ਅਤੇ ਇਹਨਾਂ ਕਾਇਰਾਂ ਦੇ ਹੱਥ ਇਸ ਤਰ੍ਹਾਂ ਜਿਉਂਦਾ ਨਾ ਆਉਂਦਾ।'

**ਸ. ਬੰਤਾ ਸਿੰਘ ਉੱਪਰ ਤਿੰਨ ਮੁਕੱਦਮਿਆਂ ਵਿੱਚ ਫਾਂਸੀ ਦੀ ਸਜਾ ਸੁਣਾਈ ਗਈ**

ਸ. ਬੰਤਾ ਸਿੰਘ ਉੱਪਰ ਲਾਹੌਰ ਵਿਚ ਸਪੈਸ਼ਲ ਟਰੀਬਿਊਨਲ ਸਾਹਮਣ ਤਿੰਨ ਮੁਕੱਦਮੇ ਚਲਾਏ ਗਏ। ਇਹ ਮੁਕੱਦਮੇ ਹਨ- ਚੰਦਾ ਸਿੰਘ ਕਤਲ ਕੇਸ, ਅਨਾਰਕਲੀ ਬਜਾਰ ਲਾਹੌਰ ਕਤਲ ਕੇਸ, ਡਾਈਨਾਮਾਈਟ ਕੇਸ ਅਤੇ ਵੱਲਾ ਪੁਲ ਵਾਲਾ ਪੁਲਿਸ ਚੌਂਕੀ ਤੋਂ ਹਥਿਆਰ ਖੋਹਣ ਸੰਬੰਧੀ ਕੇਸ। ਇਨ੍ਹਾਂ ਮੁਕੱਦਮਿਆਂ ਵਿਚ ਫਾਂਸੀ ਦੀ ਸਜਾ ਸੁਣਾਈ ਗਈ। ਫੈਸਲਾ ਸੁਣ ਕੇ ਸ. ਬੰਤਾ ਸਿੰਘ ਖਿੜਖਿੜਾ ਕੇ ਹੱਸੇ ਅਤੇ ਕਿਹਾ, **'ਇਹ ਸਮਾਂ ਵੀ ਕਿੰਨੀ ਦੇਰ ਬਾਅਦ ਆਇਆ। ਮੈਂ ਨਿੱਤ ਸੋਚਦਾ ਸੀ ਕਿ ਦੇਸ਼ ਸੇਵਾ ਮੁੜ ਜਨਮ ਲੈ ਕੇ ਕਰਨ ਵਿਚ ਦੇਰੀ ਹੋ ਰਹੀ ਹੈ। ਹਸ਼ਰ ਤਾਂ ਮੈਨੂੰ ਪਹਿਲਾਂ ਹੀ ਪਤਾ ਸੀ ਇਸ ਕਰਕੇ ਜੇਲ੍ਹ ਦੇ ਦਿਨ ਬੜੇ ਮੁਸ਼ਕਿਲ ਬੀਤਦੇ ਸਨ ਕਿਉਂਕਿ ਮੌਤ ਦੀ ਘੜੀ ਲਾਗੇ ਨਹੀਂ ਆ ਰਹੀ ਸੀ।'**

### ਸ. ਬੰਤਾ ਸਿੰਘ ਦਾ ਹੁਸ਼ਿਆਰਪੁਰ ਵਿਖੇ ਦਸ਼ ਵਾਸੀਆਂ ਨੂੰ ਸੰਦੇਸ਼

ਹੁਸ਼ਿਆਰਪੁਰ ਡਿਪਟੀ ਕਮਿਸ਼ਨਰ ਕੋਲ ਬੰਤਾ ਸਿੰਘ ਦੇ ਦਰਸ਼ਨਾਂ ਲਈ ਲੋਕਾਂ ਦੀ ਬੜੀ ਭੀੜ ਲੱਗੀ ਹੋਈ ਸੀ। ਡਿਪਟੀ ਕਮਿਸ਼ਨਰ ਵੀ ਬੰਤਾ ਸਿੰਘ ਦੇ ਨਿਡਰਤਾ ਭਰੇ ਚੇਹਰੇ ਨੂੰ ਦੇਖਕੇ ਹੈਰਾਨ ਹੋ ਗਿਆ। ਕਮਿਸ਼ਨਰ ਤੋਂ ਆਗਿਆ ਲੈ ਕੇ ਸ. ਬੰਤਾ ਸਿੰਘ ਨੇ ਲੋਕਾਂ ਵਲ ਮੂੰਹ ਕਰਕੇ ਸੰਦੇਸ਼ ਦਿੱਤਾ, 'ਭਾਇਉ, ਇਹ ਦੇਖ ਕੇ ਨਿਰਾਸ਼ ਨਾ ਹੋਵੋ ਕਿ ਮੈਂ ਗ੍ਰਿਫਤਾਰ ਹੋ ਗਿਆ ਹਾਂ ਅਤੇ ਮੈਨੂੰ ਫਾਂਸੀ ਲੱਗੇਗੀ। ਆਪਣੇ ਹੌਂਸਲੇ ਬੁਲੰਦ ਰੱਖੋ ਤੇ ਫਖਰ ਕਰੋ ਕਿ ਅਸੀਂ ਗੁਲਾਮੀ ਦੀ ਜ਼ਿੰਦਗੀ ਨਾਲੋਂ ਮੌਤ ਨੂੰ ਪਹਿਲ ਦਿੰਦੇ ਹਾਂ। ਆਜ਼ਾਦੀ ਸਾਨੂੰ ਘਰ ਬੈਠਿਆ ਨਹੀਂ ਮਿਲਣੀ। ਇਕ ਦਿਨ ਜ਼ਰੂਰ ਆਵੇਗਾ ਜਿਸ ਦਿਨ ਸਾਡੀਆਂ ਕੁਰਬਾਨੀਆਂ ਨੂੰ ਫਲ ਲੱਗੇਗਾ ਅਤੇ ਅਸੀਂ ਆਜ਼ਾਦ ਦੇਸ਼ ਦੇ ਵਾਸੀ ਹੋਵਾਂਗੇ।'

### ਲਾਹੌਰ ਜੇਲ੍ਹ ਵਿਖੇ ਆਪਣੇ ਬਾਪ ਨਾਲ ਮੁਲਾਕਾਤ

ਇਨ੍ਹਾਂ ਦੇ ਪਿਤਾ ਜੀ ਸ. ਬੂਟਾ ਸਿੰਘ ਜਦੋਂ ਇਨ੍ਹਾਂ ਦੀ ਮੁਲਾਕਾਤ ਕਰਨ ਗਏ ਤਾਂ ਇਨ੍ਹਾਂ ਵੱਲ ਵੇਖ ਕੇ ਕੰਧਾਂ ਵਿਚ ਸਿਰ ਮਾਰਨ ਲੱਗੇ ਤਾਂ ਇਨ੍ਹਾਂ ਨੇ ਉਨ੍ਹਾਂ ਨੂੰ ਦਿਲਾਸਾ ਦੇਣ ਲਈ ਕਿਹਾ ਕਿ 'ਦੱਸੋ ਤੁਹਾਡਾ ਭਰਾ ਜਾਗਰ ਸਿੰਘ ਕਿਥੇ ਹੈ? (ਉਹ ਕਿਸ ਬੀਮਾਰੀ ਨਾਲ ਮਰ ਗਿਆ ਸੀ) ਮੇਰਾ ਭਰਾ ਦੀਵਾਨ ਸਿੰਘ ਕਿਥੇ ਹੈ?(ਉਹ ਵੀ ਮਰ ਚੁੱਕਾ ਸੀ) ਤੁਹਾਨੂੰ ਤਾਂ ਫਖਰ ਕਰਨਾ ਚਾਹੀਦਾ ਹੈ ਕਿ ਤੁਹਾਡਾ ਇਕ ਪੁੱਤਰ ਤਾਂ ਦੇਸ਼ ਦੇ ਲਈ ਆਪਣੀ ਜਾਨ ਨਿਸ਼ਾਵਰ ਕਰ ਰਿਹਾ ਹੈ। ਚਲੇ ਤਾਂ ਸਭ ਨੇ ਜਾਣਾ ਹੈ ਪਰ ਆਪਣੀ ਸ਼ਾਨ ਕਾਇਮ ਰਹਿਣੀ ਚਾਹੀਦੀ ਹੈ। ਉਨ੍ਹਾਂ ਦੇ ਦਿਲ ਦਿਮਾਗ ਉੱਪਰ ਇਹ ਗੱਲ ਛਾਈ ਹੋਈ ਸੀ ਕਿ,

ਜਿਸ ਧਜ ਸੇ ਗਇਆ ਕੋਈ ਮਕਤਲ ਮੇਂ, ਵੋਹ ਸ਼ਾਨ ਸਲਾਮਤ ਰਹਿਤੀ ਹੈ,<br>
ਯਹ ਜਾਨ ਤੋ ਆਨੀ ਜਾਨੀ ਹੈ, ਇਸ ਜਾਂ ਕੀ ਤੋ ਕੋਈ ਬਾਤ ਨਹੀ।

### ਸ. ਬੰਤਾ ਸਿੰਘ ਤਨੂਲੀ ਨਾਲ ਮੁਲਾਕਾਤ

ਸ. ਬੰਤਾ ਸਿੰਘ ਤਨੂਲੀ ਜੋ ਇਨ੍ਹਾਂ ਦੀ ਧਰਮ ਪਤਨੀ ਦੇ ਭਰਾ ਸਨ ਉਨ੍ਹਾਂ ਦਾ ਇਨ੍ਹਾਂ ਨਾਲ ਅਥਾਹ ਪਿਆਰ ਸੀ। ਜਿਨਾਂ ਉਪਰ ਅੰਗਰੇਜ਼ੀ ਸਰਕਾਰ ਨੇ ਅਕਹਿ ਤੇ ਅਸਿਹ ਜ਼ੁਲਮ ਕੀਤੇ। ਉਹ ਜਦੋਂ ਇਨ੍ਹਾਂ ਨੂੰ ਲਾਹੌਰ ਜੇਲ੍ਹ ਵਿਚ ਮੁਲਾਕਾਤ ਕਰਨ ਲਈ ਗਏ ਤਾਂ ਬੰਤਾ ਸਿੰਘ ਸੰਘਵਾਲ ਨੂੰ ਦੇਖ ਕੇ ਉਨ੍ਹਾ ਨੇ ਅੱਖਾਂ ਭਰ ਲਈਆਂ ਤਾ ਪਿੰਜਰੇ ਵਿਚ ਬੰਦ ਇਸ ਬਬਰ ਸ਼ੇਰ ਨੇ ਕਿਹਾ, ' ਜਾ ਚਲੇ ਜਾ, ਤੂੰ ਅਜੇ ਮੁਲਾਕਾਤ ਕਰਨ ਦੇ ਯੋਗ ਨਹੀਂ ਹੋਇਆ। ਜੇ ਤੈਨੂੰ ਮੇਰੇ ਨਾਲ ਜ਼ਿਆਦਾ ਪਿਆਰ ਹੈ ਤਾਂ ਮੇਰੇ ਜਿਹਾ ਕੋਈ ਕੰਮ ਕਰ ਆ। ਕੋਈ ਦੋ ਚਾਰ ਅੰਗਰੇਜ਼ ਅਫ਼ਸਰ ਮਾਰ ਆ ਫਿਰ ਆਪਾਂ ਇਕੱਠੇ ਚਲਦੇ ਹਾਂ।'

### ਆਪਣੀ ਧਰਮ ਪਤਨੀ ਨਾਲ ਆਖਰੀ ਮੁਲਾਕਾਤ

ਆਪਣੀ ਧਰਮ ਪਤਨੀ ਬੀਬੀ ਧੰਤ ਕੌਰ ਨਾਲ ਆਖਰੀ ਮੁਲਾਕਾਤ ਸਮੇਂ ਇਨ੍ਹਾਂ ਦੇ ਦੋ ਪੁੱਤਰ ਸ. ਬਖਸ਼ੀਸ਼ ਸਿੰਘ ਤੇ ਸ. ਅਜੀਤ ਸਿੰਘ ਉਸ ਵੇਲੇ ਢਾਈ ਸਾਲ ਤੇ ਛੇ ਮਹੀਨੇ ਦੇ ਸਨ ਉਸ ਵੇਲੇ ਇਨ੍ਹਾਂ ਦੋਹਾਂ ਬੱਚਿਆਂ ਵੱਲ ਦੇਖਦੇ ਹੋਏ ਇਨ੍ਹਾਂ ਨੇ ਆਪਣੀ ਧਰਮ ਪਤਨੀ ਨੂੰ ਕਿਹਾ, 'ਤੂੰ ਦਿਲ ਥੋੜ੍ਹਾ ਕਿਉਂ ਕਰਦੀ ਏ, ਇਹ ਠੀਕ ਹੈ ਕਿ ਮੈਨੂੰ ਫਾਂਸੀ ਲੱਗਗੀ ਤਾਂ ਕੀ ਹੋਇਆ। ਮੈਂ ਇਕ ਨਾ ਸਹੀ ਇਹ ਦੋ ਤਾਂ ਤੇਰੇ ਕੋਲ ਹਨ। ਇਨ੍ਹਾਂ ਨੂੰ ਚੰਗੀ ਵਿਦਿਆ ਦੁਆਈ ਅਤੇ ਦੇਸ਼ ਪਿਆਰ ਕੁੱਟ-ਕੁੱਟ ਕੇ ਭਰੀਂ। ਤੈਨੂੰ ਤਾਂ ਮਾਣ ਹੋਣਾ ਚਾਹੀਦਾ ਹੈ ਕਿ ਤੇਰਾ ਪਤੀ ਉੱਚ ਆਦਰਸ਼ ਦੀ ਖਾਤਰ ਕੁਰਬਾਨੀ ਦੇ ਰਿਹਾ ਹੈ।'

**ਬੀਬੀ ਅਮਰ ਕੌਰ ਤਨੂਲੀ ਵਾਲ**

ਸ. ਬੰਤਾ ਸਿੰਘ ਦੀ ਧਰਮ ਪਤਨੀ ਦੀ ਭੈਣ ਬੀਬੀ ਅਮਰ ਕੌਰ ਸੀ। ਇਨ੍ਹਾਂ ਦੇ ਸਹੁਰੇ ਨੇ ਹੀ ਸ. ਬੰਤਾ ਸਿੰਘ ਨੂੰ ਮੁਰੱਬਿਆਂ ਦੇ ਲਾਲਚ ਕਾਰਨ ਫੜਵਾ ਦਿੱਤਾ ਸੀ। ਪਰ ਬੀਬੀ ਅਮਰ ਕੌਰ ਨੇ ਰੋਸ ਵਜੋਂ ਸਹੁਰੇ ਘਰ ਜਾਣ ਤੋਂ ਇਨਕਾਰ ਕਰ ਦਿੱਤਾ ਸੀ ਤੇ ਸਾਰੀ ਉਮਰ ਪੇਕੇ ਰਹਿ ਕੇ ਗੁਜਾਰੀ ਸੀ। ਉਹ ਬਾਕੀ ਦੀ ਜ਼ਿੰਦਗੀ ਪੁਰਸ਼ਾਂ ਵਾਂਗ ਸਿਰ ਤੇ ਦਸਤਾਰ ਸਜਾ ਕੇ ਅੰਗਰੇਜ਼ਾਂ ਵਿਰੁੱਧ ਹਰ ਮੋਰਚ ਵਿਚ ਹਿੱਸਾ ਲੈਂਦੀ ਰਹੀ। ਬਾਅਦ ਵਿੱਚ ਉਸਦੀ ਕੁਟੀਆ ਬੱਬਰ ਅਕਾਲੀ ਯੋਧਿਆਂ ਦੀ ਪਨਾਹ ਗਾਹ ਬਣੀ ਰਹੀ ਸੀ।

**ਦੁਆਬੇ ਦੇ ਲੀਡਰ ਸ਼ਹੀਦ ਬੰਤਾ ਸਿੰਘ ਸੰਘਵਾਲ ਦਾ ਦੇਸ਼ ਤੋਂ ਕੁਰਬਾਨ ਹੋਣ ਦੀ ਖੁਸ਼ੀ ਵਿੱਚ ਗਿਆਰਾਂ ਪੌਂਡ ਭਾਰ ਜਲ੍ਹ ਵਿਚ ਹੀ ਵਧ ਗਿਆ।**

ਅੰਤ 12 ਅਗਸਤ 1915 ਦਾ ਦਿਨ ਬੰਤਾ ਸਿੰਘ ਨੂੰ ਸ਼ਹੀਦ ਬਣਾਉਣ ਵਾਸਤੇ ਨਿਸ਼ਚਿਤ ਹੋਇਆ। ਪਰ 11 ਅਗਸਤ ਰਾਤ ਨੂੰ ਹੀ ਸ. ਬੰਤਾ ਸਿੰਘ ਨੂੰ ਲਾਹੌਰ ਤੋਂ ਨਾ ਜਾਣੇ ਕਿਥੇ ਲਿਜਾਇਆ ਗਿਆ। ਜਦੋਂ 11 ਅਗਸਤ ਰਾਤ ਨੂੰ ਹੀ ਸ. ਬੰਤਾ ਸਿੰਘ ਦਾ ਵਜਨ ਕੀਤਾ ਗਿਆ ਤਾਂ ਇਹ ਇਕ ਮਿਸਾਲ ਕਾਇਮ ਹੈ ਕਿ ਉਨ੍ਹਾਂ ਦਾ ਹੁਸ਼ਿਆਰਪੁਰ ਤੋਂ ਲੈ ਕੇ ਲਾਹੌਰ ਦੀ ਸ਼ਹਾਦਤ ਤੱਕ ਗਿਆਰਾ ਪੌਂਡ ਭਾਰ ਵੱਧ ਚੁੱਕਾ ਸੀ। ਉਹ ਉਸ ਸੁਪਨੇ ਦੀ ਸਾਕਾਰਤਾ ਤਾਂ ਨਹੀਂ ਸੀ ਜੋ ਉਨ੍ਹਾਂ ਨੇ ਉਲੀਕੇ ਹੋਏ ਸਨ, ਪਰ ਉਸ ਮੰਜ਼ਲ ਵੱਲ ਪਹੁੰਚਣ ਦੀ ਖੁਸ਼ੀ ਸਦਕਾ ਉਨ੍ਹਾਂ ਦਾ ਖੂਨ ਠਾਠਾਂ ਮਾਰ ਰਿਹਾ ਸੀ। ਭਾਰਤ ਮਾਂ ਦੇ ਇਸ ਸਪੂਤ ਦੀ ਦੇਸ਼ ਖਾਤਿਰ ਮਰ ਮਿਟਨ ਦੀ ਖਾਹਿਸ਼ ਤੇ ਖੁਸ਼ੀ ਦਾ ਅੰਦਾਜ਼ਾ ਕੌਣ ਲਾ ਸਕਦਾ ਹੈ ?

**ਅਖੀਰ ਸ. ਬੰਤਾ ਸਿੰਘ 12 ਅਗਸਤ, 1915 ਆਪਣੇ ਸਾਥੀਆਂ ਨਾਲ ਹੱਸ ਹੱਸ ਕੇ ਫਾਂਸੀ ਚੜ੍ਹ ਗਏ**

ਉਹਨਾਂ ਆਪਣੇ ਸਾਥੀਆਂ ਨਾਲ ਹੱਸ ਹੱਸ ਕੇ ਫਾਂਸੀ ਦੇ ਰੱਸੇ ਚੁੰਮੇ। ਇਸ ਤਰ੍ਹਾਂ ਦੁਆਬੇ ਨੇ ਗਦਰ ਲਹਿਰ ਵਿਚ ਉਹ ਮਹਾਨ ਹੀਰੇ ਦਿੱਤੇ ਜਿਨ੍ਹਾਂ ਨੇ ਵਤਨ ਦੀ ਅਜ਼ਾਦੀ ਲਈ ਜਿਸ ਸੂਰਮ ਗਤੀ ਨਾਲ ਅੰਗਰੇਜ਼ੀ ਸਮਰਾਜ ਵਿਰੁੱਧ ਸੰਘਰਸ਼ ਕੀਤਾ। ਇਹ ਇਤਿਹਾਸ ਦਾ ਵਡਮੁਲਾ ਵਿਰਸਾ ਹੈ। ਇਹਨਾਂ ਦੇਸ਼ ਭਗਤਾਂ ਨੇ ਆਪਣੇ ਪਰਿਵਾਰ ਆਪਣੀ ਜਾਇਦਾਦ ਆਪਣੀ ਜੁਆਨੀ ਆਪਣੇ ਬੱਚਿਆਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ ਧਰਮ, ਕੌਮ ਇਲਾਕੇ ਤੋਂ ਉਪਰ ਉਠ ਕੇ ਸਭ ਕੁਝ ਆਪਣਾ ਵਤਨ ਹੀ ਸਮਝਿਆ ਅਤੇ ਸਭ ਕੁਝ ਇਸ ਵਤਨ ਕੀ ਖਾਤਰ ਹੱਸ ਹੱਸ ਕੇ ਕੁਰਬਾਨ ਕਰ ਦਿੱਤਾ। ਧੰਨ ਹੈ ਉਹਨਾਂ ਦੀ ਕੁਰਬਾਨੀ। ਇਹਨਾਂ ਮਹਾਨ ਸੂਰਬੀਰਾਂ ਦੇ ਜ਼ਜਬ ਇਹਨਾਂ ਸਤਰਾ ਵਿਚ ਪਰੋਏ ਹੋਏ ਹਨ।

ਅਸੀਂ ਵਤਨ ਦੇ ਲਈ, ਵਤਨ ਅਸਾਡੜੇ ਲਈ,
ਇਹੀ ਵਤਨ ਹੈ ਧਰਮ ਈਮਾਨ ਸਾਡਾ,
ਆਪਣ ਵਤਨ ਨੂੰ ਅਜ਼ਾਦ ਕਰਾਉਣ ਖਾਤਰ
ਸਭ ਕੁਝ ਵਤਨ ਦੇ ਲਈ ਕੁਰਬਾਨ ਸਾਡਾ।

**ਸ. ਬੰਤਾ ਸਿੰਘ ਦੇ ਪਰਿਵਾਰ ਵਲੋਂ ਦੇਸ਼ ਭਗਤਾਂ ਦੀ ਲਾਸਾਨੀ ਮਦਦ ਅਤੇ ਪਰਿਵਾਰ ਦੇ 13 ਮੈਂਬਰਾਂ ਵੱਲੋਂ ਅਸਿਹ ਤਸੀਹੇ ਝੱਲੇ ਗਏ**

ਦੇਸ਼ ਭਗਤਾਂ ਦੀ ਲਾਸਾਨੀ ਮਦਦ ਦਾ ਸੇਹਰਾ ਸ. ਬੰਤਾ ਸਿੰਘ ਦੀ ਧਰਮ ਪਤਨੀ ਬੀਬੀ ਧੰਤ ਕੌਰ ਦੇ ਸਿਰ ਵੀ ਜਾਂਦਾ ਹੈ, ਜਿਹੜੀ ਗ਼ਦਰੀ ਬਾਬਿਆਂ ਦੀ ਅਣਥੱਕ ਸੇਵਕ ਸੀ। ਸ਼ਹੀਦ ਬੰਤਾ ਸਿੰਘ ਦੇ ਹਮ ਉਮਰ ਅਤੇ ਉਨ੍ਹਾਂ ਦੇ ਸਾਥੀ ਇਹ ਗੱਲ ਕਿਹਾ ਕਰਦੇ ਸਨ ਕਿ ਹਿੰਦੁਸਤਾਨ ਦੇ ਸ਼ਾਇਦ ਹੀ ਕਿਸੇ ਪਰਿਵਾਰ ਗ਼ਦਰੀ ਬਾਬਿਆਂ ਦੀ ਰਿਹਾਇਸ਼ ਤੇ ਰੋਟਾ ਪਾਣੀ ਵਜੋਂ ਇੰਨੀ

ਮਦਦ ਕੀਤੀ ਹੋਵੇ ਜਿੰਨੀ ਬੰਤਾ ਸਿੰਘ ਸੰਘਵਾਲ ਦੇ ਪਰਿਵਾਰ ਵਲੋਂ ਕੀਤੀ ਗਈ। ਸ. ਬੰਤਾ ਸਿੰਘ ਦੇ ਪਰਿਵਾਰ ਦੇ ਮੈਂਬਰਾਂ ਉੱਪਰ ਅਤੇ ਸਾਰੇ ਪਿੰਡ ਸੰਘਵਾਲ ਉੱਪਰ ਸੱਤ ਸਾਲ ਸਖ਼ਤ ਪਹਿਰਾ ਰੱਖਿਆ। ਸ. ਬੰਤਾ ਸਿੰਘ ਸੰਘਵਾਲ ਦੀ ਪਤਨੀ ਅਤੇ ਉਸਦੇ ਦੋ ਬੱਚੇ ਬਖਸ਼ਿਸ਼ ਸਿੰਘ ਅਤੇ ਅਜੀਤ ਸਿੰਘ ਉੱਪਰ ਖਾਸ ਨਿਗਰਾਨੀ ਰੱਖੀ ਜਾਂਦੀ ਸੀ। ਸ. ਬੰਤਾ ਸਿੰਘ ਦੇ ਪਰਿਵਾਰ ਦੇ 13 ਮੈਂਬਰਾਂ ਨੇ ਬਹੁਤ ਹੀ ਮੁਸੀਬਤਾਂ ਝੱਲੀਆਂ।

**ਸ਼ਹੀਦ ਬੰਤਾ ਸਿੰਘ ਚੈਰੀਟੇਬਲ ਟਰੱਸਟ ਜਲੰਧਰ ਦੁਆਰਾ ਸ਼ਹੀਦਾਂ ਦੀ ਯਾਦ ਵਿੱਚ ਅਨੇਕਾਂ ਉਪਰਾਲੇ**

ਸ਼ਹੀਦ ਬੰਤਾ ਸਿੰਘ ਚੈਰੀਟੇਬਲ ਟਰੱਸਟ ਜਲੰਧਰ ਦ ਪ੍ਰਧਾਨ ਉਘੇ ਸਰਜਨ ਡਾ. ਜੀ.ਐਸ ਗਿਲ ਜਨਤਾ ਹਸਪਤਾਲ ਅਤੇ ਸਮੂਹ ਮੈਂਬਰਾਂ ਦੇ ਭਰਪੂਰ ਯਤਨਾਂ ਸਦਕਾ ਇਨ੍ਹਾਂ ਦੇਸ਼ ਭਗਤਾਂ ਦੀ ਯਾਦ ਨੂੰ ਤਾਜਾ ਰੱਖਣ ਲਈ ਅਨੇਕਾਂ ਉਪਰਾਲੇ ਕੀਤੇ ਜਾਂਦੇ ਹਨ। ਸ਼ਹੀਦ ਊਧਮ ਸਿੰਘ ਵੈਲਫੇਅਰ ਟਰੱਸਟ ਬਰਮਿੰਘਮ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਸਹਿਯੋਗ ਨਾਲ ਪਠਾਨਕੋਟ ਬਾਈਪਾਸ ਚੌਂਕ ਜਲੰਧਰ ਵਿਖੇ ਸ਼ਹੀਦ ਬੰਤਾ ਸਿੰਘ ਦਾ ਬੁੱਤ ਲਗਾਇਆ ਗਿਆ। ਇਸ ਚੌਂਕ ਦਾ ਨਾਮ ਸ਼ਹੀਦ ਬੰਤਾ ਸਿੰਘ ਸੰਘਵਾਲ ਚੌਂਕ ਰੱਖਿਆ ਗਿਆ। ਮਹਾਨ ਗ਼ਦਰੀ ਬਾਬੇ ਮਾਰਗ ਰਖਵਾਇਆ ਗਿਆ। ਸ਼ਹੀਦ ਬੰਤਾ ਸਿੰਘ ਸ਼ਹੀਦ ਅਰੂੜ ਸਿੰਘ ਸੰਘਵਾਲ ਸਟੇਡੀਅਮ ਬਣਾਇਆ ਗਿਆ। ਸ. ਅਵਤਾਰ ਸਿੰਘ ਜੌਹਲ ਯੂ.ਕੇ ਅਤੇ ਸ. ਸਰਵਣ ਸਿੰਘ ਸੰਘਵਾਲ ਯੂ.ਕੇ ਨੇ ਮਹਾਨ ਗ਼ਦਰੀ ਬਾਬੇ ਇੰਟਰਨੈਸ਼ਨਲ ਲਾਇਬ੍ਰੇਰੀ ਬਣਵਾਈ। ਸ਼ਹੀਦ ਬੰਤਾ ਸਿੰਘ ਚੈਰੀਟੇਬਲ ਟਰੱਸਟ ਵਲੋਂ ਫਰੀ ਨਸ਼ਾ ਛਡਾਊ ਸੈਂਟਰ ਜਨਤਾ ਹਸਪਤਾਲ ਵਿਚ ਚਲਾਇਆ ਜਾਂਦਾ ਹੈ ਅਤੇ ਦੇਸ਼ ਭਗਤਾਂ ਦੀ ਯਾਦ ਵਿਚ ਫਰੀ ਮੈਡੀਕਲ ਕੈਂਪ ਲਗਾਏ ਜਾਂਦੇ ਹਨ ਅਤੇ ਗਰੀਬ ਅਤੇ ਲੋੜਵੰਦ ਮਰੀਜਾਂ ਦਾ ਫਰੀ ਇਲਾਜ ਕੀਤਾ ਜਾਂਦਾ ਹੈ।

* (ਪੋਤਰੀ ਸ਼ਹੀਦ ਬੰਤਾ ਸਿੰਘ ਸੰਘਵਾਲ)



ਦੇਹ ਸ਼ਿਵਾ ਬਰ ਮੋਹਿ ਇਹੈ
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰ ਸਿਉ ਜਬ ਜਾਇ ਲਰੋਂ
ਨਿਸਚੈ ਕਰ ਅਪੁਨੀ ਜੀਤ ਕਰੋਂ॥
(ਸ੍ਰੀ ਗੁਰੂ ਗੋਬਿੰਦ ਸਿੰਘ ਜੀ)



ਸ਼ਹੀਦ ਕਰਤਾਰ ਸਿੰਘ ਸਰਾਭਾ

## 4

### ਆਜ਼ਾਦੀ ਦੀ ਵੀਰ ਗਾਥਾ ਦਾ ਗੂੰਜਵਾਂ ਬੋਲ

# ਸ਼ਹੀਦ ਕਰਤਾਰ ਸਿੰਘ ਸਰਾਭਾ

- *ਜਸਬੀਰ ਸਿੰਘ ਸਰਨਾ (ਡਾ.)

### ਜੀਵਨ ਦੀ ਮੁੱਢਲੀ ਪੈੜ

ਸ੍ਰ. ਮੰਗਲ ਸਿੰਘ ਗਰੇਵਾਲ ਦੇ ਘਰ ਪਿੰਡ ਸਰਾਭਾ (ਲੁਧਿਆਣਾ, ਪੰਜਾਬ) ਵਿੱਚ ਬਾਲਕ ਕਰਤਾਰ ਸਿੰਘ ਦਾ ਜਨਮ 24 ਮਈ 1896 ਨੂੰ ਹੋਇਆ। ਜ਼ਿੰਦਗੀ ਦੀਆਂ ਕੁੱਝ ਖੜ੍ਹਾਵਾਂ ਹੀ ਤੁਰਿਆ ਸੀ ਕਿ ਮਾਤਾ ਅਤੇ ਪਿਤਾ ਜੀ ਅਲਵਿਦਾ ਆਖ ਗਏ। ਬਾਲਕ ਕਰਤਾਰ ਸਿੰਘ ਨੂੰ ਆਪਣੇ ਬਾਬੇ ਨੇ ਚੰਗੀ ਤਰ੍ਹਾਂ ਪ੍ਰਵਰਸ਼ ਕੀਤੀ। ਪੰਜਵੀਂ ਜਮਾਤ ਆਪਣੇ ਪਿੰਡ ਦੇ ਸਕੂਲ ਤੋਂ ਪਾਸ ਕਰ ਕੇ, ਉਹ 'ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ' ਵਿਚ ਦਾਖਲ ਹੋਇਆ। ਦਸਵੀਂ ਦੀ ਪੜ੍ਹਾਈ ਦੌਰਾਨ ਉਹ ਸਕੂਲ ਦੀ ਖੇਡ ਟੀਮ ਦਾ ਮੋਹਰੀ ਬਣ ਗਿਆ। ਸਕੂਲ ਜਾਣ ਤੋਂ ਪਹਿਲਾਂ ਪਿੰਡ ਦੇ ਗੁਰਦੁਆਰਾ ਨਤਮਸਤਕ ਹੁੰਦਾ। ਸਿੱਖ ਸ਼ਹੀਦਾਂ ਅਤੇ ਸੂਰਮਿਆਂ ਦੀ ਲਾਸਾਨੀ ਕੁਰਬਾਨੀਆਂ ਬਾਰੇ ਉਹ ਆਪਣੇ ਬਾਬੇ ਅਤੇ ਚਾਚੇ ਕੋਲੋਂ ਲਗਾਤਾਰ ਸੁਣਦਾ ਰਹਿੰਦਾ। ਦਸਵੀਂ ਪੜ੍ਹਦਿਆਂ ਹੀ ਉਸ ਨੂੰ ਆਪਣਾ ਚਾਚਾ ਉੜੀਸਾ ਲੈ ਗਿਆ, ਜਿੱਥੇ ਦਸਵੀਂ ਪਾਸ ਕਰ ਕੇ, ਉਹ ਕਾਲਜ ਦਾਖਲ ਹੋਇਆ। ਅਜੇ ਉਹ ਸੋਲਾਂ ਵਰ੍ਹੇ ਦਾ ਹੀ ਸੀ, ਕਿ ਸਾਰੇ ਰਿਸ਼ਤੇਦਾਰਾਂ ਨੇ ਸਲਾਹ ਕਰ ਕੇ ਉਸ ਨੂੰ ਸੈਂਨ ਫਿਰਾਂਸਿਸਕੋ (ਕੈਲਾਫ਼ੋਰਨੀਆਂ, ਅਮਰੀਕਾ) ਜਨਵਰੀ 1912 ਨੂੰ ਭੇਜ ਦਿੱਤਾ। ਇਮੀਗ੍ਰੇਸ਼ਨ ਆਫ਼ਿਸਰ ਵਲੋਂ ਹਿੰਦੁਸਤਾਨੀਆਂ ਨੂੰ ਬੜਾ ਤੰਗ ਕੀਤਾ ਜਾਂਦਾ ਸੀ, ਜਿਸ ਦੇ ਵਤੀਰੇ ਨੇ ਕਰਤਾਰ ਸਿੰਘ ਦੇ ਜੀਵਨ ਤੇ ਬੜਾ ਅਸਰ ਕੀਤਾ। 1914 ਵਿਚ ਬਹੁਤੇ ਹਿੰਦੁਸਤਾਨੀ ਬਦੇਸ਼ਾਂ ਵਿਚ ਜਾ ਕੇ ਮਜ਼ਦੂਰੀ, ਫ਼ੌਜ ਵਿੱਚ ਭਰਤੀ ਆਦਿ ਲਈ ਜਾਂਦੇ ਸਨ। ਕਰਤਾਰ ਸਿੰਘ ਨੇ ਆਪਣਾ ਨਾਂ ਕਿਮਿਸਟਰੀ ਦੀ ਡਿਗਰੀ ਲਈ ਯੂਨੀਵਰਸਿਟੀ ਆਫ਼ ਕੈਲਾਫ਼ੋਰਨੀਆ (ਬਰੱਕਲੇ) ਵਿਚ ਦਰਜ ਕਰਾਇਆ। ਬਾਗ਼ਾਂ ਵਿੱਚ ਮੇਵਾ ਚੁਣਨ ਲਈ ਮਜ਼ਦੂਰੀ ਕਰਦਾ ਅਤੇ ਰਾਤ ਨੂੰ ਯੂਨੀਵਰਸਿਟੀ ਪੜ੍ਹਨ ਜਾਂਦਾ। ਉਹ ਵਿਦਿਆਰਥੀਆਂ ਅਤੇ ਕਾਮਿਆਂ ਵਿੱਚ ਰਿੱਚ ਮਿਚ ਗਿਆ। ਉਹ ਹਿੰਦੁਸਤਾਨੀ ਵਿਦਿਆਰਥੀਆਂ ਦੀ ਬਣੀ ਸੰਸਥਾ 'ਨਾਲੰਦਾ ਕਲਬ' ਵਿੱਚ ਸ਼ਾਮਲ ਹੋਇਆ, ਜਿੱਥੇ ਆਜ਼ਾਦੀ ਹਾਸਲ ਕਰਨ ਦੇ ਵਿਚਾਰ-ਵਿਟਾਂਦਰੇ ਹੁੰਦੇ ਰਹਿੰਦੇ।

### ਧਾਰਮਿਕ ਚੇਤਨਾ ਵੱਲ

ਸ੍ਰ. ਕਰਤਾਰ ਸਿੰਘ ਸਰਾਭਾ ਦਾ ਧਾਰਮਿਕ ਦ੍ਰਿਸ਼ਟੀਕੋਣ ਬੜਾ ਬਲਵਾਨ ਅਤੇ ਅਧਿਐਨ ਮੁੱਖੀ ਸੀ। ਉਹ ਮੁੱਢ ਤੋਂ ਹੀ ਸਕੂਲ ਜਾਣ ਤੋਂ ਪਹਿਲਾਂ ਪਿੰਡ ਦੇ ਗੁਰਦੁਆਰੇ ਜਾਂਦਾ ਅਤੇ ਸਿੱਖੀ ਦੇ ਗੌਰਵਮਈ ਵਿਰਸੇ ਬਾਰੇ ਚੇਤਨ ਹੁੰਦਾ। ਸਿੱਖ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਸਿੱਖ ਸ਼ਹੀਦਾਂ ਦੀਆਂ ਸਾਖੀਆਂ ਉਹ ਆਪਣੇ ਹਮਜਮਾਤੀਆਂ ਨਾਲ ਸਾਂਝੀਆਂ ਕਰ ਕੇ ਫ਼ਖਰ ਮਹਿਸੂਸ ਕਰਦਾ ਰਹਿੰਦਾ। ਉਹ ਦਸਵੀਂ ਪੜ੍ਹਦਿਆਂ ਹੀ ਸਿੱਖ ਇਤਿਹਾਸ ਦਾ ਅਧਿਐਨ ਕਰ ਚੁੱਕਾ ਸੀ। ਇਸੇ ਧਾਰਮਿਕ ਚੇਤਨਾ ਨੇ ਉਸ ਨੂੰ ਗੁਲਾਮੀ ਦੀਆਂ ਜੰਜ਼ੀਰਾਂ ਤੋੜ ਕੇ ਹਿੰਦੁਸਤਾਨ ਦੀ ਆਜ਼ਾਦੀ ਲਈ ਮੀਰੇ-ਕਾਰਵਾਂ ਬਣਾ ਦਿੱਤਾ ਸੀ। ਸਿੱਖ ਗੁਰੂਆਂ ਅਤੇ ਸ਼ਹੀਦਾਂ ਦੀਆਂ

ਅਨੋਖੀਆਂ ਕੁਰਬਾਨੀਆਂ ਉਸ ਲਈ ਪ੍ਰੇਰਨਾ-ਸਰੋਤ ਅਤੇ ਆਦਰਸ਼ ਹੋ ਨਿਬੜੀਆਂ।1910-1912 ਦੇ ਵਰ੍ਹਿਆਂ ਦੌਰਾਨ ਉਸ ਨੇ ਬਹੁਤ ਸਾਰੀਆਂ ਸਿੱਖ ਇਤਿਹਾਸ, ਤਵਾਰੀਖ ਦੀਆਂ ਕਿਤਾਬਾਂ ਪੜ੍ਹ ਲਈਆਂ ਸਨ। ਉਹ ਪੰਜਾਬੀ ਲਿਖਣ-ਪੜ੍ਹਨ ਵਿਚ ਮੁਹਾਰਤ ਰੱਖਦਾ ਸੀ, ਉੱਥੇ ਅੰਗ੍ਰੇਜ਼ੀ ਵਿੱਚ ਵੀ ਪ੍ਰਬੀਨ ਸੀ।

**ਗਦਰ ਪਾਰਟੀ ਦੀ ਸਥਾਪਨਾ**

ਮਾਰਚ-ਅਪ੍ਰੈਲ 1913 ਵਿੱਚ ਗਦਰ ਪਾਰਟੀ ਦੀ ਸਥਾਪਨਾ ਕੈਲਾਫ਼ੋਰਨੀਆਂ ਵਿੱਚ ਰਹਿ ਰਹੇ ਹਿੰਦੁਸਤਾਨੀਆਂ ਨੇ ਕੀਤੀ ਤਾਂ ਜੋ ਅੰਗ੍ਰੇਜ਼ਾਂ ਦੀ ਗੁਲਾਮੀ ਤੋਂ ਹਿੰਦੁਸਤਾਨ ਨੂੰ ਆਜ਼ਾਦ ਕਰਾਇਆ ਜਾ ਸਕੇ।ਉਹਨਾਂ ਦਾ ਪ੍ਰਮੁੱਖ ਮੰਤਵ ਸੀ 'ਦੇਸ਼ ਨੂੰ ਆਜ਼ਾਦ ਕਰਨ ਲਈ ਹਰ ਹੀਲਾ ਵਰਤਿਆ ਜਾਵੇ'।ਕੈਲਾਫ਼ੋਰਨੀਆਂ ਵਿੱਚ ਬਹੁਤੇ ਗਦਰੀਆਂ ਨੂੰ ਇਕੱਠਾ ਕਰਨ ਦਾ ਸੇਹਰਾ ਸ੍ਰ. ਕਰਤਾਰ ਸਿੰਘ ਸਰਾਭਾ ਨੂੰ ਜਾਂਦਾ ਹੈ।ਬਾਬਾ ਸੋਹਨ ਸਿੰਘ ਭਕਨਾ ਨੇ ਗਦਰ ਪਾਰਟੀ ਦੀ ਬੁਨਿਆਦ ਰੱਖੀ। ਉਹ ਇਸ ਪਾਰਟੀ ਦੇ ਪ੍ਰਧਾਨ ਸਨ ਅਤੇ ਲਾਲਾ ਹਰਦਿਆਲ ਸਕੱਤਰ ਚੁਣੇ ਗਏ। ਸ੍ਰ. ਕਰਤਾਰ ਸਿੰਘ ਮਜ਼ਦੂਰਾਂ ਅਤੇ ਵਿਦਿਆਰਥੀਆਂ ਕੋਲ ਜਾ ਕੇ ਮੀਟਿੰਗਾਂ ਕਰਦਾ ਅਤੇ ਗਦਰੀ ਨੇਤਾਵਾਂ ਨੂੰ ਨਾਲ ਲੈ ਜਾ ਕੇ ਭਾਸ਼ਨ ਦੇਂਦੇ ਅਤੇ ਅੰਗ੍ਰੇਜ਼ਾਂ ਖ਼ਿਲਾਫ਼ ਲਾਮਬੰਦ ਕਰਦਾ ਰਹਿੰਦਾ। ਸ੍ਰ. ਕਰਤਾਰ ਸਿੰਘ ਜੋ ਕਹਿੰਦਾ ਸੀ ਉਸ ਤੇ ਅਮਲ ਕਰਨਾ ਉਸ ਦਾ ਦਸਤੂਰ ਬਣ ਗਿਆ ਸੀ।

**'ਗਦਰ' ਅਖ਼ਬਾਰ ਦੀ ਸ਼ੁਰੂਆਤ**

ਸ੍ਰ. ਕਰਤਾਰ ਸਿੰਘ ਸਰਾਭਾ ਨੇ ਯੂਨੀਵਰਸਿਟੀ ਦੀ ਪੜ੍ਹਾਈ ਛੱਡ ਕੇ ਲਾਲਾ ਹਰਦਿਆਲ ਨਾਲ ਸਲਾਹ-ਮਸ਼ਵਰਾ ਕਰ ਕੇ ਅਤੇ ਬਾਬਾ ਸੋਹਨ ਸਿੰਘ ਭਕਨਾ ਵਲੋਂ ਹਰੀ ਝੰਡੀ ਮਿਲਦੇ ਸਾਰ ਹੀ ਇਨਕਲਾਬੀ ਅਖ਼ਬਾਰ 'ਗਦਰ' 1 ਨਵੰਬਰ 1913 ਨੂੰ ਸ਼ੁਰੂ ਕੀਤਾ।ਇਹ ਪੰਜਾਬੀ, ਹਿੰਦੀ, ਉਰਦੂ, ਬੰਗਾਲੀ, ਗੁਜਰਾਤੀ ਅਤੇ ਪਸ਼ਤੋ ਭਾਸ਼ਾਵਾਂ ਵਿੱਚ ਛੱਪਣਾ ਸ਼ੁਰੂ ਹੋਇਆ।ਸ੍ਰ. ਕਰਤਾਰ ਸਿੰਘ ਦਾ ਕੰਮ ਪੰਜਾਬੀ (ਗੁਰਮੁਖੀ) ਐਡੀਸ਼ਨ ਪ੍ਰਕਾਸ਼ਿਤ ਕਰਨਾ ਸੀ ਅਤੇ ਉਹ ਉਸ ਦਾ ਸੰਪਾਦਕੀ, ਲੇਖ, ਕਵਿਤਾਵਾਂ ਲਿਖਣ ਵਿੱਚ ਰੁੱਝ ਗਿਆ।ਜਿਸ ਹੱਥੀ ਮਸ਼ੀਨ ਤੇ ਅਖ਼ਬਾਰ ਛੱਪਦਾ ਸੀ ਉਸ ਨੂੰ ਚਲਾਉਣ ਦਾ ਕੰਮ ਵੀ ਕਰਤਾਰ ਸਿੰਘ ਸਰਾਭਾ ਕਰਦਾ ਸੀ। ਇਸ ਅਖ਼ਬਾਰ ਨੂੰ ਸੰਸਾਰ ਦੇ ਹਰ ਦੇਸ਼ ਵਿੱਚ ਭੇਜਿਆ ਜਾਂਦਾ ਸੀ। ਇਸ ਅਖ਼ਬਾਰ ਰਾਹੀਂ ਸਾਰੇ ਹਿੰਦੁਸਤਾਨੀਆਂ ਨੂੰ ਅੰਗ੍ਰੇਜ਼ਾਂ ਦੇ ਖ਼ਿਲਾਫ਼ ਲੜਨਾ, ਹਥਿਆਰ ਬੰਦ ਟ੍ਰੇਨਿੰਗ, ਬਾਰੂਦ ਅਤੇ ਹਥਿਆਰਾਂ ਦੀ ਸਿਖਲਾਈ ਬਾਰੇ ਜਾਣਕਾਰੀ ਦਿੱਤੀ ਜਾਂਦੀ ਸੀ। ਇਹ ਸ੍ਰ. ਕਰਤਾਰ ਸਿੰਘ ਸਰਾਭਾ ਦੀ ਦੂਰ-ਦ੍ਰਿਸ਼ਟੀ ਸੀ ਕਿ ਉਸ ਨੇ ਪਾਰਟੀ ਦੇ ਝੰਡੇ ਵਿੱਚ ਤਿੰਨ ਰੰਗਾਂ (ਭਾਵ ਸਿੱਖਾਂ, ਮੁਸਲਮਾਨਾਂ ਅਤੇ ਹਿੰਦੂਆਂ) ਨੂੰ ਰਖਿਆ।ਗਦਰੀ ਬਗਾਵਤ ਦੀ ਧਾਰਮਿਕ ਚੇਤਨਾ ਕਾਰਨ ਹੀ ਬਾਬਾ ਵਿਸਾਖਾ ਸਿੰਘ ਇਸ ਲਹਿਰ ਵਿੱਚ ਕੁੱਦ ਪਏ ਸਨ। ਇਸ ਗਦਰ ਅਖ਼ਬਾਰ ਰਾਹੀਂ ਸਾਰੀ ਪਾਰਟੀ ਬੜੀ ਪ੍ਰਸਿੱਧ ਹੋਈ ਅਤੇ ਹਰ ਸ਼ੋਬੇ ਦੇ ਹਿੰਦੁਤਸਾਨੀ ਇਸ ਨਾਲ ਜੁੜ ਕੇ ਫ਼ਖ਼ਰ ਮਹਿਸੂਸ ਕਰਨ ਲੱਗੇ।

**ਫ਼ੈਸਲਾਕੁੰਨ ਬਗਾਵਤ ਵੱਲ**

ਪਹਿਲੀ ਸੰਸਾਰ ਜੰਗ 1914 ਵਿੱਚ ਅੰਗ੍ਰੇਜ਼ ਪੂਰੀ ਤਰ੍ਹਾਂ ਲੜਾਈ ਵਿੱਚ ਮਸਰੂਫ਼ ਹੋ ਗਏ।ਗਦਰ ਪਾਰਟੀ ਨੇ ਨੇਤਾਵਾਂ ਨੇ ਚੰਗਾ ਮੌਕਾ ਜਾਣ ਕੇ "ਐਲਾਨੇ ਜੰਗ' ਦਾ ਬਿਗਲ ਵੱਜਾ ਦਿੱਤਾ ਅੰਗ੍ਰੇਜ਼ਾਂ ਖਿਲਾਫ਼।" ਸਟੋਕਟਨ ਵਿੱਚ ਫ਼ਰਵਰੀ 1914 ਨੂੰ ਹਿੰਦੁਸਤਾਨ ਦੇ ਆਜ਼ਾਦੀ ਝੰਡੇ ਨੂੰ ਲਹਿਰਾਇਆ ਗਿਆ।ਕਰਤਾਰ ਸਿੰਘ ਨੇ ਮੁੱਖ ਭਾਸ਼ਨ ਦਿੱਤਾ।ਸ੍ਰ. ਕਰਤਾਰ ਸਿੰਘ, ਕਰਾਂਤੀ ਗੁਪਤਾ ਅਤੇ ਇਕ ਅਮਰੀਕਨ ਜੈਕ ਨਾਲ ਜਾਪਾਨ ਜਾ ਕੇ ਬਾਬਾ ਗੁਰਦਿਤ ਸਿੰਘ ਨੂੰ

ਕੂਬੇ (Kobe) ਮਿਲ ਕੇ ਕਈ ਗੁਪਤ ਵਿਚਾਰਾਂ ਕੀਤੀਆਂ। ਗਦਰ ਅਖ਼ਬਾਰ ਨੇ 5 ਅਗਸਤ 1914 ਨੂੰ ਐਲਾਨੇ ਜੰਗ ਦਾ ਇਸ਼ਤਿਹਾਰ ਛਾਪ ਦਿੱਤਾ। ਇਸ ਅਖ਼ਬਾਰ ਦੀਆਂ ਹਜ਼ਾਰਾਂ ਕਾਪੀਆਂ ਫ਼ੌਜੀ ਛਾਉਣੀਆਂ, ਪਿੰਡਾਂ ਅਤੇ ਸ਼ਹਿਰਾਂ ਵਿੱਚ ਵੰਡੀਆਂ ਗਈਆਂ। ਸ੍ਰ. ਕਰਤਾਰ ਸਿੰਘ 15 ਸਤੰਬਰ 1914 ਨੂੰ ਅਮਰੀਕਾ ਤੋਂ ਪੰਜਾਬ ਵੱਲ ਆ ਗਿਆ। ਦਸੰਬਰ 1914 ਨੂੰ ਭਾਈ ਪਰਮਾਨੰਦ ਹਿੰਦੁਸਤਾਨ ਪੁੱਜ ਕੇ ਲਹਿਰ ਨੂੰ ਤੇਜ਼ ਕੀਤਾ ਅਤੇ ਸ੍ਰ. ਕਰਤਾਰ ਸਿੰਘ ਨੂੰ ਪੰਜਾਬ ਵਿੱਚ ਬਗਾਵਤ ਦੀ ਜ਼ਿੰਮੇਵਾਰੀ ਸੌਂਪੀ ਗਈ। ਇਸੇ ਮਕਸਦ ਲਈ ਉਹ ਬੰਗਾਲ ਜਾ ਕੇ ਹਥਿਆਰ, ਬਾਰੂਦ, ਸਿੱਕਾ ਆਦਿ ਲੈ ਆਇਆ ਅਤੇ ਉੱਥੇ ਹੀ ਵਿਸ਼ਨੂੰ ਗੁਨੇਸ਼ ਪਿੰਗਲੇ, ਸਚਿੰਦਰਾ ਨਾਥ ਸਨਿਆਲ, ਰਾਸ ਬਿਹਾਰੀ ਬੋਸ ਨਾਲ ਸੰਪਰਕ ਸਥਾਪਤ ਕੀਤੇ। ਪਿੰਗਲੇ ਨਾਲ ਜਾ ਕੇ ਮੇਰਟ, ਆਗਰਾ, ਬਨਾਰਸ, ਅਲਾਹਾਬਾਦ, ਅੰਬਾਲਾ, ਲਾਹੌਰ ਤੇ ਰਾਵਲਪਿੰਡੀ ਛਾਉਣੀਆਂ ਵਿੱਚ ਜਾ ਕੇ ਫ਼ੌਜੀਆਂ ਨੂੰ ਬਗਾਵਤ ਕਰਨ ਲਈ ਤਿਆਰ ਕੀਤਾ। ਕਰਤਾਰ ਸਿੰਘ ਅਤੇ ਉਸ ਦੇ ਸਾਥੀਆਂ ਨੇ ਲੁਧਿਆਣਾ ਦੇ ਜੱਬੇਵਾਲ ਅਤੇ ਲੋਹਟਬਦੀ ਨਗਰਾਂ ਵਿੱਚ ਬੰਬ ਬਣਾਉਣੇ ਸ਼ੁਰੂ ਕੀਤੇ। ਇਸ ਮਿਸ਼ਨ ਦੀ ਪ੍ਰਾਪਤੀ ਲਈ ਜਨਵਰੀ 1915 ਵਿੱਚ ਸਾਥੀਆਂ ਸਮੇਤ ਅਮੀਰਾਂ ਨੂੰ ਲੁੱਟ ਕੇ ਪਾਰਟੀ ਲਈ ਫ਼ੰਡ ਇਕੱਠੇ ਕੀਤੇ।

ਜੁਗਾਂਤਰ ਗਰੁੱਪ ਦੇ ਨੇਤਾ ਜਤਿੰਦਰ ਨਾਥ ਮੁਖਰਜੀ ਦੀ ਮੁਲਾਕਾਤੀ ਚਿੱਠੀ ਲੈ ਕੇ ਹੀ ਪਿੰਗਲੇ ਅਤੇ ਬੋਸ ਵੱਲ ਕਰਤਾਰ ਸਿੰਘ ਬਨਾਰਸ ਪੁੱਜੇ ਸਨ ਅਤੇ ਇਹ ਇਤਲਾਹ ਦਿੱਤੀ ਕਿ 25,000 ਗਦਰੀ ਜਲਦੀ ਵਾਪਸ ਹਿੰਦੁਸਤਾਨ ਆ ਰਹੇ ਹਨ। ਇਕ ਮਹੀਨੇ ਮਗਰੋਂ ਸਿੱਖ ਗਦਰੀ ਬਾਬਿਆਂ ਦਾ ਜੱਥਾ ਵੀ ਪੰਜਾਬ ਪੁਜਣਾ ਸੀ। ਬੰਦਰਗਾਹਾਂ ਤੇ ਪੁੱਜਦੇ ਹੀ ਬਹੁਤ ਸਾਰੇ ਗਦਰੀ ਨੇਤਾਵਾਂ ਨੂੰ ਹਿਰਾਸਤ ਵਿੱਚ ਲੈ ਲਿਆ ਗਿਆ। ਹਿਰਾਸਤਾਂ ਦੇ ਬਾਵਜੂਦ ਗਦਰ ਪਾਰਟੀ ਦੇ ਮੈਂਬਰਾਂ ਦੀ ਮੀਟਿੰਗ ਲਡੋਵਾਲ (ਲੁਧਿਆਣਾ) ਵਿੱਚ ਹੋਈ ਜਿੱਥੇ ਜੰਗੀ ਪੈਂਤੜੇਬਾਜ਼ੀ ਦੇ ਨਕਸ਼ ਉਲੀਕੇ ਗਏ। ਦੋ ਗਦਰੀ ਸ੍ਰ. ਵਰਿਆਮ ਸਿੰਘ ਅਤੇ ਰਾਮ ਰਾਖਾ ਬੰਬਾਂ ਦਾ ਪ੍ਰਯੋਗ ਕਰਦੇ ਮਾਰੇ ਗਏ। ਰਾਸ਼ ਬਿਹਾਰੀ ਬੋਸ ਦੇ 25 ਜਨਵਰੀ 1915 ਨੂੰ ਪੁੱਜਣ ਤੇ 12 ਫ਼ਰਵਰੀ ਦੀ ਮੀਟਿੰਗ ਵਿੱਚ ਇਹ ਫ਼ੈਸਲਾ ਹੋਇਆ ਕਿ ਫ਼ਰਵਰੀ 21 ਨੂੰ ਬਗਾਵਤ ਦਾ ਆਗਾਜ਼ ਹੋਵੇਗਾ। ਪਹਿਲਾਂ ਮੀਆਂ ਮੀਰ ਅਤੇ ਫ਼ਿਰੋਜ਼ਪੁਰ ਛਾਉਣੀ ਕਾਬੂ ਕਰ ਕੇ ਅੰਬਾਲਾ ਅਤੇ ਦਿਲੀ ਬਾਰੇ ਵਿਚਾਰਾਂ ਹੋਈਆਂ।

**ਵਿਸ਼ਵਾਸਘਾਤੀ ਦਾ ਰੋਲ**

ਗਦਰ ਪਾਰਟੀ ਵਿੱਚ ਇੱਕ ਕ੍ਰਿਪਾਲ ਸਿੰਘ ਨਾਂ ਦਾ ਪੁਲੀਸ ਵਾਲਾ ਮੁਖਬਰੀ ਕਰਦਾ ਸੀ। ਫ਼ਰਵਰੀ 19 ਨੂੰ ਬਹੁਤੇ ਮੈਂਬਰਾਂ ਨੂੰ ਗ੍ਰਿਫ਼ਤਾਰ ਕਰਾਉਣ ਵਿੱਚ ਉਸ ਦੀ ਭੂਮਿਕਾ ਸੀ। ਉਸ ਨੇ ਸਰਕਾਰ ਨੂੰ ਸੰਭਾਵੀ ਬਗਾਵਤ ਦੀ ਸੂਹ ਦੇ ਦਿਤੀ ਸੀ। ਸਰਕਾਰ ਨੇ ਮੁਕਾਮੀ ਫੌਜੀਆਂ ਤੋਂ ਹਥਿਆਰ ਲੈ ਕੇ, ਬਗਾਵਤ ਨੂੰ ਫ਼ੇਲ ਕਰ ਦਿੱਤਾ। ਜੋ ਮੈਂਬਰ ਗ੍ਰਿਫ਼ਤਾਰੀ ਤੋਂ ਬੱਚ ਗਏ, ਉਨ੍ਹਾਂ ਹਿੰਦੁਸਤਾਨ ਛੱਡਣ ਦਾ ਮਨਸੂਬਾ ਬਣਾ ਲਿਆ ਸੀ। ਸ੍ਰ. ਕਰਤਾਰ ਸਿੰਘ ਸਰਾਭਾ, ਸ੍ਰ. ਹਰਨਾਮ ਸਿੰਘ ਟੁੰਡੀਲਾਟ ਅਤੇ ਸ੍ਰ. ਜਗਤ ਸਿੰਘ, ਸੁਰ ਸਿੰਘ ਕਾਬਲ (ਅਫ਼ਗਾਨਿਸਤਾਨ) ਜਾਣ ਵਿੱਚ ਸਫ਼ਲ ਹੋ ਗਏ। ਮਾਰਚ 2, 1915 ਨੂੰ ਉਹ ਸਾਥੀਆਂ ਸਮੇਤ ਵਾਪਸ ਆ ਕੇ ਚੱਕ ਨੰਬਰ 5, ਵਿਲਸਨ (ਸ਼ਾਹਪੁਰ ਜ਼ਿਲਾ) ਵਿੱਚ 22 ਕੱਵਲਰੀ ਫ਼ੌਜੀ ਟੁਕੜੀ ਵਿੱਚ ਪ੍ਰਚਾਰ ਕਰ ਰਹੇ ਸਨ। ਲਾਇਲਪੁਰ ਦੇ ਚੱਕ ਨੰਬਰ 5 ਤੋਂ ਹੀ ਰਿਸਲਾਦਾਰ ਗੰਡਾ ਸਿੰਘ ਨੇ ਸ੍ਰ. ਕਰਤਾਰ ਸਿੰਘ ਸਰਾਭਾ, ਸ੍ਰ. ਹਰਨਾਮ ਸਿੰਘ ਟੁੰਡੀਲਾਟ ਅਤੇ ਸ੍ਰ. ਜਗਤ ਸਿੰਘ ਸੁਰ ਸਿੰਘ ਨੂੰ ਗ੍ਰਿਫ਼ਤਾਰ ਕਰਾ ਦਿੱਤਾ।

**ਫ਼ੈਸਲੇ ਤੋਂ ਫ਼ਾਂਸੀ ਦੇ ਤਖ਼ਤੇ ਤੱਕ**

ਲਾਹੌਰ ਕਾਨਸਪਰੈਸੀ ਕੇਸ ਚਲ ਰਿਹਾ ਸੀ। ਪਹਿਲੇ ਕੇਸ 1914-15 ਵਿਚ ਗਦਰੀਆਂ

ਨੂੰ ਫ਼ਾਂਸੀ ਹੋ ਚੁੱਕੀ ਸੀ। ਸ੍ਰ. ਕਰਤਾਰ ਸਿੰਘ ਸਰਾਭਾ ਨੂੰ 63 ਹੋਰ ਗਦਰੀਆਂ ਸਮੇਤ ਸਤੰਬਰ 13, 1915 ਨੂੰ ਸੈਂਟ੍ਰਲ ਜੇਲ੍ਹ, ਲਾਹੌਰ ਵਿੱਚ ਕੈਦ ਕਰ ਕੇ ਮੌਤ ਦੀ ਸਜ਼ਾ ਸੁਣਾ ਦਿੱਤੀ ਸੀ। ਉਸ ਦੀ ਪੇਸ਼ੀ ਦੌਰਾਨ ਸਾਰੇ ਜੱਜ ਉਸ ਦੀ ਤੀਖਣ ਬੁੱਧੀ ਦੇ ਕਾਇਲ ਸਨ। ਅਦਾਲਤ ਨੇ ਆਪਣੇ ਫ਼ੈਸਲੇ ਵਿਚ ਸ੍ਰ. ਕਰਤਾਰ ਸਿੰਘ ਸਰਾਭਾ ਨੂੰ ਸਾਰੇ ਬਾਗੀਆਂ ਤੋਂ ਵੱਧ ਖ਼ਤਰਨਾਕ ਗਰਦਾਨਿਆ "The court observed that Kartar Singh was the most dangerous of all the rebels. He is may proud of the crimes committed by him. He does not deserve mercy and should be sentenced to death."

ਆਜ਼ਾਦੀ ਦੇ ਇਸ ਘੁਲਾਟੀਏ ਨੂੰ 18 ਹੋਰ ਗਦਰੀਆਂ ਵਾਂਗ ਸੈਂਟਰਲ ਜੇਲ੍ਹ, ਲਾਹੌਰ ਵਿਚ 16 ਨਵੰਬਰ 1915 ਨੂੰ ਫ਼ਾਂਸੀ ਦੇ ਤਖ਼ਤੇ ਤੇ ਚਾੜ੍ਹ ਦਿਤਾ ਗਿਆ। ਫ਼ਾਂਸੀ ਲਗਣ ਸਮੇਂ ਉਸ ਨੇ ਆਪਣਾ ਲਿਖਿਆ ਆਜ਼ਾਦੀ ਗੀਤ ਗਾਇਆ :

"ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ
ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੀ
ਜਿਨ੍ਹਾਂ ਦੇਸ਼ ਸੇਵਾ 'ਚ ਪੈਰ ਪਾਇਆ
ਉਨ੍ਹਾਂ ਲੱਖਾਂ ਮੁਸੀਬਤਾਂ ਝਲੀਆਂ ਨੀ।"

ਸ੍ਰ. ਕਰਤਾਰ ਸਿੰਘ ਸਰਾਭਾ ਸ਼ਹੀਦੀ ਦਾ ਚਿੰਨ੍ਹ ਬਣ ਕੇ ਬਹੁਤ ਸਾਰੇ ਭਾਰਤੀਆਂ ਲਈ ਬਹਾਦਰੀ ਅਤੇ ਕੁਰਬਾਨੀ ਦਾ ਪ੍ਰੇਰਨਾ ਸਰੋਤ ਵਾਂਗ ਉੱਭਰਿਆ ਹੈ। ਸ਼ਹੀਦ ਭਗਤ ਸਿੰਘ, ਸ੍ਰ. ਕਰਤਾਰ ਸਿੰਘ ਸਰਾਭਾ ਨੂੰ ਆਪਣਾ ਗੁਰੂ-ਦੋਸਤ ਅਤੇ ਵੱਡਾ ਭਾਈ ਸਮਝਦਾ ਸੀ। ਇਹੋ ਕਾਰਨ ਸੀ ਕਿ ਭਗਤ ਸਿੰਘ, ਸ੍ਰ. ਕਰਤਾਰ ਸਿੰਘ ਸਰਾਭਾ ਦਾ ਫ਼ੋਟੋ ਹਮੇਸ਼ਾ ਆਪਣੇ ਕੋਲ ਰੱਖਦਾ ਸੀ। ਇਸ ਮਹਾਨ ਆਜ਼ਾਦੀ ਘੁਲਾਟੀਏ ਦਾ ਬੁੱਤ ਲੁਧਿਆਣਾ ਵਿੱਚ ਲਗਾ ਹੈ। ਨਾਨਕ ਸਿੰਘ ਨਾਵਲਿਸਟ ਨੇ ਪੰਜਾਬੀ ਨਾਵਲ 'ਇਕ ਮਿਆਨ ਦੋ ਤਲਵਾਰਾਂ' ਸ੍ਰ. ਕਰਤਾਰ ਸਿੰਘ ਸਰਾਭਾ ਤੇ ਹੀ ਕੇਂਦਰਿਤ ਕੀਤਾ ਹੈ।

## ਸਹਾਇਕ ਪੁਸਤਕਾਂ


1. ਮਲਵਿੰਦਰ ਸਿੰਘ ਵੜੈਚ - *ਸ਼ਹੀਦ ਕਰਤਾਰ ਸਿੰਘ ਸਰਾਭਾ*
2. ਵਿਸ਼ਵ ਭਾਰਤੀ - *ਗਦਰੀ ਯੋਧਾ - ਸ਼ਹੀਦ ਕਰਤਾਰ ਸਿੰਘ ਸਰਾਭਾ*
3. ਗਿ: ਨਾਹਰ ਸਿੰਘ - *ਆਜ਼ਾਦੀ ਦੀਆਂ ਲਹਿਰਾਂ* (1960)
4. ਜਗਜੀਤ ਸਿੰਘ - *ਗਦਰ ਪਾਰਟੀ ਲਹਿਰ* (1979)
5. ਗੁਰਚਰਨ ਸਿੰਘ ਸਹਿਸਰਾ - ਗਦਰ ਪਾਰਟੀ ਦਾ ਇਤਿਹਾਸ n.d
6. Biman Behari M, et.al - *Militant Nationalism in India*
7. G.S. Mohay - A Zeal for Freedom - Kartar Singh Sarabha (2007)
8. Fauja Singh (Ed) - *Who's who : Punjab Freedom Fighters (Vol 1)* (1972)
9. Harbans Singh (Ed) - *The Encyclopaedia of Sikhism (Vol. II)*, (1996)
10. Dr. Harjinder Singh Dilgir - *The Sikh Reference Book* (2007)



*** Swarn Colony, Tirlokpur Road,**
**Gole Gujral, Jammu Tawi - 180002 (INDIA**



ਜੋ ਸੂਰਾ ਤਿਸ ਹੀ ਹੋਇ ਮਰਣਾ॥
ਜੋ ਭਾਗੈ ਤਿਸੁ ਜੋਨੀ ਫਿਰਣਾ॥
(ਸ੍ਰੀ ਗੁਰੂ ਅਰਜਨ ਦੇਵ ਜੀ)



ਸ਼ਹੀਦ ਭਾਈ ਬਲਵੰਤ ਸਿੰਘ ਖੁਰਦਪੁਰ

5

# *ਸ਼ਹੀਦ ਭਾਈ ਬਲਵੰਤ ਸਿੰਘ ਜੀ ਖੁਰਦਪੁਰ

ਭਾਈ ਬਲਵੰਤ ਸਿੰਘ ਜੀ ਨੇ ਭਾਰਤ ਵਾਸੀਆਂ ਨੂੰ ਕੈਨੇਡਾ ਵਿਚ ਪੱਕੇ ਤੌਰ ਤੇ ਆਪਣੇ ਪ੍ਰੀਵਾਰ ਮੰਗਵਾ ਕੇ ਰਹਿਣ ਲਈ, ਸਿੱਖੀ ਦੇ ਪ੍ਰਚਾਰ, ਸਿੱਖਾਂ ਦੀ ਆਤਮਿਕ, ਸਮਾਜਿਕ ਅਤੇ ਆਰਥਿਕ ਭਲਾਈ ਲਈ ਅਨੇਕਾਂ ਉਪਰਾਲੇ ਕੀਤੇ, ਕਸ਼ਟ ਝੱਲੇ ਅਤੇ ਅਖੀਰ ਵਿਚ ਭਾਰਤ ਦੀ ਅਜ਼ਾਦੀ ਲਈ ਜੂਝਦੇ ਹੋਏ 16 ਮਾਰਚ 1917 ਨੂੰ ਸ਼ਹੀਦੀ ਦਾ ਜਾਮ ਪੀ ਗਏ।

ਭਾਈ ਬਲਵੰਤ ਸਿੰਘ ਜੀ ਦਾ ਜਨਮ 14 ਸਤੰਬਰ 1882 ਨੂੰ ਪਿਤਾ ਸ੍ਰ: ਬੁਧ ਸਿੰਘ ਜੀ ਦੇ ਰੱਜੇ ਪੁੱਜੇ ਘਰ, ਪਿੰਡ ਖੁਰਦਪੁਰ ਜ਼ਿਲਾ ਜਲੰਧਰ ਵਿਚ ਹੋਇਆ।ਮੁੱਢਲੀ ਵਿੱਦਿਆ ਤੋਂ ਉਪਰੰਤ ਆਪ ਜੀ ਨੂੰ ਮਿਡਲ ਸਕੂਲ ਆਦਮਪੁਰ ਦਾਖਲ ਕਰਵਾਇਆ ਗਿਆ।ਪ੍ਰੰਤੂ ਜਲਦੀ ਸ਼ਾਦੀ ਹੋ ਜਾਣ ਕਰ ਕੇ ਆਪ ਮਿਡਲ ਸਕੂਲ ਦੀ ਪੜ੍ਹਾਈ ਪੂਰੀ ਕਰਨ ਤੋਂ ਪਹਿਲਾਂ ਹੀ ਭਾਰਤ ਵਿੱਚ ਅੰਗਰੇਜ਼ ਸਰਕਾਰ ਦੀ ਫੌਜ ਵਿਚ ਭਰਤੀ ਹੋ ਗਏ।ਮਰਦਾਨ ਵਿਖੇ ਫੌਜ ਦੀ ਨੌਕਰੀ ਕਰਦੇ ਸਮੇਂ ਆਪ ਜੀ ਦਾ ਸੰਪਰਕ ਸੰਤ ਕਰਮ ਸਿੰਘ ਜੀ ਨਾਲ ਹੋਇਆ। ਜਿਸ ਦਾ ਸਦਕਾ ਉਹ ਸਿੱਖੀ ਵਿੱਚ ਪ੍ਰਪੱਕ ਹੋ ਗਏ।1905 ਵਿੱਚ ਆਪ ਜੀ ਨੇ ਫੌਜ ਦੀ ਨੌਕਰੀ ਤੋਂ ਅਸਤੀਫਾ ਦੇ ਦਿੱਤਾ।

ਅਪ੍ਰੈਲ 1906 ਵਿੱਚ ਆਪ ਕੈਨੇਡਾ ਆਏ।ਇਥੇ ਆ ਕੇ ਆਪ ਜੀ ਨੇ ਆਮ ਕਾਮਿਆਂ ਵਾਂਗ ਕੰਮ ਕੀਤਾ।ਆਪ ਜੀ ਨੇ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਵਿੱਚ ਸਰਗਰਮ ਹਿੱਸਾ ਲੈਕੇ ਖਾਸ ਭੂਮਿਕਾ ਨਿਭਾਈ ਅਤੇ ਕੈਨੇਡਾ ਦੇ ਪਹਿਲੇ ਗੁਰਦੁਆਰਾ ਸਾਹਿਬ (1866 ਵੈਸਟ ਸੈਕਿੰਡ ਐਵਨਿਊ, ਵੈਨਕੂਵਰ) ਦੀ ਉਸਾਰੀ ਵਿੱਚ ਸ਼ਲਾਘਾ ਯੋਗ ਸੇਵਾ ਕੀਤੀ।ਆਪ ਜੀ ਇਸ ਗੁਰਦੁਆਰਾ ਸਾਹਿਬ ਦੇ ਉਦਘਾਟਨ ਸਮੇਂ 19 ਜਨਵਰੀ 1908 ਨੂੰ ਸਰਬ ਸੰਮਤੀ ਨਾਲ ਪਹਿਲੇ ਗ੍ਰੰਥੀ ਸਿੰਘ ਨਿਯੁਕਤ ਕੀਤੇ ਗਏ।ਆਪ ਜੀ ਨੇ ਸਿੱਖੀ ਦਾ ਪ੍ਰਚਾਰ ਕਰਨ ਦੇ ਨਾਲ ਲੋਕ ਭਲਾਈ ਦੇ ਕੰਮਾਂ ਵਿੱਚ ਵੀ ਵਧ ਚੜ੍ਹ ਕੇ ਹਿੱਸਾ ਲਿਆ।ਉਸ ਸਮੇਂ ਦੀਆਂ ਸਿੱਖ ਕਮਿਉਨਿਟੀ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਬੇਅੰਤ ਸੇਵਾਵਾਂ ਕੀਤੀਆਂ।ਕੈਨੇਡਾ ਸਰਕਾਰ ਵਲੋਂ ਗਿਣੀ ਮਿਥੀ ਸਾਜਸ਼ ਅਧੀਨ ਸਿੱਖਾਂ ਨੂੰ ਬ੍ਰਿਟਿਸ਼ ਹਾਂਡੂਰਸ ਭੇਜਣ ਦੀ ਸਕੀਮ ਨੂੰ ਫੇਲ ਕਰਨ ਲਈ ਆਪ ਜੀ ਨੇ ਬੇਹੱਦ ਉਪਰਾਲੇ ਕੀਤੇ।ਆਪ ਜੀ ਦੇ ਹੀ ਸੱਦੇ ਤੇ ਸੰਤ ਤੇਜਾ ਸਿੰਘ ਜੀ (ਪ੍ਰੋਫੈਸਰ) ਐਮ.ਏ., ਐਲ.ਐਲ.ਬੀ., ਏ.ਐਮ. ਨਿਊਯਾਰਕ ਤੋਂ ਆਪਣੇ ਪ੍ਰੀਵਾਰ ਸਮੇਤ 17 ਅਕਤੂਬਰ 1908 ਨੂੰ ਵੈਨਕੂਵਰ ਪੁੱਜੇ ਸਨ। ਜਿਨ੍ਹਾਂ ਨੇ ਸਿੱਖ ਕਮਿਊਨਿਟੀ ਨੂੰ ਕੈਨੇਡਾ ਵਿੱਚ ਪੱਕੇ ਤੌਰ ਤੇ ਵਸਾਉਣ ਵਿੱਚ ਮਹੱਤਵ ਪੂਰਣ ਯੋਗਦਾਨ ਪਾਇਆ।ਸੰਤ ਤੇਜਾ ਸਿੰਘ ਜੀ ਦੀ ਪ੍ਰਧਾਨਗੀ ਹੇਠ 6 ਨਵੰਬਰ 1908 ਨੂੰ ਵੈਨਕੂਵਰ ਗੁਰਦੁਆਰਾ ਸਾਹਿਬ ਵਿਖੇ ਇਕ ਵਿਸ਼ੇਸ਼ ਮੀਟਿੰਗ ਹੋਈ ਜਿਸ ਵਿਚ ਬ੍ਰਿਟਿਸ਼ ਹਾਂਡੂਰਸ ਨਾ ਜਾਣ ਦਾ ਮਤਾ ਸਰਬ ਸੰਮਤੀ

ਨਾਲ ਪਾਸ ਹੋਇਆ। ਇਸ ਦੇ ਫਲਸਰੂਪ ਹੀ ਕੈਨੇਡਾ ਸਰਕਾਰ ਨੂੰ ਸਿੱਖਾਂ ਵਿਰੁੱਧ ਆਪਣੀ ਵਿਤਕਰੇ ਅਤੇ ਸਾਜਸ਼ ਭਰੀ ਸਕੀਮ ਦਸੰਬਰ 1908 ਵਿੱਚ ਵਾਪਸ ਲੈਣੀ ਪਈ।

ਸੰਤ ਤੇਜਾ ਸਿੰਘ ਜੀ ਦੇ ਉਪਰਾਲਿਆਂ ਨਾਲ ਮਾਰਚ 1909 ਵਿੱਚ *"ਗੁਰੂ ਨਾਨਕ ਮਾਈਨਿੰਗ ਐਂਡ ਟਰਸਟ ਕੰਪਨੀ ਲਿਮਟਿਡ"* ਸਥਾਪਿਤ ਕੀਤੀ ਗਈ। ਜਿਸ ਨੂੰ ਸਿਰੇ ਚਾੜ੍ਹਨ ਲਈ ਭਾਈ ਬਲਵੰਤ ਸਿੰਘ, ਭਾਈ ਭਾਗ ਸਿੰਘ ਅਤੇ ਭਾਈ ਵਰਿਆਮ ਸਿੰਘ ਆਦਿ ਸਿੰਘਾਂ ਨੇ ਸਹਿਯੋਗ ਦਿੱਤਾ। ਅੰਮ੍ਰਿਤ ਸੰਚਾਰ ਦੇ ਸਮਾਗਮ ਭਾਈ ਬਲਵੰਤ ਸਿੰਘ ਜੀ ਦੀ ਪ੍ਰੇਰਨਾ ਅਤੇ ਹਿੰਮਤ ਸਦਕਾ ਹੀ ਅਲੱਗ ਅਲੱਗ ਸ਼ਹਿਰਾਂ ਵਿੱਚ ਕੀਤੇ ਗਏ। ਤਕਰੀਵਨ 90% ਸਿੱਖ, ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰ ਕੇ ਤਿਆਰ ਬਰ ਤਿਆਰ ਸਿੰਘ ਸਜੇ। ਸ਼ਹੀਦ ਭਾਈ ਮੇਵਾ ਸਿੰਘ ਜੀ ਲੋਪੋਕੇ ਨੇ ਵੀ 21 ਜੂਨ 1908 ਨੂੰ ਆਪ ਜੀ ਦੀ ਪ੍ਰੇਰਨਾ ਸਦਕਾ ਅੰਮ੍ਰਿਤ ਪਾਨ ਕੀਤਾ।

28 ਅਕਤੂਬਰ 1909 ਈ: ਨੂੰ ਆਪ ਇਕ ਸਾਲ ਦੀ ਛੁੱਟੀ ਲੈ ਕੇ ਇੰਡੀਆ ਚਲੇ ਗਏ। ਫਿਰ ਦੋ ਸਾਲ ਉਪਰੰਤ ਆਪਣੇ ਪ੍ਰੀਵਾਰ ਸਮੇਤ (ਸੁਪਤਨੀ ਕਰਤਾਰ ਕੌਰ, ਦੋ ਸਪੁੱਤਰੀਆਂ ਉਧਮ ਕੌਰ ਤੇ ਨਰੰਜਨ ਕੌਰ) ਵਾਪਸ ਕੈਨੇਡਾ ਆ ਗਏ। ਆਪ ਜੀ ਦੇ ਨਾਲ ਹੀ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੇ ਪ੍ਰਧਾਨ ਭਾਈ ਭਾਗ ਸਿੰਘ ਭਿੱਖੀਵਿੰਡ ਵੀ ਆਪਣੇ ਪ੍ਰੀਵਾਰ ਸਮੇਤ ਆਏ। ਦੋਹਾਂ ਹੀ ਪ੍ਰੀਵਾਰਾਂ ਨੂੰ ਕੋਈ ਵੀ ਜਹਾਜ਼ ਹਾਂਗਕਾਂਗ ਤੋਂ ਟਿਕਟ ਦੇਣ ਨੂੰ ਤਿਆਰ ਨਹੀਂ ਸੀ। ਅਖੀਰ ਦਸੰਬਰ 1911 ਵਿੱਚ ਸਨ-ਫਰਾਂਸਿਸਕੋ ਪੁੱਜਣ ਵਿੱਚ ਕਾਮਯਾਬ ਹੋ ਗਏ ਪਰ ਉਥੋਂ ਡੀਪੋਰਟ ਕਰਕੇ ਜਪਾਨ ਭੇਜ ਦਿੱਤੇ ਗਏ। ਅਖੀਰ 21 ਜਨਵਰੀ 1912 ਨੂੰ ਦੋਵੇਂ ਪ੍ਰੀਵਾਰ ਜਪਾਨ ਤੋਂ ਵੈਨਕੂਵਰ ਪੁੱਜੇ। ਇਥੇ ਦੋਵਾਂ ਸਿੰਘਾਂ ਨੂੰ ਤਾਂ ਉਤਰਨ ਦੇ ਦਿੱਤਾ ਗਿਆ ਪਰ ਬੀਬੀਆਂ ਤੇ ਬੱਚਿਆਂ ਨੂੰ ਜੇਲ੍ਹ ਭੇਜ ਦਿੱਤਾ ਗਿਆ। ਚਾਰ ਮਹੀਨੇ ਕੇਸ ਚੱਲਣ ਉਪਰੰਤ ਬੀਬੀਆਂ ਅਤੇ ਬੱਚਿਆਂ ਨੂੰ ਪੱਕੇ ਤੌਰ ਤੇ ਰਹਿਣ ਦੀ ਇਜਾਜ਼ਤ ਮਿਲੀ। ਇਸ ਤੋਂ ਪਹਿਲਾਂ ਸੰਤ ਤੇਜਾ ਸਿੰਘ ਜੀ ਇਕ ਡੈਪੂਟੇਸ਼ਨ ਲੈ ਕੇ 11 ਦਸੰਬਰ 1911 ਨੂੰ ਆਟਵਾ ਜਾ ਕੇ ਇੰਟੀਰੀਅਰ ਮਨਿਸਟਰ ਮਿਸਟਰ ਰਾਜਰਜ਼ ਨੂੰ ਮੈਮੋਰੰਡਮ ਦੇ ਚੁੱਕੇ ਸਨ ਕਿ ਸਿੱਖਾਂ ਨੂੰ ਵੀ ਬਾਕੀ ਇਮੀਗਰਾਂਟਸ ਦੀ ਤਰ੍ਹਾਂ ਆਪਣੇ ਪ੍ਰੀਵਾਰ ਮੰਗਵਾਉਣ ਦੀ ਇਜਾਜ਼ਤ ਮਿਲਣੀ ਚਾਹੀਦੀ ਹੈ। ਮਨਿਸਟਰ ਦੀ ਜ਼ੁਬਾਨੀ ਹਾਂ ਹੋਣ ਦੇ ਬਾਵਜੂਦ 21 ਜਨਵਰੀ 1912 ਨੂੰ ਇਨ੍ਹਾਂ ਦੋਨਾਂ ਪ੍ਰੀਵਾਰਾਂ ਨਾਲ ਇਹੋ ਜਿਹਾ ਨਸਲੀ ਤੇ ਘਨੌਣਾ ਵਤੀਰਾ ਇਮੀਗਰੇਸ਼ਨ ਮਹਿਕਮੇ ਦੁਆਰਾ ਕੀਤਾ ਗਿਆ। ਇਸ ਦਾ ਵੱਡਾ ਕਾਰਨ ਇਹ ਸੀ ਕਿ ਵੈਨਕੂਵਰ ਇਮੀਗਰੇਸ਼ਨ ਮਹਿਕਮੇ ਦੇ ਦੋ ਅਫ਼ਸਰਾਂ, ਮਿਸਟਰ ਰੀਡ ਅਤੇ ਮਿਸਟਰ ਹਾਪਕਿੰਸਨ ਦਾ ਵਤੀਰਾ ਭਾਰਤੀਆਂ ਨਾਲ ਵਿਤਕਰੇ ਭਰਿਆ ਸੀ। ਵਿਲੀਅਮ ਹਾਪਕਿੰਸਨ ਰਿਸ਼ਤੇ ਵਿੱਚ ਇੰਸਪੈਕਟਰ ਰੀਡ ਦਾ ਕਜ਼ਨ ਸੀ। ਉਹ 24 ਸਾਲ ਇੰਡੀਆ ਰਹਿ ਚੁੱਕਾ ਸੀ ਅਤੇ ਭਾਰਤੀ ਜ਼ੁਬਾਨਾਂ ਚੰਗੀ ਤਰ੍ਹਾਂ ਨਾਲ ਜਾਣਦਾ ਸੀ। ਉਸ ਨੂੰ ਕੈਨੇਡਾ ਸਰਕਾਰ ਨੇ ਵਿਸ਼ੇਸ਼ ਤੌਰ ਤੇ ਕੈਨੇਡਾ ਵਿੱਚ ਵਸ ਰਹੇ ਭਾਰਤੀਆਂ ਨੂੰ ਕਾਬੂ ਕਰਨ ਅਤੇ ਹੋਰ ਭਾਰਤੀਆਂ ਨੂੰ ਕੈਨੇਡਾ ਵਿੱਚ ਆਉਣ ਤੋਂ ਰੋਕਣ ਲਈ ਉਦੇਸ਼ ਦਿੱਤੇ ਹੋਏ ਸਨ। ਇਸ ਲਈ ਉਹ ਸਿੱਧੇ ਜਾਂ ਅਸਿੱਧੇ ਤੌਰ ਤੇ ਆਪਣੇ ਏਜੰਟਾਂ ਨੂੰ ਸਿੱਖ ਕਮਿਉਨਿਟੀ ਵਿੱਚ ਸਰਗਰਮ ਰੱਖ ਕੇ ਸਿੱਖਾਂ ਦੇ ਅੰਦਰੂਨੀ ਮਸਲਿਆਂ ਬਾਰੇ ਸਾਰੀ ਖਬਰ ਰੱਖਦਾ ਸੀ।

ਉਸ ਸਮੇਂ ਵੱਡਾ ਮਸਲਾ ਸਿੱਧਾ ਭਾਰਤ ਤੋਂ ਕੈਨੇਡਾ ਆਉਣ ਦਾ ਅਤੇ ਪ੍ਰੀਵਾਰ ਮੰਗਵਾਉਣ ਦਾ ਸੀ। ਇਸ ਸੰਬੰਧ ਵਿੱਚ 9 ਫਰਵਰੀ 1913 ਨੂੰ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਵਿਖੇ ਮੀਟਿੰਗ ਕਰ ਕੇ ਭਾਈ ਬਲਵੰਤ ਸਿੰਘ, ਭਾਈ ਨਰੈਣ ਸਿੰਘ ਤੇ ਭਾਈ ਨੰਦ ਸਿੰਘ ਨੂੰ ਇਕ ਡੈਪੂਟੇਸ਼ਨ ਦੇ ਰੂਪ ਵਿੱਚ ਇੰਗਲੈਂਡ ਅਤੇ ਇੰਡੀਆ ਭੇਜਿਆ ਗਿਆ। ਇਹ ਸਿੰਘ ਵੈਨਕੂਵਰ ਤੋਂ 15 ਮਾਰਚ 1913 ਨੂੰ ਚੱਲ ਕੇ 29 ਮਾਰਚ 1913 ਨੂੰ ਲੰਡਨ ਪੁੱਜੇ ਅਤੇ 14 ਮਈ 1913 ਨੂੰ ਬ੍ਰਿਟਿਸ਼ ਸਰਕਾਰ ਨੂੰ ਮੈਮੋਰੰਡਮ ਦਿੱਤਾ ਪਰ ਕੋਈ ਸਫਲਤਾ ਹਾਸਲ ਨਾ ਹੋਈ। ਲੰਡਨ ਤੋਂ 28 ਮਈ 1913 ਨੂੰ ਚੱਲ ਕੇ 6 ਜੁਲਾਈ 1913 ਨੂੰ ਲਾਹੌਰ, ਪੰਜਾਬ ਪੁੱਜੇ ਅਤੇ 20 ਦਸੰਬਰ 1913 ਨੂੰ ਵਾਇਸਰਾਏ ਆਫ ਇੰਡੀਆ ਨੂੰ ਮੈਮੋਰੰਡਮ ਦਿੱਤਾ। ਇਸ ਦੇ ਨਾਲ ਹੀ ਆਪ ਅਲੱਗ ਅਲੱਗ ਸਿੱਖ ਅਤੇ ਹਿੰਦੂ ਸੰਸਥਾਵਾਂ ਨੂੰ ਮਿਲੇ ਤਾਂ ਕਿ ਭਾਰਤ ਦੀ ਆਜ਼ਾਦੀ ਲਈ ਵੀ ਕੁਝ ਕੀਤਾ ਜਾ ਸਕੇ। ਖਾਸ ਕਰ ਕੇ ਭਾਰਤੀਆਂ ਨੂੰ ਕੈਨੇਡਾ ਆਉਣ ਦੀ ਇਜਾਜ਼ਤ ਲੈਣ ਲਈ ਉਪਰਾਲੇ ਕਰਨ ਸੰਬੰਧੀ ਕੰਮ ਕੀਤਾ। ਕਲਕੱਤੇ ਤੋਂ ਵੈਨਕੂਵਰ ਲਈ ਸਿੱਧਾ ਜਹਾਜ਼ ਲਿਆਉਣ ਦੀ ਯੋਜਨਾ ਤਾਂ 1911 ਵਿੱਚ ਹੀ ਤਿਆਰ ਹੋ ਚੁੱਕੀ ਸੀ, ਜਦੋਂ ਕਿ ਭਾਈ ਬਲਵੰਤ ਸਿੰਘ ਜੀ ਅਤੇ ਭਾਈ ਭਾਗ ਸਿੰਘ ਜੀ ਪ੍ਰੀਵਾਰਾਂ ਸਮੇਤ ਹਾਂਗਕਾਂਗ ਵਿੱਚ ਰੁਕੇ ਹੋਏ ਸਨ। ਇਸ ਡੈਪੂਟੇਸ਼ਨ ਦੇ ਬਹਾਨੇ ਇਸ ਯੋਜਨਾ ਨੂੰ ਸਿਰੇ ਚੜ੍ਹਾਉਣਾ ਸੌਖਾ ਸੀ। ਆਪ ਜੀ ਨੇ ਸਿਆਲਕੋਟ। ਗੁਜਰਾਂਵਾਲਾ ਆਦਿ ਜਾ ਕੇ ਸੰਪਰਕ ਪੈਦਾ ਕੀਤੇ। ਤਰਨਤਾਰਨ ਤੋਂ ਭਾਈ ਮੋਹਨ ਸਿੰਘ ਜੀ ਵੈਦ, ਸਿੰਘ ਸਭਾ ਦੇ ਸਕੱਤਰ ਭਾਈ ਦੇਵਾ ਸਿੰਘ ਜੀ, ਮਸ਼ਹੂਰ ਪ੍ਰਚਾਰਕ ਭਾਈ ਬੁੱਧ ਸਿੰਘ ਜੀ ਅਤੇ ਲਾਇਲਪੁਰ ਦੇ ਭਾਈ ਹਰਚੰਦ ਸਿੰਘ ਜੀ ਨੇ ਆਪ ਜੀ ਦਾ ਪੂਰਾ ਸਹਿਯੋਗ ਦਿੱਤਾ। ਆਪ ਜੀ ਕੰਨਿਆ ਮਹਾਂਵਿਦਿਆਲਾ ਦੇ ਮੈਨੇਜਰ ਭਾਈ ਤਖਤ ਸਿੰਘ ਜੀ ਨੂੰ ਮਿਲੇ ਜੋ ਕਿ ਪਹਿਲਾਂ ਤੋਂ ਹੀ ਬਾਬਾ ਗੁਰਦਿੱਤ ਸਿੰਘ ਜੀ ਨਾਲ ਸੰਪਰਕ ਕਰ ਕੇ ਕੰਮ ਕਰ ਰਹੇ ਸਨ। ਭਾਈ ਤਖਤ ਸਿੰਘ ਜੀ ਨੇ ਸਕੱਤਰ ਭਾਈ ਦਲਜੀਤ ਸਿੰਘ ਜੀ ਅਤੇ ਭਾਈ ਵੀਰ ਸਿੰਘ ਜੀ ਉਚ ਵਿੱਦਿਆ ਲਈ ਕੈਨੇਡਾ ਜਾਂ ਅਮਰੀਕਾ ਆਉਣਾ ਚਾਹੁੰਦੇ ਸਨ, ਜਿਨ੍ਹਾਂ ਨੂੰ ਭਾਈ ਬਲਵੰਤ ਸਿੰਘ ਜੀ ਨੇ ਹੋਰ ਉਤਸ਼ਾਹਿਤ ਕੀਤਾ। ਇਹ ਦੋਵੇਂ ਸਿੰਘ ਬਾਅਦ ਵਿੱਚ ਬਾਬਾ ਗੁਰਦਿੱਤ ਸਿੰਘ ਜੀ ਨੂੰ ਹਾਂਗਕਾਂਗ ਜਾ ਕੇ ਮਿਲੇ ਅਤੇ ਕਾਮਾਗਾਟਾ ਮਾਰੂ ਜਹਾਜ (ਗੁਰੂ ਨਾਨਕ ਜਹਾਜ਼) ਦੇ ਸਕੱਤਰ ਬਣੇ ਅਤੇ ਇਸ ਨਾਲ ਸੰਬੰਧਿਤ ਸਾਰਾ ਕੰਮ ਕੀਤਾ। ਭਾਈ ਬਲਵੰਤ ਸਿੰਘ ਜੀ ਨੇ ਆਪਣੇ ਪਿੰਡ ਖੁਰਦਪੁਰ ਦੇ 5 ਬੰਦੇ ਕਾਮਾਗਾਟਾ ਮਾਰੂ ਜਹਾਜ਼ ਵਿੱਚ ਭੇਜੇ। ਆਪ ਖੁਦ ਜਪਾਨ ਜਾ ਕੇ ਬਾਬਾ ਗੁਰਦਿੱਤ ਸਿੰਘ ਜੀ ਅਤੇ ਹੋਰ ਮੁਸਾਫਰਾਂ ਨੂੰ ਮਿਲੇ। ਭਾਈ ਦਲਜੀਤ ਸਿੰਘ ਤੋਂ ਸਾਰੇ ਮੁਸਾਫਰਾਂ ਦੀ ਲਿਸਟ ਲੈ ਕੇ ਦੂਸਰੇ ਜਹਾਜ਼ ਰਾਹੀਂ ਦੋ ਦਿਨ ਪਹਿਲਾਂ ਹੀ ਵੈਨਕੂਵਰ ਪਹੁੰਚ ਗਏ। ਇਥੇ ਆ ਕੇ ਆਪ ਜੀ ਨੇ ਕੈਨੇਡਾ ਨਿਵਾਸੀ ਸਿੱਖ ਸੰਗਤਾਂ ਨੂੰ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਦੀ ਲਿਸਟ ਦਿੱਤੀ ਅਤੇ ਉਨ੍ਹਾਂ ਨੂੰ ਇਥੇ ਉਤਰਨ ਵਿੱਚ ਮੱਦਦ ਕਰਨ ਲਈ ਮਾਇਆ ਵੀ ਇਕੱਤਰ ਕਰਨੀ ਸ਼ੁਰੂ ਕਰ ਦਿੱਤੀ। ਕਿਉਂਕਿ ਹਰ ਮੁਸਾਫਰ ਨੂੰ ਉਤਰਨ ਸਮੇਂ 200 ਡਾਲਰ ਦੇਣੇ ਪੈਣੇ ਸਨ। *(22 ਮਈ 1914 ਤੋਂ 23 ਜੁਲਾਈ 1914 ਤੱਕ ਕਾਮਾਗਾਟਾ ਮਾਰੂ ਜਹਾਜ਼ ਵੈਨਕੂਵਰ ਦੀ ਬੰਦਰਗਾਹ ਵਿੱਚ ਖੜ੍ਹਾ ਰਿਹਾ। ਪਰ ਅਫ਼ਸੋਸ ਕਿ ਆਪ ਜੀ ਅਤੇ ਬਾਕੀ ਕੈਨੇਡੀਅਨ ਸਿੱਖ ਸੰਗਤ ਦੀ ਬੇਹੱਦ ਕੋਸ਼ਿਸ਼ ਦੇ ਬਾਵਜੂਦ*

*ਕੈਨੇਡਾ ਸਰਕਾਰ ਨੇ ਸਾਰੇ ਕਾਇਦੇ ਕਾਨੂੰਨ ਛਿੱਕੇ ਟੰਗ ਕੇ ਸ਼ਰਮਨਾਕ ਨਸਲੀ ਵਿਤਕਰੇ ਅਧੀਨ ਕਾਮਾਗਾਟਾ ਮਾਰੂ ਜਹਾਜ਼ (ਗੁਰੂ ਨਾਨਕ ਜਹਾਜ਼) ਨੂੰ ਉਸ ਦੇ ਮੁਸਾਫਰਾਂ ਸਮੇਤ ਜਬਰ ਦਸਤੀ ਭਾਰਤ ਵਾਪਸ ਮੋੜ ਦਿੱਤਾ। ਇਸ ਘਟਨਾ ਨੇ ਭਾਈ ਸਾਹਿਬ ਜੀ ਦੇ ਹਿਰਦੇ ਤੇ ਬਹੁਤ ਹੀ ਗਹਿਰਾ ਅਸਰ ਕੀਤਾ ਅਤੇ ਉਹ ਭਾਰਤ ਦੀ ਆਜ਼ਾਦੀ ਲਈ ਹੋਰ ਵੀ ਸਰਗਰਮ ਹੋ ਗਏ।)*

ਭਾਈ ਬਲਵੰਤ ਸਿੰਘ ਜੀ ਦੀਆਂ ਸਰਗਰਮੀਆਂ ਕਾਰਨ ਕੈਨੇਡਾ ਸਰਕਾਰ ਨੇ ਉਨ੍ਹਾਂ ਉਤੇ ਹਥਿਆਰ ਸਮਗਲਿੰਗ ਕਰਨ ਦਾ ਝੂਠਾ ਕੇਸ ਪਾ ਕੇ ਗ੍ਰਿਫਤਾਰ ਕਰ ਲਿਆ। ਪਰ ਦੋ ਮਹੀਨੇ ਕੇਸ ਚਲਾਉਣ ਉਪਰੰਤ ਆਪ ਜੀ ਨੂੰ ਰਿਹਾਅ ਕਰ ਦਿੱਤਾ ਗਿਆ। ਦਸੰਬਰ 1914 ਵਿੱਚ ਆਪ ਜੀ ਪ੍ਰੀਵਾਰ ਸਮੇਤ ਕੈਨੇਡਾ ਤੋਂ ਸੰਘਾਈ ਚਲੇ ਗਏ। ਇਥੋਂ ਆਪ ਜੀ ਨੇ ਪ੍ਰੀਵਾਰ ਨੂੰ ਆਪਣੇ ਪਿੰਡ ਖੁਰਦਪੁਰ ਭੇਜ ਦਿੱਤਾ ਅਤੇ ਖੁਦ ਆਪ ਆਜ਼ਾਦੀ ਦੀ ਜੰਗ ਵਿੱਚ ਸ਼ਾਮਲ ਹੋ ਗਏ। ਜੁਲਾਈ 1915 ਵਿੱਚ ਆਪ ਥਾਈਲੈਂਡ ਪਹੁੰਚ ਕੇ ਅਮਰੀਕਾ ਤੋਂ ਗਏ ਹੋਏ ਗਦਰੀਆਂ ਦੇ ਇਕ ਗਰੁੱਪ ਵਿੱਚ ਸ਼ਾਮਲ ਹੋ ਗਏ। ਜੋ ਕਿ ਬਰਮ੍ਹਾਂ ਵਿੱਚ ਬਗਾਵਤ ਤੇਜ਼ ਕਰਨ ਦੇ ਇਰਾਦੇ ਨਾਲ ਇਥੇ ਪੁੱਜੇ ਸਨ। ਪਰ ਸਖਤ ਬਿਮਾਰ ਹੋਣ ਕਾਰਨ ਆਪ ਜੀ ਨੂੰ ਹਸਪਤਾਲ ਵਿੱਚ ਦਾਖਲ ਹੋਣਾ ਪਿਆ ਜਿਥੋਂ ਕਿ ਆਪ ਜੀ ਨੂੰ ਗ੍ਰਿਫਤਾਰ ਕਰ ਕੇ ਲਾਹੌਰ ਲਿਆਂਦਾ ਗਿਆ। ਉਥੇ ਆਪ ਜੀ ਉਪਰ ਲਾਹੌਰ ਸਾਜਸ਼ ਕੇਸ ਚਲਾ ਕੇ ਫਾਂਸੀ ਦੀ ਸਜਾ ਸੁਣਾਈ ਗਈ। ਇਸ ਤਰ੍ਹਾਂ ਆਪ ਜੀ ਨੇ ਦੇਸ਼ ਅਤੇ ਕੌਮ ਦੀ ਖਾਤਰ 16 ਮਾਰਚ 1917 ਨੂੰ ਲਾਹੌਰ ਸੈਂਟਰਲ ਜੇਲ ਵਿੱਚ ਫਾਂਸੀ ਦਾ ਰੱਸਾ ਚੁੰਮ ਕੇ, ਸ਼ਹਾਦਤ ਦਾ ਜਾਮ ਪੀਤਾ। ਕੈਨੇਡਾ ਦੇ ਸਿੱਖਾਂ ਦੇ ਇਤਿਹਾਸ ਵਿੱਚ ਭਾਈ ਬਲਵੰਤ ਸਿੰਘ ਜੀ ਦਾ ਨਾਂ ਹਮੇਸ਼ਾਂ ਹੀ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਜਾਵੇਗਾ।

***ਨਵੰਬਰ 1996 ਦੇ 'ਖ਼ਾਲਸਾ ਦੀਵਾਨ ਗਜ਼ਟ' ਵਿਚੋਂ ਧੰਨਵਾਦ ਸਹਿਤ।**



ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥
ਸਿਰੁ ਦੀਜੈ ਕਾਣਿ ਨ ਕੀਜੈ॥

(ਸ੍ਰੀ ਗੁਰੂ ਨਾਨਕ ਦੇਵ ਜੀ)

## 6
# ਸ਼ਹੀਦ ਡਾ. ਮਥਰਾ ਸਿੰਘ

*-ਤਰਲੋਚਨ ਸਿੰਘ

ਜਦ ਅਸੀਂ ਭਾਰਤ ਦੀ ਅਜ਼ਾਦੀ ਲਈ ਗ਼ਦਰ ਲਹਿਰ ਦੀ ਕੀਤੀ ਕੁਰਬਾਨੀ ਬਾਰੇ ਪੜ੍ਹਦੇ ਹਾਂ ਤਾਂ ਆਮ ਕਰਕੇ ਅਸੀਂ ਗ਼ਦਰੀ ਬਾਬਿਆਂ ਦੀ ਭੂਮਿਕਾਂ ਅਗੇ ਰਖਦੇ ਹਾਂ ।ਅੱਜ ਜਦ ਅਸੀਂ ਉਹਨਾਂ ਦੀ 100 ਸਾਲਾਂ ਯਾਦ ਵਿਸ਼ਵ ਭਰ ਵਿਚ ਮਨਾ ਰਹੇ ਹਾਂ ਤਾਂ ਮੈਂ ਇਕ ਐਸੇ ਸ਼ਹੀਦ ਦੀ ਕਹਾਣੀ ਦਰਸਾ ਰਿਹਾ ਹਾਂ ਜੋ 34 ਸਾਲਾਂ ਦੀ ਉਮਰ ਵਿਚ ਫਾਂਸੀ ਲਗ ਗਿਆ ਸੀ। ਇਸ ਲਹਿਰ ਬਾਰੇ ਕਾਫੀ ਕਿਤਾਬਾਂ ਪੜ੍ਹੀਆਂ ਹਨ, ਖਾਸ ਕਰਕੇ ਜੋ ਅੰਗਰੇਜ਼ ਲਿਖਾਰੀਆਂ ਨੇ ਲਿਖੀਆਂ ਹਨ। ਟੈਫ.ਸੀ. ਆਈਸਮੈਂਗਰ ਤੇ ਜੇ.ਐਸ. ਸ਼ੈਟੀ ਨੇ ਆਪਣੀ ਕਿਤਾਬ "An Account of Gadar Conspiracy" ਵਿਚ ਇਸ ਸਾਰੀ ਲਹਿਰ ਨੂੰ ਕਲਮਬੱਦ ਕੀਤਾ ਹੈ। ਉਹਨਾਂ ਅਮਰੀਕਾ ਵਿਚ ਜਨਮੀ ਅਤੇ ਭਾਰਤ ਵਿਚ ਅੰਗਰੇਜ਼ ਵਿਰੁਧ ਹਥਿਆਰਬੰਦ ਬਗਾਵਤ ਬਾਰੇ ਬੜੇ ਵਿਸਤਾਰ ਨਾਲ ਲਿਖਿਆ ਹੈ। ਇਕ ਹੋਰ ਕਿਤਾਬ ਸੀ.ਮੋਹਨ ਕਮਲੇਸ਼ ਦੀ "The Militant Nationalism in Punjab" ਇਸ ਲਹਿਰ ਬਾਰੇ ਪ੍ਰਕਾਸ਼ਿਤ ਹੋਈ ਹੈ। ਇਸ ਨੌਜਵਾਨ ਗ਼ਦਰੀ ਡਾ. ਮਥਰਾ ਸਿੰਘ ਦੀ ਸ਼ਹਾਦਤ ਇਹਨਾਂ ਨੇ ਲਿਖੀ ਹੈ। ਕਮਾਲ ਹੈ ਇਸ ਨੌਜਵਾਨ ਦੇ, ਜੋ ਘਰੋਂ ਚੰਗੇ ਰੋਜਗਾਰ ਲਈ ਚਲਿਆ ਪਰ ਅਜ਼ਾਦੀ ਦਾ ਪ੍ਰਵਾਨਾ ਬਣ ਕੇ ਦੇਸ਼ ਲਈ ਹਸਦਾ ਹਸਦਾ ਜਾਨ ਵਾਰ ਗਿਆ।

ਭਾਰਤ ਦੇ ਪੰਜਾਬ ਸੂਬੇ ਵਿਚ ਇਕ ਜਿਲ੍ਹਾ ਜੇਹਲਮ ਸੀ, ਅੱਜ ਉਹ ਪਾਕਿਸਤਾਨ ਦਾ ਹਿੱਸਾ ਹੈ, ਉਥੇ ਚਕਵਾਲ ਤਹਿਸੀਲ ਵਿਚ ਢੁਡਿਆਲ ਪਿੰਡ ਹੈ ।ਇਸ ਪਿੰਡ ਦੀ ਪਹਿਚਾਣ ਇਹ ਸੀ ਕਿ ਸਿੱਖਾਂ ਦਾ ਗੜ੍ਹ ਸੀ। ਸਾਰੇ ਜਿਲ੍ਹੇ ਵਿਚ ਸਿਖਾਂ ਦੀ ਅਬਾਦੀ 5 ਫੀਸਦੀ ਸੀ। ਪਰ ਇਸ ਪਿੰਡ ਦੇ ਸਿੱਖਾਂ ਦੀ ਧਾਕ ਸਾਰੇ ਇਲਾਕੇ ਵਿਚ ਸੀ। ਭੌਣ ਮੰਦਰਾ ਰੇਲਵੇ ਲਾਈਨ ਤੇ ਇਹ ਸਟੇਸ਼ਨ ਸਾਰੇ ਵਰਤਦੇ ਸਨ। ਪਿੰਡ ਦੀ ਵਿਸ਼ੇਸ਼ਤਾ ਵੇਖੋ ਕਿ ਤਿੰਨ ਵੱਡੇ ਗੁਰੂਦੁਆਰੇ ਸਨ। ਖਾਲਸਾ ਸਕੂਲ ਪਹਿਲਾਂ ਪ੍ਰਾਈਮਰੀ, ਫਿਰ ਮਿਡਲ ਤੇ 1946 ਵਿਚ ਹਾਈ ਹੋ ਗਿਆ ਸੀ, ਮੈਨੂੰ ਮਾਣ ਹੈ ਕਿ ਮੈਂ ਉਸੇ ਪਿੰਡ ਵਿਚ 1933 ਵਿਚ ਪੈਦਾ ਹੋਇਆ। ਮੇਰੇ ਪਿਤਾ ਸ੍ਰ. ਬਲਵੰਤ ਸਿੰਘ ਕੋਹਲੀ ਆੜ੍ਹਤੀ ਤੇ ਹੋਲ ਸੇਲ ਦੀ ਦੁਕਾਨ ਕਰਦੇ ਸਨ। ਡਾ. ਮਥਰਾ ਸਿੰਘ ਦਾ ਘਰ ਸਾਡੇ ਪੁਰਾਣੇ ਮੁਹਲੇ ਵਾਲੇ ਘਰ ਦੇ ਨਾਲ ਸੀ। ਡਾ. ਮਥਰਾ ਸਿੰਘ ਦਾ ਜਨਮ 1883 ਨੂੰ ਢੁਡਿਆਲ ਵਿਖੇ ਹੋਇਆ। ਉਹਨਾਂ ਦੇ ਪਿਤਾ ਸ. ਹਰੀ ਸਿੰਘ ਕੋਹਲੀ ਤੇ ਮਾਤਾ ਭਾਗਸੁਦੀ ਸੀ। ਢੁਡਿਆਲ ਸਕੂਲ ਵਿਚ ਪੜ੍ਹਾਈ ਕੀਤੀ ਤੇ ਖਾਲਸਾ ਸਕੂਲ ਚਕਵਾਲ ਤੋਂ ਮੈਟਰਿਕ ਪਾਸ ਕੀਤੀ (ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਜੋ ਕੋਹਲੀ ਜਾਤ ਦੇ ਹਨ, ਵੀ ਇਸੇ ਸਕੂਲ ਵਿਚ ਪੜ੍ਹੇ ਸਨ)।

ਡਾ. ਮਥਰਾ ਸਿੰਘ ਨੇ 1906 ਵਿਚ ਰਾਵਲ ਪਿੰਡੀ ਜਾ ਕੇ ਮੈਸਰਜ਼ ਜਗਤ ਸਿੰਘ ਐਂਡ

ਸਨਜ਼ ਦੀ ਦਵਾਈਆਂ ਵਾਲੀ ਫਰਮ ਵਿਚ ਨੌਕਰੀ ਕੀਤੀ। ਫੇਰ ਨੌਸ਼ਹਿਰਾ ਜਾ ਕੇ ਇਕ ਹੋਰ ਦਵਾਈਆ ਵਾਲੀ ਫਰਮ ਐਚ.ਡੀ.ਠਾਕੁਰ ਦਾਸ ਕੰਪਨੀ ਨਾਲ ਭਾਈਵਾਲੀ ਪਾ ਲਈ। ਉਹ ਚੰਗੇ ਰੋਜ਼ਗਾਰ ਲਈ ਕੇਨੇਡਾ ਜਾਣਾ ਚਾਹੁੰਦਾ ਸੀ। ਉਹਨਾਂ ਨੇ 1908 ਵਿਚ ਸ਼ਾਦੀ ਕੀਤੀ, ਇਕ ਧੀ ਪੈਦਾ ਹੋਈ ਪਰ ਰੱਬ ਦਾ ਭਾਣਾ ਦੋਵੇਂ 1913 ਵਿਚ ਚਲ ਵਸੀਆਂ। ਉਹ ਸ਼ੰਘਾਈ ਚੀਨ ਵਿਚ ਜਾ ਵਸੇ। ਉਥੋਂ ਹੀਲਾ ਕਰਕੇ ਕੈਲੀਫੋਰਨੀਆ ਅਮਰੀਕਾ ਪਹੁੰਚ ਗਏ। ਪਰਮਿਟ ਨਾ ਹੋਣ ਕਰਕੇ ਸਰਕਾਰ ਨੇ ਵਾਪਸ ਭਾਰਤ ਭੇਜ ਦਿਤਾ। ਜ਼ਦੋਂ ਉਹਨਾਂ ਨੂੰ ਪਤਾ ਲਗਾ ਕਿ ਬਾਬਾ ਗੁਰਦਿੱਤ ਸਿੰਘ ਕਾਮਾਗਾਟਾਮਾਰੂ ਜਹਾਜ ਕੇਨੇਡਾ ਲੈ ਕੇ ਜਾ ਰਹੇ ਹਨ ਤਾਂ ਉਹਨਾਂ ਨੇ ਆਪਣਾ ਨਾਂ ਲਿਖਵਾ ਦਿੱਤਾ। ਉਹਨਾਂ ਨੇ ਹਾਂਕਾਂਗ ਤੋਂ ਜਹਾਜ ਵਿਚ ਬੈਠਣਾ ਸੀ, ਪਰ ਉਹ ਵਕਤ ਦੇ ਪੁੱਜ ਨਾ ਸਕੇ। ਬਾਬਾ ਗੁਰਦਿੱਤ ਸਿੰਘ ਆਪਣੀ ਕਿਤਾਬ "ਵਾਇਸ ਆਫ ਕਾਮਾਗਾਟਾਮਾਰੂ" ਵਿਚ ਡਾ. ਮਥਰਾ ਸਿੰਘ ਬਾਰੇ ਲਿਖਿਆ ਹੈ, "ਡਾ.ਮਥੁਰਾ ਸਿੰਘ ਹਾਂਗਕਾਂਗ ਵਿਚ ਰਹਿਣ ਲਗੇ ਅਤੇ ਅਜ਼ਾਦੀ ਦੀ ਜੰਗ ਵਿਚ ਸ਼ਾਮਲ ਹੋ ਗਏ, ਉਹਨਾਂ ਪਰਚੇ ਵੰਡਣੇ ਅਤੇ ਬਗਾਵਤ ਕਰਨ ਲਈ ਪ੍ਰਚਾਰ ਕੀਤਾ। ਪਹਿਲੀ ਵਿਸ਼ਵ ਜੰਗ 1914 ਵਿਚ ਆਰੰਭ ਹੋਈ। ਡਾ. ਮਥਰਾ ਸਿੰਘ ਵਾਪਸ ਭਾਰਤ ਆ ਗਏ। ਉਹਨਾਂ ਨੂੰ ਸੈਨਟਰਲ ਕਮੇਟੀ ਦਾ ਮੈਂਬਰ ਬਣਾ ਦਿਤਾ ਗਿਆ। ਉਹਨਾਂ ਜਿੰਮੇ ਬੰਬ ਬਣਾਉਣ ਦੀ ਡਿਊਟੀ ਲਗਾਈ ਗਈ। ਉਹ ਸ. ਹਰਨਾਮ ਸਿੰਘ ਕਹੂਟਾ ਨਾਲ ਅਫਗਾਨਿਸਤਾਨ ਪੁੱਜੇ । ਰਸਤੇ ਵਿਚ ਪੇਸ਼ਾਵਰ ਇਲਾਕੇ ਵਿਚ ਭੜਕਾਊ ਤਕਰੀਰਾਂ ਕਰਦੇ ਰਹੇ।

ਅਫਗਾਨਿਸਤਾਨ ਸਰਕਾਰ ਨੇ ਫੜ੍ਹ ਲਏ ਪਰ ਮੌਲਵੀ ਬਰਕਤ ਉੱਲਾ ਦੀ ਹਿੰਮਤ ਨਾਲ ਰਿਹਾ ਹੋ ਗਏ। ਕਾਬੁਲ ਵਿਚ ਰਾਜ ਮਹੇਂਦਰ ਪ੍ਰਤਾਪ ਨੇ ਪਹਿਲੀ ਭਾਰਤੀ ਰੈਵੋਲਿਯੂਸ਼ਨਰੀ ਸਰਕਾਰ ਸਥਾਪਿਤ ਕੀਤੀ। ਉਸ ਵਿਚ ਡਾ.ਮਥਰਾ ਸਿੰਘ ਨੂੰ ਵਿਦੇਸ਼ ਮੰਤਰੀ ਬਣਾਇਆ ਗਿਆ। ਡਾ. ਸਾਹਿਬ ਨੂੰ ਰੂਸ, ਜਰਮਨੀ, ਇਰਾਨ ਦੇਸ਼ਾਂ ਵਿੱਚ ਮਦਦ ਲੈਣ ਲਈ ਭੇਜਿਆ ਗਿਆ। ਅੰਗਰੇਜ਼ ਸਰਕਾਰ ਬੜੀ ਔਖੀ ਹੋਈ। ਉਹਨਾਂ ਹਰ ਥਾਂ ਜਾਸੂਸ ਭੇਜੇ । ਡਾ. ਸਾਹਿਬ ਜਦੋਂ ਤਾਸ਼ਕੰਦ ਪਹੁੰਚੇ ਤਾਂ 2 ਨਵੰਬਰ 1916 ਨੂੰ ਅੰਗਰੇਜਾਂ ਵਿਰੁਧ ਬਗਾਵਤ ਕਰਨ ਦੇ ਦੋਸ਼ ਤਹਿਤ ਫੜ੍ਹ ਲਏ ਗਏ ਤੇ ਉਹਨਾਂ ਨੂੰ ਭਾਰਤ ਭੇਜਿਆ ਗਿਆ। ਲਾਹੌਰ ਸਾਜ਼ਿਸ਼ ਕੇਸ ਬਾਰੇ ਕਾਫੀ ਕੁਝ ਛਪਿਆ ਹੈ। ਇਹਨਾਂ ਵਿਚ ਸਾਰੇ ਗਦਰ ਲਹਿਰ ਵਾਲਿਆ ਨੂੰ ਪੇਸ਼ ਹੋਣਾ ਪੈਂਦਾ ਸੀ। ਅਣਗਿਣਤ ਭਾਰਤੀ ਫਾਂਸੀ ਦੀ ਸਜਾ ਰਾਹੀਂ ਸ਼ਹੀਦ ਹੋਏ । ਲਾਹੌਰ ਸਾਜਿਸ਼ ਕੇਸ ਦੀ ਤੀਜੀ ਕਿਸ਼ਤ ਵਿਚ ਡਾ. ਮਥਰਾ ਸਿੰਘ ਕੋਹਲੀ ਨੂੰ ਅੰਗਰੇਜ਼ ਸਰਕਾਰ ਵਿਰੁਧ ਹਥਿਆਰਬੰਦ ਬਗਾਵਤ ਕਰਨ ਦੇ ਦੋਸ਼ ਵਿਚ ਫਾਂਸੀ ਦੀ ਸਜਾ ਸੁਣਾਈ ਗਈ। 34 ਸਾਲਾਂ ਦੀ ਉਮਰ ਵਿਚ 27 ਮਾਰਚ 1917 ਨੂੰ ਲਾਹੌਰ ਵਿਚ ਫਾਂਸੀ ਲਗਾਈ ਗਈ । ਡਾ.ਮਥਰਾ ਸਿੰਘ ਫਾਂਸੀ ਦਾ ਰੱਸਾ ਚੁੰਮ ਗਏ । ਉਹਨਾਂ ਇਸ ਸ਼ਹਾਦਤ ਰਾਹੀਂ ਸਾਰੀ ਬਿਰਾਦਰੀ ਪਿੰਡ ਢੁਡਿਆਲ ਅਤੇ ਸਿੱਖ ਕੌਮ ਦਾ ਨਾਮ ਉੱਚਾ ਕੀਤਾ। ਢੁਡਿਆਲ ਹਾਇਰ ਸੈਕਡੰਰੀ ਸਕੂਲ ਪਟਿਆਲਾ ਵਿਚ ਡਾ. ਮਥਰਾ ਸਿੰਘ ਮੈਮੋਰੀਅਲ ਹਾਲ ਬਣਾਇਆ ਗਿਆ ਹੈ ਜਿਥੇ ਡਾ. ਸਾਹਿਬ ਦੀ ਵਡੀ ਫੋਟੋ ਲਗੀ ਹੋਈ ਹੈ । ਸਕੂਲ ਵਿਦਿਆਰਥੀ ਹਰ ਰੋਜ਼ ਉਹਨਾਂ ਦੀ ਕੁਰਬਾਨੀ ਨੂੰ ਯਾਦ ਕਰਦੇ ਹਨ। ਇਹ ਸਕੂਲ ਹੁਣ ਅਕਾਲ ਅਕੈਡਮੀ ਬੜੂ ਸਾਹਿਬ ਚੰਗੀ ਸਿੱਖਿਆ ਲਈ ਦੇ ਦਿਤਾ ਗਿਆ ਹੈ ।

* ਸਾਬਕਾ ਮੈਂਬਰ ਪਾਰਲੀਮੈਂਟ ਤੇ ਸਾਬਕਾ ਚੇਅਰਮੈਨ ਕੌਮੀ ਘੱਟ ਗਿਣਤੀ ਕਮਿਸ਼ਨ, ਭਾਰਤ ਸਰਕਾਰ।



ਸੂਰਾ ਸੋ ਪਹਿਚਾਨੀਐ
ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ
ਕਬਹੂ ਨ ਛਾਡੈ ਖੇਤੁ॥

(ਸਲੋਕ ਕਬੀਰ ਜੀ)

7

# ਸ਼ਹੀਦ ਊਧਮ ਸਿੰਘ : ਜੀਵਨ ਤੇ ਸੁਤੰਤਰਤਾ ਸੰਗਰਾਮ ਵਿਚ ਯੋਗਦਾਨ

- *ਗੁਰਪ੍ਰੀਤ ਸਿੰਘ

29 ਮਾਰਚ 1849 ਈ. ਨੂੰ ਸਵੇਰੇ ਹੀ ਐਲੀਅਟ ਨੇ ਲਾਹੌਰ ਆਮ ਦਰਬਾਰ ਕੀਤਾ ਜਿਥੇ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲੈਣ ਦਾ ਐਲਾਨ ਸੁਣਾਇਆ ਗਿਆ। ਇਸ ਨਾਲ ਅਜ਼ਾਦ ਪੰਜਾਬ ਬ੍ਰਿਟਿਸ਼ ਹਕੂਮਤ ਦਾ ਗੁਲਾਮ ਬਣ ਗਿਆ। ਸਿੱਖਾਂ ਦੀ ਗੁਲਾਮੀ ਦਾ ਪਹਿਲਾ ਐਲਾਨ 2 ਜੁਲਾਈ 1849 ਈ. ਨੂੰ ਐਲਾਨ ਨੰਬਰ 212 ਜਾਰੀ ਹੋਇਆ, ਜਿਸ ਅਨੁਸਾਰ ਪੰਜਾਬ ਦੇ ਹਰ ਸਿੱਖ ਤੋਂ ਹਥਿਆਰ ਖੋਹ ਲਏ ਅਤੇ ਹਰ ਅੰਗਰੇਜ਼ ਪੱਖੀ ਨੂੰ ਹਥਿਆਰ ਦੇ ਦਿੱਤੇ ਗਏ।[1] ਇਸ ਤੋਂ ਬਾਅਦ ਦੀ ਰਾਜਸੀ ਘਟਨਾ 1857 ਦਾ ਗਦਰ ਅਤੇ ਕੂਕਿਆਂ ਦੁਆਰਾ ਕੀਤਾ ਗਿਆ ਵਿਦਰੋਹ ਸੀ। ਇਸਾਈ ਮਿਸ਼ਨਰੀਆਂ ਦੇ ਪ੍ਰਚਾਰ ਨੇ ਪੰਜਾਬ ਵਿਚ ਰਾਜਨੀਤਿਕ, ਧਾਰਮਿਕ ਲਹਿਰਾਂ ਨੂੰ ਜਨਮ ਦਿੱਤਾ ਜੋ ਆਪਣੇ-ਆਪਣੇ ਧਰਮ ਨੂੰ ਬਚਾਉਣ ਤੇ ਸਰਵ-ਸ੍ਰੇਸ਼ਟ ਦੱਸਣ ਵਿਚ ਲੱਗ ਗਏ। ਪਰ ਜਦੋਂ 1904-05 ਈ. ਵਿਚ ਪੰਜਾਬੀ ਲੋਕ ਰੁਜ਼ਗਾਰ ਦੀ ਤਲਾਸ਼ ਵਿਚ ਅਮੀਰ ਦੇਸ਼ਾਂ ਵਿਚ ਗਏ ਤਾਂ ਉਹਨਾਂ ਨੂੰ ਗੁਲਾਮੀ ਦਾ ਚੰਗੀ ਤਰ੍ਹਾਂ ਅਹਿਸਾਸ ਹੋਇਆ। ਇਸ ਤਰ੍ਹਾਂ ਇਸ ਅਹਿਸਾਸ ਵਿਚੋਂ ਗਦਰ ਲਹਿਰ ਨੇ ਜਨਮ ਲਿਆ ਤੇ ਪੰਜਾਬ ਵਿਚ ਆਜ਼ਾਦੀ ਲਈ ਲੋਕਾਂ ਨੂੰ ਜਾਗਰੂਕ ਕੀਤਾ। ਇਸ ਲਹਿਰ ਤੋਂ ਪ੍ਰਭਾਵਿਤ ਹੋ ਕੇ ਅਨੇਕ ਨੌਜਵਾਨ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਕੁਦ ਪਏ। ਸ਼ਹੀਦ ਊਧਮ ਸਿੰਘ ਵੀ ਉਨ੍ਹਾਂ ਵਿਚੋਂ ਇਕ ਸੀ।

ਉਨ੍ਹੀਵੀਂ ਸਦੀ ਦੇ ਆਖਰੀ ਦਹਾਕੇ ਵਿਚ ਪਟਿਆਲਾ ਰਿਆਸਤ ਦੇ ਸੁਨਾਮ ਕਸਬੇ ਵਿਚ 26 ਦਸੰਬਰ 1899 ਈ. ਮੁਤਾਬਕ 13 ਪੋਹ ਸੰਮਤ 1957 ਨੂੰ ਆਪ ਦਾ ਜਨਮ ਇਕ ਗਰੀਬ ਕੰਬੋਜ ਘਰਾਣੇ ਅੰਦਰ ਹੋਇਆ। ਪਿਤਾ ਦਾ ਨਾਮ ਚੂਹੜ ਰਾਮ ਸੀ ਤੇ ਮਾਤਾ ਦਾ ਨਾਮ ਨਰਾਇਣੀ ਸੀ, ਜੋ ਸਿੱਖ ਧਰਮ ਧਾਰਨ ਕਰਨ ਤੋਂ ਪਿਛੋਂ ਟਹਿਲ ਸਿੰਘ ਤੇ ਹਰਨਾਮ ਕੌਰ ਹੋ ਗਏ।[2] ਸ੍ਰ. ਟਹਿਲ ਸਿੰਘ ਉਸ ਵੇਲੇ ਨੀਲੋਵਾਲ ਦੀ ਨਹਿਰ ਤੇ ਮਾਮੂਲੀ ਜਿਹੀ ਨੌਕਰੀ ਕਰਦੇ ਸਨ। ਊਧਮ ਸਿੰਘ ਦੀ ਉਮਰ ਜਦੋਂ ਕੇਵਲ ਸਾਢੇ ਚਾਰ ਸਾਲ ਸੀ ਤਾਂ ਉਸ ਦੇ ਮਾਤਾ ਨਰੈਣ ਕੌਰ ਜੀ ਚਲਾਣਾ ਕਰ ਗਏ। ਊਧਮ ਸਿੰਘ ਦਾ ਇਕ ਵੱਡਾ ਭਾਈ ਵੀ ਸੀ, ਜਿਸ ਦੀ ਉਮਰ ਉਦੋਂ ਕੋਈ ਸੱਤ ਸਾਲ ਹੋਵੇਗੀ।[3] ਊਧਮ ਸਿੰਘ ਦਾ ਬਚਪਨ ਦਾ ਨਾਮ ਸ਼ੇਰ ਸਿੰਘ ਸੀ। ਜਦੋਂ ਸ਼ੇਰ ਸਿੰਘ ਅਜੇ 6 ਕੁ ਸਾਲ ਦੀ ਉਮਰ ਦਾ ਸੀ ਤਾਂ ਉਸ ਵੇਲੇ ਇਕ ਘਟਨਾ ਇਹ ਵਾਪਰੀ ਕਿ ਇਨ੍ਹਾਂ ਦੇ ਬਕਰੀਆਂ ਦੇ ਵਾੜੇ ਨੂੰ ਇਕ ਬਘਿਆੜ ਪੁਟ ਰਿਹਾ ਸੀ। ਬਘਿਆੜ ਤੋਂ ਖ਼ਤਰਾ ਸਿਰਫ ਬਕਰੀਆਂ ਨੂੰ ਹੀ ਨਹੀ ਸਗੋਂ ਦੋਵਾਂ ਭਰਾਵਾਂ ਨੂੰ ਵੀ ਸੀ। ਪਰ ਸ਼ੇਰ ਸਿੰਘ ਨੇ ਕੁਹਾੜੀ

ਫੜੀ ਤੇ ਪੂਰੇ ਜ਼ੋਰ ਨਾਲ ਜੰਗਲਾ ਪੁਟ ਰਹੇ ਬਘਿਆੜ ਦੇ ਸਿਰ ਵਿਚ ਮਾਰ ਦਿਤੀ, ਜਿਸ ਨਾਲ ਉਸਦੀ ਬੂਥੀ ਦਾ ਕੁਝ ਅਗਲਾ ਹਿੱਸਾ ਕੱਟਿਆ ਗਿਆ। ਏਨੇ ਚਿਰ ਨੂੰ ਸ਼ੋਰ-ਸ਼ਰਾਬਾ ਪੈ ਗਿਆ, ਪਿੰਡ ਵਾਲੇ ਦੌੜੇ ਆਏ ਤਾਂ ਬਘਿਆੜ ਨੇ ਵੀ ਭੱਜਣ ਵਿਚ ਗਨੀਮਤ ਸਮਝੀ।[4] ਇਸ ਘਟਨਾ ਤੋਂ ਕੁਝ ਚਿਰ ਪਿਛੋਂ ਟਹਿਲ ਸਿੰਘ ਅੰਮ੍ਰਿਤਸਰ ਦੋਨਾਂ ਬੱਚਿਆਂ ਨੂੰ ਦੀਵਾਲੀ ਦਾ ਮੇਲਾ ਦਿਖਾਉਣ ਲਈ ਜਾ ਰਿਹਾ ਸੀ। ਅੰਮ੍ਰਿਤਸਰ ਪਹੁੰਚਦਿਆਂ ਟਹਿਲ ਸਿੰਘ ਨੂੰ ਬਹੁਤ ਤੇਜ਼ ਬੁਖਾਰ ਹੋ ਗਿਆ। ਭੈਂਸੇ ਵਾਲੇ ਤਲਾਅ ਤੇ ਟਹਿਲ ਸਿੰਘ ਤੜਪ ਰਿਹਾ ਸੀ ਅਤੇ ਇਥੇ ਮੌਜੂਦ ਸਾਧੂਆਂ ਨੇ ਟਹਿਲ ਸਿੰਘ ਦੀ ਮਦਦ ਨਾ ਕੀਤੀ। ਇਨ੍ਹਾ ਸਾਧੂਆਂ ਨੇ ਤਾਂ ਸਗੋਂ ਦੋਨਾਂ ਬੱਚਿਆ ਨੂੰ ਗੇਰੂਏ ਬਸਤਰ ਪੁਆ ਦਿਤੇ। ਪਰ ਅਚਾਨਕ ਹੀ ਭਾਈ ਛਾਂਗਾ ਸਿੰਘ ਦਾ ਕੀਰਤਨੀ ਜਥਾ ਇਸ ਥਾਂ ਪਹੁੰਚਿਆ। ਉਨ੍ਹਾਂ ਨਾਲ ਸੁਨਾਮ ਵਾਸੀ ਭਾਈ ਚੰਚਲ ਸਿੰਘ ਵੀ ਸੀ। ਚੰਚਲ ਸਿੰਘ ਨੂੰ ਦੋਨਾਂ ਬੱਚਿਆਂ ਦੀਆਂ ਬਾਹਾਂ ਫੜਾ ਕੇ ਟਹਿਲ ਸਿੰਘ ਚੜ੍ਹਾਈ ਕਰ ਗਿਆ।[5] ਇਹ ਘਟਨਾ ਅਕਤੂਬਰ 1907 ਈ. ਦੀ ਹੈ। ਦੋਨਾਂ ਬੱਚਿਆਂ ਨੂੰ ਸੈਂਟਰਲ ਖਾਲਸਾ ਯਤੀਮਖਾਨਾ ਵਿਚ ਭੇਜ ਦਿਤਾ। ਯਤੀਮ ਖਾਨੇ ਦੇ 1907 ਈ. ਦੇ ਰਜਿਸਟਰ ਦੇ ਪੰਨੇ 73 ਉਤੇ ਅਕਤੂਬਰ ਦੀ 24 ਤਾਰੀਖ ਨੂੰ 121, 122 ਨੰਬਰਾਂ ਦੇ ਸਾਹਮਣੇ ਸ਼ੇਰ ਸਿੰਘ ਉਮਰ 10 ਸਾਲ ਅਤੇ ਸਾਧੂ ਸਿੰਘ ਉਮਰ 5 ਸਾਲ ਦੇ ਨਾਂ ਦਰਜ ਹਨ। ਇਕ ਖਾਨੇ ਵਿਚ ਉਹਨਾਂ ਨੂੰ ਬਿਹੰਗਮ ਲਿਖਿਆ ਹੋਇਆ ਹੈ, ਮਤਲਬ ਕਿ ਬਿਲਕੁਲ ਹੀ ਬੇ-ਘਰਬਾਰ। ਦਾਖਲ ਕਰਾਉਣ ਵਾਲੇ ਲਿਖੇ ਹਨ- ਭਾਈ ਛਾਂਗਾ ਸਿੰਘ, ਕਿਸ਼ਨ ਸਿੰਘ ਦਾ ਰਾਗੀ ਜਥਾ। ਯਤੀਮ ਖਾਨੇ ਰਹਿੰਦਿਆਂ ਹੀ ਜਦੋਂ ਦੋਵਾਂ ਭਰਾਵਾਂ ਨੇ ਅੰਮ੍ਰਿਤ ਛਕਿਆ ਤਾਂ ਸ਼ੇਰ ਸਿੰਘ ਦਾ ਨਾਂ ਊਧਮ ਸਿੰਘ ਅਤੇ ਸਾਧੂ ਸਿੰਘ ਦਾ ਨਾਂ ਮੁਕਤਾ ਸਿੰਘ ਰੱਖਿਆ ਗਿਆ।[6]

ਇਨ੍ਹਾਂ ਦਿਨਾਂ ਵਿਚ ਹੀ ਪੰਜਾਬ ਅੰਦਰ ਸਿਆਸੀ ਲਹਿਰਾਂ ਵਿਚੋਂ ਪਹਿਲੀ ਗ਼ਦਰ ਲਹਿਰ ਸੀ ਜੋ 1914-15 ਈ. ਵਿਚ ਉਭਰੀ। 18 ਅਗਸਤ 1913 ਈ. ਨੂੰ ਸਾਨਫਰਾਂਸਿਸਕੋ ਵਿਖੇ ਗ਼ਦਰ ਪਾਰਟੀ ਦੀ ਨੀਂਹ ਰੱਖੀ ਗਈ। ਇਸ ਦਾ ਨਿਸ਼ਾਨਾ ਤਾਕਤ ਤੇ ਤਸ਼ੱਦਦ ਨਾਲ ਹਿੰਦੁਸਤਾਨ ਦੀ ਅਜ਼ਾਦੀ ਹਾਸਿਲ ਕਰਨਾ ਸੀ।[7] 1915 ਈ. ਦੇ ਮੁੱਢ ਵਿਚ ਗਦਰੀਆਂ ਨੇ ਪੰਜਾਬ ਨੂੰ ਆਪਣੀਆਂ ਸਰਗਰਮੀਆਂ ਦਾ ਅਖਾੜਾ ਬਣਾ ਲਿਆ। ਸ੍ਰੀ ਮਤੀ ਐਨੀ ਬੇਸੈਂਟ ਨੇ ਵੀ 25 ਸਤੰਬਰ 1915 ਈ. ਨੂੰ ਹੋਮ ਰੂਲ ਲੀਗ ਦੀ ਸਥਾਪਤੀ ਦੇ ਫੈਸਲੇ ਦਾ ਐਲਾਨ ਕਰ ਦਿਤਾ। ਅੰਮ੍ਰਿਤਸਰ ਵਿਚ ਡਾ. ਸੈਫ-ਉਦ-ਦੀਨ ਕਿਚਲੂ[8] ਆਪ ਦੇ ਸਹਿਯੋਗੀ ਸਨ।[9] ਇਸ ਤਰ੍ਹਾਂ ਲੋਕਾਂ ਵਿਚ ਅਜ਼ਾਦੀ ਲਈ ਜਾਗਰੂਕਤਾ ਫੈਲਣ ਲੱਗੀ। ਪਰ ਪੰਜਾਬ ਵਿਚ ਵਿਦਰੋਹ ਦੇ ਕਾਰਨਾਂ ਵੱਲ ਦੇਖੀਏ ਤਾ ਪਤਾ ਲੱਗਦਾ ਹੈ ਕਿ ਕਈ ਹੋਰ ਕਾਰਨ ਵੀ ਸਨ। ਜਿਵੇਂ 1917 ਈ. ਵਿਚ ਪੰਜਾਬ ਵਿਚੋਂ ਜ਼ਬਰਦਸਤੀ ਫੌਜੀ ਭਰਤੀ ਨੇ ਲੋਕਾਂ ਨੂੰ ਬਹੁਤ ਭੜਕਾਇਆ। ਇੰਝ ਹੀ 1917 ਈ. ਵਿਚ ਇੰਨਕਮ ਟੈਕਸ ਬਹੁਤ ਜ਼ਿਆਦਾ ਵਧਾਉਣ ਨਾਲ ਲੋਕ ਭੜਕ ਉਠੇ ਸਨ। 1918 ਈ. ਦੇ ਅਖੀਰ ਵਿਚ ਕਣਕ ਦੀਆਂ ਕੀਮਤਾਂ ਬਹੁਤ ਚੜ੍ਹ ਗਈਆਂ। ਲੋਕਾਂ ਨੇ ਕਣਕ ਮੰਡੀਆਂ ਵਿਚ ਲਿਆ ਕੇ ਸੁਟਣ ਦੀ ਥਾਂ ਕੋਠਿਆਂ ਵਿਚ ਸੁਟ ਲਈ।[10] ਜਿਸ ਨਾਲ ਪੰਜਾਬ ਆਰਥਿਕ ਸੰਕਟ ਦਾ ਸ਼ਿਕਾਰ ਹੋਣ ਲੱਗਾ। 1915 ਡੀਫੈਂਸ ਔਫ ਇੰਡੀਆ ਐਕਟ ਲੜਾਈ ਵੇਲੇ ਦਾ ਇਕ ਹੰਗਾਮੀ ਕਾਨੂੰਨ ਸੀ। ਇਸ ਅਧੀਨ ਸਰਕਾਰ ਨੂੰ ਸਟੇਟ ਦੇ ਖਿਲਾਫ਼ ਸਾਜ਼ਿਸ਼ਾਂ

ਰੋਕਣ ਅਤੇ ਸ਼ਹਿਰੀਆਂ ਨੂੰ ਬਗੈਰ ਮੁਕੱਦਮਾ ਚਲਾਇਆਂ ਨਜ਼ਰਬੰਦ ਕਰਨ ਦੀ ਬੇਪਨਾਹ ਤਾਕਤ ਹਾਸਿਲ ਸੀ। ਇਹ ਕਾਨੂੰਨ ਜੰਗ ਦੇ ਖ਼ਾਤਮੇ ਪਿਛੋਂ ਕੇਵਲ ਛੇ ਮਹੀਨੇ ਲਾਗੂ ਰਹਿਣਾ ਸੀ।[11] ਇਸ ਕਰਕੇ ਹਿੰਦੁਸਤਾਨ ਸਰਕਾਰ ਨੇ ਡੀਫੈਂਸ ਆਫ ਇੰਡੀਆ ਐਕਟ ਦੀ ਥਾਂ ਕੋਈ ਵਧੇਰੇ ਸਮਰਥਾਵਾਨ ਕਾਨੂੰਨ ਘੜਨ ਦਾ ਫੈਸਲਾ ਕੀਤਾ। 1917 ਈ. ਵਿਚ ਸੈਡੀਸ਼ਨ ਕਮੇਟੀ ਮੁਕੱਰਰ ਕੀਤੀ ਗਈ। ਜਸਟਿਸ ਸਰ ਸਿਡਨੀ ਰਾਉ-ਲੈਟ ਔਫ਼ ਕਿੰਗਜ਼ ਬੈਂਚ ਡਵੀਯਨ ਔਫ਼ ਹਿਜ਼ ਮੈਜਸਟੀਜ਼ ਕੋਰਟ ਔਫ ਜਸਟਿਸ ਇਸ ਕਮੇਟੀ ਦੇ ਪ੍ਰਧਾਨ ਥਾਪੇ ਗਏ। ਇਨ੍ਹਾਂ ਬਿੱਲਾਂ ਵਿਚੋਂ ਇਕ ਬਿਲ 21 ਮਾਰਚ 1919 ਈ. ਨੂੰ ਪਾਸ ਹੋਇਆ। ਉਹਦਾ ਨਾਂ ਸੀ 'ਅਨਾਰੀਕਲ ਐਂਡ ਰੈਵਿਉਲੀਸ਼ਨਰੀ ਕਰਾਇਮਜ਼ ਐਕਟ' (ਅਰਾਜ਼ਕ ਅਤੇ ਇਨਕਲਾਬੀ ਜ਼ੁਰਮ ਐਕਟ)। ਬਿੱਲ ਦੇ ਤੀਸਰੇ ਭਾਗ ਨਾਲ ਹਿੰਦੁਸਤਾਨੀ ਲੋਕਾਂ ਵਿਚ ਬੜੀ ਘਬਰਾਹਟ ਫੈਲ ਗਈ, ਕਿਉਂਕਿ ਇਸ ਰਾਹੀ ਐਗਜ਼ੈਕਟਿਵ ਨੂੰ ਅਧਿਕਾਰ ਪ੍ਰਾਪਤ ਹੁੰਦੇ ਸਨ ਕਿ ਉਹ ਕਿਸੇ ਵੀ ਸ਼ਹਿਰੀ ਨੂੰ ਬਿਨ੍ਹਾਂ ਵਾਰੰਟਾਂ ਦੇ ਗ੍ਰਿਫਤਾਰ ਕਰ ਲਏ, ਉਸ ਦੀ ਤਲਾਸ਼ੀ ਲਏ ਜਾਂ ਉਹਨੂੰ ਬਿਨ੍ਹਾਂ ਮੁਕੱਦਮਾ ਚਲਾਇਆਂ ਜੇਲ੍ਹਖਾਨੇ ਦੇ ਕਿਸ ਵੀ ਅਜਿਹੇ, ਹਿੱਸੇ ਵਿਚ, ਜੋ ਸਜ਼ਾ ਯਾਫਤਾ ਮੁਜ਼ਰਿਮਾਂ ਲਈ ਆਮ ਤੌਰ ਤੇ ਨਾ ਵਰਤਿਆ ਜਾਂਦਾ ਹੋਵੇ, ਸਮੇਂ-ਸਮੇਂ ਮਿਆਦ ਵਧਾ ਕੇ ਭਾਵੇਂ ਸਾਲ ਭਰ ਤੱਕ ਡੱਕ ਛੱਡੇ।[12] ਇਹ ਬਿੱਲ ਪਾਸ ਹੋਣ ਤੋਂ ਪਹਿਲਾਂ ਹੀ ਹੜਤਾਲਾਂ ਹੋ ਰਹੀਆਂ ਸਨ, ਪਰ ਬਿਲ ਪਾਸ ਹੋਣ ਨਾਲ ਇਹ ਹੜਤਾਲਾਂ ਜ਼ੋਰ ਫੜ ਗਈਆਂ। 6 ਅਪ੍ਰੈਲ ਨੂੰ ਰੌਲਟ ਐਕਟ ਦੀ ਮਨਸੂਖੀ ਲਈ ਐਜੀਟੇਨ ਸਿਖ਼ਰ ਤੇ ਪੁਜ ਗਈ। ਅੰਮ੍ਰਿਤਸਰ ਵਿਚ ਡਾ. ਸਤਿਆਪਾਲ ਇਨ੍ਹਾਂ ਜਲਸਿਆਂ ਦੀ ਅਗਵਾਈ ਕਰ ਰਿਹਾ ਸੀ। ਸਰਕਾਰ ਨੇ ਡੀਫੈਂਸ ਆਫ਼ ਇੰਡੀਆ ਐਕਟ ਅਧੀਨ ਡਾਕਟਰ ਸਤਿਆਪਾਲ ਨੂੰ ਜਲਸਿਆਂ ਵਿਚ ਬੋਲਣ ਦੀ ਮਨਾਹੀ 19 ਮਾਰਚ ਨੂੰ ਪਹਿਲੀ ਵਧੀਕੀ ਕੀਤੀ। 10 ਅਪ੍ਰੈਲ ਨੂੰ ਡਾ. ਸਤਿਆਪਾਲ ਤੇ ਡਾ. ਕਿਚਲੂ ਨੂੰ ਗ੍ਰਿਫਤਾਰ ਕਰਕੇ ਪੰਜਾਬ ਤੋਂ ਬਾਹਰ ਜਾਣ ਦਾ ਹੁਕਮ ਸੁਣਾਇਆ। 13 ਅਪ੍ਰੈਲ ਨੂੰ ਜਲ੍ਹਿਆਂ ਵਾਲੇ ਬਾਗ ਵਿਚ ਬੜਾ ਭਾਰੀ ਇਕੱਠ ਹੋਇਆ। ਪੰਜਾਬ ਦੇ ਲੈਫਟੀਨੈਂਟ ਗਵਰਨਰ ਸਰ ਮਾਈਕਲ ਉਡਵਾਇਰ[13] ਨੇ ਰੈਜ਼ੀਨਾਲਡ ਐਡਵਰਡ ਹੈਰੀ ਡਾਇਰ[14] ਨੂੰ ਜਲੰਧਰੋਂ ਬੁਲਾ ਲਿਆ, ਜੋ ਜਲੰਧਰ ਵਿਖੇ ਟਰੇਨਿੰਗ ਬ੍ਰੀਗੇਡ ਦਾ ਕਮਾਂਡਰ ਸੀ। 13 ਅਪ੍ਰੈਲ ਨੂੰ ਕੋਈ ਸਵਾ ਚਾਰ ਵਜੇ ਡਾਇਰ ਆਪਣਾ ਫੌਜੀ ਦਸਤਾ ਲੈ ਕੇ ਬਾਗ ਵਿਚ ਪਹੁੰਚ ਗਿਆ। ਉਸ ਵੇਲੇ ਦੁਰਗਾ ਦਾਸ ਆਪਣਾ ਭਾਸ਼ਣ ਦੇ ਰਿਹਾ ਸੀ ਤਾਂ ਡਾਇਰ ਨੇ ਫ਼ਾਇਰ ਖੋਲ੍ਹ ਦਿਤਾ। ਗੋਲੀਆਂ ਕੋਈ ਦਸ ਮਿੰਟ ਤੱਕ ਚਲਦੀਆਂ ਰਹੀਆਂ। ਏਨੇ ਅਰਸੇ ਵਿਚ 1650 ਰਾਊਂਡ, 303 ਮਾਰਕਾ 6 ਦੇ ਫੂਕੇ ਗਏ।[15] ਇਸ ਕਤਲੇਆਮ ਵਿਚ ਮਰਨ ਵਾਲਿਆਂ ਦੀ ਗਿਣਤੀ ਅਲੱਗ-ਅਲੱਗ ਦੱਸੀ ਗਈ ਹੈ। ਮਦਨ ਮੋਹਨ ਮਾਲਵੀਆ ਅਨੁਸਾਰ ਸਰਕਾਰੀ ਰਿਪੋਰਟ ਦੇ ਉਲਟ ਮਰਨ ਵਾਲਿਆਂ ਦੀ ਗਿਣਤੀ 1900 ਦੇ ਲਗਭਗ ਸੀ। ਉਹਦੇ ਅਨੁਸਾਰ ਮਾਰੇ ਜਾਣ ਵਾਲਿਆਂ ਵਿਚ 42 ਛੋਟੇ-ਛੋਟੇ ਬੱਚੇ ਵੀ ਸਨ ਤੇ ਉਹਨਾਂ ਵਿਚੋਂ ਸਭ ਨਾਲੋਂ ਛੋਟੇ ਬੱਚੇ ਦੀ ਉਮਰ ਸਿਰਫ 7 ਮਹੀਨੇ ਸੀ।[16] ਇਸ ਕਤਲੇਆਮ ਵਿਚ ਸੈਂਕੜੇ ਨਿਰਦੋਸ਼ ਸ਼ਹੀਦੀਆਂ ਪ੍ਰਾਪਤ ਕਰ ਗਏ ਅਤੇ ਹਜ਼ਾਰਾਂ ਘਾਇਲ ਹੋ ਗਏ ਸਨ। ਦੁਰਘਟਨਾ ਦੇ ਹੋਣ ਸਾਰ ਹੀ ਮਾਰਸ਼ਲ ਲਾਅ ਲਗਾ ਦਿਤਾ ਗਿਆ। ਬਾਗ ਦੇ ਚਾਰੇ ਪਾਸੇ ਸਖ਼ਤ ਪਹਿਰਾ ਲਗਾ ਦਿਤਾ ਗਿਆ। ਕਿਸੇ ਨੂੰ ਵੀ ਬਾਗ਼ ਦੇ ਅੰਦਰ ਜਾਣ ਦੀ

ਜ਼ਖ਼ਮੀਆਂ ਨੂੰ ਦੇਖਣ ਦੀ ਅਥਵਾ ਉਨਾਂ ਦੀ ਸੇਵਾ ਆਦਿ ਕਰਨ ਦੀ, ਇਥੋਂ ਤੱਕ ਕਿ ਮੁਰਦਿਆਂ ਨੂੰ ਜਲਾਉਣ ਦੀ ਵੀ ਕੋਈ ਆਗਿਆ ਨਹੀਂ ਸੀ। ਪਰ ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਮਾਰਸ਼ਲ ਲਾਅ ਵਿਚ ਯਤੀਮਖਾਨੇ ਦੇ ਕੁਝ ਬੱਚਿਆਂ ਨੂੰ ਪਾਸ ਦਿਲਵਾ ਦਿੱਤੇ ਸਨ।[17] ਇਨ੍ਹਾ ਵਿਚ ਊਧਮ ਸਿੰਘ ਵੀ ਸ਼ਾਮਿਲ ਸੀ। ਇਕ ਇਸਤਰੀ ਜੋ ਪਿਸ਼ਾਵਰ ਤੋਂ ਆਈ ਸੀ, ਦੇ ਕੀਰਨੇ ਸੁਣ ਕੇ ਊਧਮ ਸਿੰਘ ਉਸ ਨਾਲ ਬਾਗ਼ ਵਿਚ ਰਾਤ ਦੇ ਸਮੇਂ ਲਾਸ਼ ਲੱਭਣ ਲਈ ਪਹੁੰਚ ਗਿਆ। ਜਦੋਂ ਇਸਤਰੀ ਨੇ ਆਪਣੇ ਪਤੀ ਦੀ ਲਾਸ਼ ਵੇਖੀ ਤਾਂ ਉਸਦੀ ਚੀਖ ਨਿਕਲ ਗਈ। ਸੰਤਰੀ ਨੇ ਗੋਲੀ ਚਲਾ ਦਿਤੀ ਜੋ ਊਧਮ ਸਿੰਘ ਦੀ ਸੱਜੀ ਬਾਂਹ ਵਿਚੋਂ ਦੀ ਲੰਘ ਗਈ।[18] 15 ਅਪ੍ਰੈਲ ਨੂੰ ਸਰਕਾਰ ਨੇ ਮੁਰਦਿਆਂ ਨੂੰ ਉਠਾਉਣ ਦੀ ਆਗਿਆ ਦੇ ਦਿਤੀ। ਬੇਸ਼ੱਕ ਊਧਮ ਸਿੰਘ ਦੀ ਬਾਂਹ ਜਖਮੀਂ ਸੀ, ਪਰ ਉਸਨੇ ਲਾਸ਼ਾਂ ਢੋਣ ਦਾ ਕੰਮ ਸਭ ਤੋਂ ਵੱਧ ਕੀਤਾ। ਉਸਦਾ ਮਨ ਅਸ਼ਾਂਤ ਹੋ ਗਿਆ। ਮਨ ਹੀ ਮਨ ਵਿਚ ਉਸਨੇ ਇਸਦਾ ਬਦਲਾ ਲੈਣ ਦਾ ਨਿਸ਼ਚਾ ਕਰ ਲਿਆ। ਉਸਨੇ ਅਫਰੀਕਾ ਦਾ ਪਾਸਪੋਰਟ ਪ੍ਰਾਪਤ ਕਰ ਲਿਆ ਅਤੇ 1919 ਈ. ਦੇ ਅੰਤ ਵਿਚ ਉਥੇ ਪਹੁੰਚ ਗਿਆ। 1923 ਈ. ਤੱਕ ਉਹ ਉਥੇ ਵੀ ਡੌਰ-ਭੌਰਿਆਂ ਵਾਗ ਫਿਰਦਾ ਰਿਹਾ। ਅਫਰੀਕਾ ਵਿਚੋਂ 1923 ਈ. ਵਿਚ ਉਹ ਵਾਪਸ ਭਾਰਤ ਆ ਗਿਆ। ਅੰਮ੍ਰਿਤਸਰ ਦੇ ਚੌਂਕ ਘੰਟਾ ਘਰ ਵਿਚ ਇਕ ਦੁਕਾਨ ਖੋਲ ਲਈ। ਦੁਕਾਨ ਉਪਰ ਰਾਮ ਮੁਹੰਮਦ ਸਿੰਘ ਆਜ਼ਾਦ ਦੇ ਨਾਂ ਦਾ ਸਾਈਨ ਬੋਰਡ ਲਗਾ ਲਿਆ।[19] ਇਹ ਦੁਕਾਨ ਇਨਕਲਾਬੀਆਂ ਨਾਲ ਮੇਲ ਮਿਲਾਪ ਲਈ ਇਕ ਠਾਹਰ ਸੀ। ਊਧਮ ਸਿੰਘ ਦੇ ਮਨ ਵਿਚ ਕਤਲੇਆਮ ਕਰਨ ਦੇ ਜ਼ਿੰਮੇਵਾਰਾਂ ਤੋਂ ਬਦਲਾ ਲੈਣ ਦੀ ਅੱਗ ਸੀ। 10 ਅਪ੍ਰੈਲ 1920 ਨੂੰ ਡਾਇਰ ਨੂੰ ਬਰਖਾਸਤ ਕਰਕੇ ਵਾਪਸ ਇੰਗਲੈਂਡ ਭੇਜ ਦਿਤਾ ਸੀ, ਜਿਥੇ ਉਹ 23 ਜੁਲਾਈ 1927 ਈ. ਨੂੰ ਮਰ ਗਿਆ ਸੀ। ਇਸ ਤੋਂ ਪਹਿਲਾਂ 30 ਮਈ 1919 ਈ. ਨੂੰ ਉਡਵਾਇਰ ਵੀ ਇੰਗਲੈਂਡ ਜਾ ਚੁੱਕਾ ਸੀ। ਅਫਰੀਕਾ ਤੋਂ ਬਾਅਦ ਊਧਮ ਸਿੰਘ, ਬਸੰਤ ਸਿੰਘ ਨਾਲ ਕਸ਼ਮੀਰ ਪਹੁੰਚੇ ਤੇ ਉਥੇ ਇਕ ਠੇਕੇਦਾਰ ਦੇ ਸੰਪਰਕ ਵਿਚ ਆਏ। ਠੇਕੇਦਾਰ ਕਿਸੇ ਵਪਾਰਕ ਸੰਬੰਧ ਵਿਚ ਅਮਰੀਕਾ ਜਾ ਰਿਹਾ ਸੀ। ਊਧਮ ਸਿੰਘ ਵੀ ਅਮਰੀਕਾ ਪਹੁੰਚ ਗਿਆ। ਉਥੇ ਪਹੁੰਚ ਕੇ ਊਧਮ ਸਿੰਘ ਨੇ ਪਿਸਤੌਲ ਤੇ ਨਕਲੀ ਨੋਟ ਬਣਾਉਣੇ ਸਿਖੇ। ਇਸ ਤੋਂ ਬਾਅਦ ਊਧਮ ਸਿੰਘ ਇਕ ਜਰਮਨ ਲੇਡੀ ਅਤੇ 24 ਸਾਥੀਆਂ ਨਾਲ ਵਾਪਸ ਭਾਰਤ ਪਹੁੰਚਿਆ। ਪਿੰਡ ਸੁਨਾਮ ਪਹੁੰਚਣ ਤੇ ਦੋਸਤਾਂ ਮਿੱਤਰਾਂ ਨੇ ਵਿਆਹ ਦੀ ਯੋਜਨਾ ਬਣਾਈ, ਪਰ ਆਪ ਗ੍ਰਿਹਸਥੀ ਝਮੇਲੇ ਵਿਚ ਫਸ ਕੇ ਅਸਲੀ ਮਨੋਰਥ ਤੋਂ ਭਟਕਣਾ ਨਹੀਂ ਚਾਹੁੰਦੇ ਸਨ। ਅੰਤ ਉਨ੍ਹਾਂ ਨੂੰ ਜਦੋਂ ਨਾਂ ਮਾਤਰ ਸੰਸਾਰਕ ਬੰਧਨ ਵਿਚ ਪੈਣਾ ਹੀ ਪਿਆ, ਤਾਂ ਵੀ ਉਨਾਂ ਨੇ ਇਸ ਬੰਧਨ ਨੂੰ ਤੋੜ ਲਿਆ।[20] ਕੁਝ ਚਿਰ ਪਿਛੋਂ ਊਧਮ ਸਿੰਘ ਤੋਂ ਚਾਰ ਪਿਸਤੌਲਾਂ ਤੇ ਚਾਰ ਸੌ ਕਾਰਤੂਸ ਫੜੇ ਗਏ। ਇਸ ਕੇਸ ਵਿਚ ਆਪ ਨੂੰ 4 ਸਾਲ ਦੀ ਕੈਦ ਦੀ ਸਜ਼ਾ ਹੋਈ। ਡਾ. ਗੁਰਚਰਨ ਸਿੰਘ ਅਨੁਸਾਰ ਆਪ ਦੀ ਅਮਰੀਕਨ ਪਤਨੀ ਨੇ ਗਵਰਨਰ ਨੂੰ ਮਿਲ ਕੇ 3 ਸਾਲ ਕੈਦ ਮੁਆਫ ਕਰਾ ਦਿਤੀ।[21]

1933 ਈ. ਵਿਚ ਉਹ ਸੀ.ਆਈ.ਡੀ. ਦੀਆਂ ਅੱਖਾਂ ਵਿਚ ਘੱਟਾ ਪਾ ਕੇ 'ਰਾਮ ਮੁਹੰਮਦ ਸਿੰਘ ਅਜ਼ਾਦ' ਦੇ ਨਾਂ ਤੇ ਪਾਸਪੋਰਟ ਬਣਾ ਕੇ ਯੂਰਪ ਲਈ ਤੁਰ ਪਿਆ ਤੇ ਇੰਗਲੈਂਡ ਪਹੁੰਚ ਗਿਆ। ਇੰਗਲੈਂਡ ਵਿਚ ਊਧਮ ਸਿੰਘ ਕਾਫੀ ਚਿਰ ਘੁੰਮਦਾ ਰਿਹਾ। 13 ਮਾਰਚ

1940 ਨੂੰ ਊਧਮ ਸਿੰਘ ਨੇ ਇੰਡੀਆ ਆਫ਼ਿਸ ਵਿਚ ਨੋਟਿਸ ਵੇਖਿਆ, ਜਿਸ ਅਨੁਸਾਰ ਈਸਟ ਇੰਡੀਆ ਐਸੋਸੀਏਸ਼ਨ ਅਤੇ ਰਾਇਲ ਸੈਂਟਰਲ ਸੁਸਾਇਟੀ ਨੇ ਰਲਕੇ ਕੈਕਸਟਨ ਹਾਲ ਵਿਚ ਮੀਟਿੰਗ ਬੁਲਾਈ ਸੀ। ਇਥੇ ਸਰ ਪਰਸੀ ਸਾਈਕਸ ਨੇ ਅਫ਼ਗਾਨਿਸਤਾਨ ਤੇ ਬੋਲਣਾ ਸੀ ਅਤੇ ਲਾਰਡ ਜੈਟਲੈਂਡ ਅਤੇ ਸਰ ਮਾਈਕਲ ਉਡਵਾਇਰ ਨੇ ਵੀ ਹੋਣਾ ਸੀ। ਊਧਮ ਸਿੰਘ ਨੇ ਸਭਾ ਵਿਚ ਜਾਣ ਦਾ ਮਤਾ ਪਕਾ ਲਿਆ। ਮੀਟਿੰਗ 3 ਵਜੇ ਸ਼ਾਮ ਟੀਊਡਰ ਰੂਮ ਵਿਚ ਲਾਰਡ ਜ਼ੈਟਲੈਂਡ ਦੀ ਪ੍ਰਧਾਨਗੀ ਹੇਠ ਸ਼ੁਰੂ ਹੋਈ। ਸਰ ਪਾਰਸੀ ਸਾਈਕਸ ਦੇ ਬੋਲਣ ਤੋਂ ਬਾਅਦ ਸਰ ਮਾਈਕਲ ਉਡਵਾਇਰ, ਸਰ ਲੂਈ ਡੇਨ ਅਤੇ ਲਾਰਡ ਲਮਿੰਗਟਨ ਨੇ ਮੀਟਿੰਗ ਨੂੰ ਖਿਤਾਬ ਦਿਤਾ। ਉਹ ਪਹਿਲੀ ਪਾਲ ਵਿਚ ਬੈਠੇ ਸਨ। ਊਧਮ ਸਿੰਘ ਹਾਲ ਦੇ ਵਿਚਕਾਰ ਛੱਡੇ ਰਾਹ ਦੇ ਸੱਜੇ ਪਾਸੇ ਖੜ੍ਹਾ ਸੀ। ਜਦ ਮੀਟਿੰਗ ਖਤਮ ਹੋਈ ਤਾਂ ਉਹ ਜਲਦੀ ਅੱਗੇ ਵੱਧਿਆ। ਗੋਲੀ ਚੱਲਣ ਦੀ ਆਵਾਜ਼ ਆਈ। ਸਰ ਮਾਈਕਲ ਉਡਵਾਇਰ ਡਿਗਦਾ ਨਜ਼ਰ ਆਇਆ। ਲਾਰਡ ਜ਼ੈਟਲੈਂਡ ਵੀ ਫਰਸ਼ ਤੇ ਪਿਆ ਸੀ। ਸਰ ਲੂਈ ਡੇਨ ਅਤੇ ਲਾਰਡ ਲਮਿੰਗਟਨ ਵੀ ਜਖ਼ਮੀ ਹੋ ਗਏ ਸਨ। ਊਧਮ ਸਿੰਘ ਦੇ ਪਿਸਤੌਲ ਦੀਆਂ ਛੇ ਗੋਲੀਆਂ ਚਲ ਚੁੱਕੀਆਂ ਸਨ। ਕਲਾਡ ਵਿੰਡਮ ਹੈਰੀ ਰਿਚਿਜ਼ ਅਤੇ ਕਪਤਾਨ ਬਿਨਸਟੈਂਡ ਨੇ ਉਹਨੂੰ ਫੜ ਲਿਆ ਅਤੇ ਉਸਦਾ ਪਿਸਤੌਲ ਪੁਲਿਸ ਦੇ ਹਵਾਲੇ ਕਰ ਦਿਤਾ ਗਿਆ। ਊਧਮ ਸਿੰਘ ਦੇ ਕੋਟ ਦੀ ਸੱਜੀ ਜੇਬ ਵਿਚ 17 ਰੌਂਦ ਹੋਰ ਸਨ, 8 ਗੋਲੀਆਂ ਪਤਲੂਨ ਦੀ ਖੱਬੀ ਜੇਬ ਵਿਚ ਸਨ ਅਤੇ ਓਵਰਕੋਟ ਦੀ ਜੇਬ ਵਿਚ ਮੋਚੀਆਂ ਵਾਲਾ ਚਾਕੂ ਸੀ। ਉਹ ਆਪਣੇ ਕੰਮ ਲਈ ਚੰਗੀ ਤਿਆਰੀ ਨਾਲ ਆਇਆ ਲੱਗਦਾ ਸੀ। ਡਾਕਟਰ ਆਰਨਲਡ ਹਾਰਬਰ ਅਨੁਸਾਰ ਸਰ ਮਾਈਕਲ ਉਡਵਾਇਰ ਦੀ ਛਾਤੀ ਦੇ ਸੱਜੇ ਪਾਸੇ ਲੱਗੀਆਂ ਦੋ ਗੋਲੀਆਂ ਨਾਲ ਉਹ ਮਰਿਆ ਸੀ।[22] ਉਸ ਤੋਂ ਬਾਅਦ ਜੈਟਲੈਂਡ ਵੀ ਮਰ ਚੁੱਕਾ ਸੀ। ਊਧਮ ਸਿੰਘ ਨੂੰ ਬਰਿਕਸਟਨ ਜੇਲ੍ਹ ਵਿਚ ਭੇਜ ਦਿੱਤਾ ਗਿਆ। ਜੇਲ੍ਹ ਦੇ ਦੌਰਾਨ ਊਧਮ ਸਿੰਘ ਆਪਣੇ ਦੋਸਤਾਂ ਨਾਲ ਖ਼ਤਾਂ ਰਾਹੀ ਸੰਪਰਕ ਬਣਾਈ ਰੱਖਦਾ ਸੀ। ਊਧਮ ਸਿੰਘ ਦੇ ਕੁਝ ਖ਼ਤ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਸ੍ਰੀ ਮ.ਸ. ਗਿੱਲ ਆਈ.ਏ.ਐਸ ਦੀ ਕ੍ਰਿਪਾਲਤਾ ਨਾਲ ਮਿਲੇ ਹਨ। ਊਧਮ ਸਿੰਘ ਨੇ 15 ਮਾਰਚ 1940 ਈ. ਨੂੰ ਸ਼ਿਵ ਸਿੰਘ ਜੌਹਲ ਨੂੰ ਚਿੱਠੀ ਰਾਹੀ ਇਤਿਹਾਸ ਦੀਆਂ ਕਿਤਾਬਾਂ ਅਤੇ ਹਿੰਦੁਸਤਾਨੀ ਅਖਬਾਰ ਭੇਜਣ ਲਈ ਕਿਹਾ ਤੇ ਨਾਲ ਹੀ ਇਸ਼ਾਰਾ ਕੀਤਾ ਕਿ 'ਤੂੰ ਸਮਝਦਾ ਹੈਂ ਕਿ ਮੈਨੂੰ ਕਿਹੋ ਜਿਹੀਆਂ ਕਿਤਾਬਾਂ ਦੀ ਲੋੜ ਹੈ।[23] ਇਥੇ ਕਿਤਾਬਾਂ ਦਾ ਮਤਲਬ ਹਥਿਆਰ ਸੀ। ਊਧਮ ਸਿੰਘ ਦੀਆਂ ਚਿੱਠੀਆਂ ਦੇ 19 ਦਸਤਾਵੇਜ਼ ਹਨ। ਇਹਨਾਂ ਵਿਚੋਂ ਬਹੁਤੀਆਂ ਚਿਠੀਆਂ ਊਧਮ ਸਿੰਘ ਨੇ ਆਪਣੇ ਦੋਸਤ ਸ਼ਿਵ ਸਿੰਘ ਜੌਹਲ ਨੂੰ ਲਿਖੀਆਂ ਸਨ। ਜੌਹਲ ਜਦੋਂ ਊਧਮ ਸਿੰਘ ਦੀਆਂ ਚਿਠੀਆਂ ਦਾ ਮਤਲਬ ਸਮਝਣ ਤੋਂ ਅਸਮੱਰਥ ਹੋ ਗਿਆ ਤਾਂ ਊਧਮ ਸਿੰਘ ਨੇ ਉਸਨੂੰ ਜੌਹਲ ਦੀ ਜਗ੍ਹਾ ਜਾਹਲ ਭਾਵ ਬੁੱਧੂ ਕਹਿ ਕੇ ਸੰਬੋਧਨ ਕੀਤਾ ਸੀ। ਊਧਮ ਸਿੰਘ ਆਪਣੀਆਂ ਚਿੱਠੀਆਂ ਵਿਚ ਕੋਠੜੀ ਨੂੰ ਮਜ਼ਾਕ ਨਾਲ ਕਿਲ੍ਹਾ ਕਹਿੰਦਾ ਹੈ।[24] ਜਦੋਂ ਉਹ ਚਿੱਠੀ ਵਿਚ ਧਾਰਮਿਕ ਕਿਤਾਬਾਂ, ਹਿੰਦੁਸਤਾਨੀ ਅਖ਼ਬਾਰ, ਇਤਿਹਾਸ ਦੀਆਂ ਕਿਤਾਬਾਂ ਅਤੇ ਹੀਰ ਵਾਰਿਸ਼ ਸ਼ਾਹ ਆਦਿਕ ਮੰਗਾਂ ਬਾਰੇ ਸ਼ਿਵ ਸਿੰਘ ਜੌਹਲ ਨੂੰ ਲਿਖਦਾ ਹੈ ਤਾਂ ਇਸਦਾ ਮਤਲਬ ਕੋਈ ਹੋਰ ਹੁੰਦਾ ਸੀ। ਕਿਤਾਬਾਂ ਦੀ ਰੱਟ ਦੱਸਦੀ ਹੈ ਕਿ ਇਹ ਕੋਈ ਜੇਲ੍ਹ ਵਿਚੋਂ ਭੱਜਣ

ਦੇ ਜਾਂ ਜੇਲ੍ਹ ਵਿਚ ਅੰਗਰੇਜ਼ ਅਫਸਰਾਂ ਨੂੰ ਸੋਧਣ ਦੇ ਸਾਧਨ ਸਨ। ਊਧਮ ਸਿੰਘ ਜਦ ਲਿਖਦਾ ਹੈ ਕਿ ਮੈਂ ਪੂਰਬ ਵਿਚ ਕਿਸੇ ਨੂੰ ਅੰਗਰੇਜ਼ੀ ਵਿਚ ਕੁਰਾਨ ਸ਼ਰੀਫ ਦਿਤਾ ਸੀ,[25] ਤਾਂ ਉਸਦਾ ਮਤਲਬ ਕਿਸੇ ਵਿਦੇਸ਼ੀ ਪਿਸਤੌਲ ਤੋਂ ਹੋ ਸਕਦਾ ਹੈ। ਊਧਮ ਸਿੰਘ ਜੇਲ੍ਹ ਵਿਚ ਪ੍ਰਾਰਥਨਾ ਪੁਸਤਕ ਦੀ ਵੀ ਮੰਗ ਕਰਦਾ ਹੈ, ਜਿਸ ਦਾ ਮਤਲਬ ਵੀ ਕੋਈ ਹੋਰ ਹੋ ਸਕਦਾ ਹੈ। ਊਧਮ ਸਿਘ ਇਹ ਵੀ ਦੱਸਦਾ ਹੈ ਕਿ ਇਕ ਪਾਦਰੀ ਰੋਜ਼ ਉਸ ਨੂੰ ਈਸਾਈ ਮਤ ਬਾਰੇ ਸਿੱਖਿਆ ਦੇਣ ਆਉਂਦਾ ਹੈ। ਪਰ ਉਹ ਆਪਣਾ ਸਮਾਂ ਖਰਾਬ ਕਰ ਰਿਹਾ ਹੈ, ਕਿਉਂਕਿ ਉਹ ਮੇਰਾ ਧਰਮ ਪਰਿਵਰਤਨ ਨਹੀਂ ਕਰਾ ਸਕਦਾ।[26] ਇਸ ਤਰ੍ਹਾਂ ਊਧਮ ਸਿੰਘ ਆਪਣੇ ਮਿਸ਼ਨ ਨੂੰ ਪੂਰਾ ਕਰਨ ਲਈ ਜੇਲ੍ਹ ਵਿਚ ਹਥਿਆਰਾਂ ਦੀ ਮੰਗ ਕਰ ਰਿਹਾ ਸੀ, ਜਿਸ ਤੋਂ ਪਤਾ ਲੱਗਦਾ ਹੈ ਕਿ ਉਸਦੇ ਨਿਸ਼ਾਨੇ ਤੇ ਅਜੇ ਵੀ ਕੁਝ ਅਤਿਆਚਾਰੀ ਅੰਗਰੇਜ਼ ਸਨ। ਊਧਮ ਸਿੰਘ ਦਾ 20 ਮਈ ਦਾ ਖ਼ਤ ਆਖਰੀ ਖ਼ਤ ਸੀ। ਊਧਮ ਸਿੰਘ ਤੇ 4 ਜੂਨ ਨੂੰ ਮੁਕੱਦਮਾ ਚਲਾਇਆ ਗਿਆ ਅਤੇ ਅਗਲੇ ਦਿਨ ਫਾਂਸੀ ਦੀ ਸਜ਼ਾ ਹੋ ਗਈ। ਮੁਕੱਦਮੇ ਵਿਚ ਸਜ਼ਾ-ਏ-ਮੌਤ ਮਿਲਣ ਤੇ ਊਧਮ ਸਿੰਘ ਨੂੰ ਪੈਂਟਨਵੀਲ ਜੇਲ੍ਹ ਭੇਜ ਦਿਤਾ ਗਿਆ। ਜਿਥੇ 31 ਜੁਲਾਈ 1940 ਈ. ਨੂੰ ਊਧਮ ਸਿੰਘ ਨੂੰ ਫਾਂਸੀ ਲੱਗੀ।[27] 6 ਅਗਸਤ ਨੂੰ ਸ਼ਿਵ ਸਿੰਘ ਨੇ ਪੈਂਟਨਵੀਲ ਦੇ ਗਵਰਨਰ ਨੂੰ ਊਧਮ ਦੀਆਂ ਚੀਜ਼ਾਂ ਅਤੇ ਫੁੱਲਾਂ (ਅਸਥੀਆਂ) ਲਈ ਚਿੱਠੀ ਲਿਖੀ। ਪਰ ਉਹਨਾਂ ਨੇ ਬਾਕੀ ਚੀਜਾਂ ਤਾਂ ਉਸ ਵੇਲੇ ਭੇਜ ਦਿਤੀਆਂ ਪਰ ਉਸ ਦੀਆਂ ਅਸਥੀਆਂ (ਫੁੱਲ) ਨਹੀ ਭੇਜੀਆਂ ਸਨ। ਬਾਅਦ ਵਿਚ ਕਈ ਸਾਲਾਂ ਪਿਛੋਂ ਊਧਮ ਸਿੰਘ ਦੇ ਫੁੱਲ (ਅਸਥੀਆਂ) ਵਾਪਸ ਭਾਰਤ ਭੇਜ ਦਿਤੇ ਗਏ ਹਨ।

ਊਧਮ ਸਿੰਘ ਉਪਰ ਸਿਖਾਂ ਨੂੰ ਸਿੱਖ ਸ਼ਹੀਦਾਂ ਵਰਗਾ ਹੀ ਮਾਣ ਰੱਖਣਾ ਚਾਹੀਦਾ ਹੈ। ਉਸਨੇ ਕਿਸੇ ਧੜੇ ਜਾਂ ਪਾਰਟੀ ਨਾਲ ਜੁੜਨ ਤੋਂ ਬਿਨਾਂ ਆਪਣੇ ਮਿਸ਼ਨ ਨੂੰ ਪੂਰਾ ਕੀਤਾ। ਸ਼ਹੀਦ ਊਧਮ ਸਿੰਘ ਦਾ ਸੁਤੰਤਰਤਾ ਸੰਗਰਾਮ ਵਿਚ ਸਭ ਤੋਂ ਮਹੱਤਵਪੂਰਨ ਯੋਗਦਾਨ ਇਹ ਹੈ ਕਿ ਉਸਨੇ ਜਲ੍ਹਿਆਂ ਵਾਲੇ ਬਾਗ ਦੇ ਕਤਲੇਆਮ ਦਾ ਬਦਲਾ ਓਡਵਾਇਰ ਦੇ ਘਰ ਉਸਨੂੰ ਮਾਰ ਕੇ ਲਿਆ, ਜਿਹੜਾ ਪੰਜਾਬ ਵਿਚ ਕੀਤੇ ਅਤਿਆਚਾਰਾਂ ਬਾਰੇ ਇੰਗਲੈਂਡ ਵਿਚ ਜਾ ਕੇ ਕਈ ਡੀਂਗਾਂ ਮਾਰਦਾ ਸੀ। ਊਧਮ ਸਿੰਘ ਨੇ ਪੰਜਾਬੀਆਂ ਨੂੰ ਅਣਖ ਨਾਲ ਜੀਊਣਾ ਸਿਖਾਇਆ ਹੈ।

## ਹਵਾਲੇ ਅਤੇ ਟਿੱਪਣੀਆਂ


1. ਤੇਜਵੰਤ ਮਾਨ, *ਸੰਪੂਰਨ ਇਤਿਹਾਸ ਪੰਚ ਖਾਲਸਾ ਦੀਵਾਨ ਭਸੌੜ*, ਮੰਗਲ ਪ੍ਰਕਾਸ਼ਨ, ਅੰਮ੍ਰਿਤਸਰ, 1998, ਪੰਨਾ 10.
2. ਗੁਰਮੁਖ ਸਿੰਘ ਮੁਸਾਫਿਰ, *ਵੀਹਵੀਂ ਸਦੀ ਦੇ ਸ਼ਹੀਦ*, ਵਿਦਿਆ ਪ੍ਰਕਾਸ਼ਨ ਭਵਨ, ਨਵੀਂ ਦਿੱਲੀ, ਮਿਤੀਹੀਣ, ਪੰਨਾ 1.
3. ਕੁਲਬੀਰ ਸਿੰਘ, *ਸਰਦਾਰ*, ਪੰਜਾਬ ਕਿਤਾਬ ਘਰ, ਜਲੰਧਰ, 1967, ਪੰਨਾ 275.
4. ਗੁਰਚਰਨ ਸਿੰਘ, *ਸ਼ਹੀਦ ਊਧਮ ਸਿੰਘ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2012, ਪੰਨਾ 27.
5. *ਉਹੀ*, ਪੰਨਾ 28-29.

6. *ਉਹੀ,* ਪੰਨਾ 30-32.
7. ਵੀ. ਐਨ. ਦੱਤ, *ਜਲ੍ਹਿਆ ਵਾਲਾ ਬਾਗ਼,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 1.
8. ਭਾਰਤ ਦੇ ਇਸ ਪ੍ਰਸਿੱਧ ਰਾਜਨੀਤਿਕ ਨੇਤਾ ਤੇ ਸੁਤੰਤਰ ਸੰਗਰਾਮੀ ਦਾ ਜਨਮ 1888 ਈ. ਵਿਚ ਅੰਮ੍ਰਿਤਸਰ ਵਿਖੇ ਅਜ਼ੀਜ਼ੁਦੀਨ ਕਿਚਲੂ ਦੇ ਘਰ ਸ੍ਰੀ ਮਤੀ ਜਾਨ ਬੀਬੀ ਦੀ ਕੁੱਖੋਂ ਹੋਇਆ। ਮੁਢਲੀ ਵਿਦਿਆ ਅੰਮ੍ਰਿਤਸਰ ਤੋਂ ਅਗਲੇਰੀ ਵਿਦਿਆ ਆਗਰੇ ਤੇ ਅਲੀਗੜ੍ਹ ਤੋਂ ਪ੍ਰਾਪਤ ਕੀਤੀ। ਇਸ ਨੇ ਬੀ. ਏ. ਕੈਂਬਰਿਜ਼ ਤੋਂ, ਬਾਰ-ਐਟ-ਲਾਅ ਲੰਡਨ ਤੋਂ ਅਤੇ ਪੀਐਚ. ਡੀ ਜਰਮਨੀ ਤੋਂ ਕੀਤੀ। ਅਪ੍ਰੈਲ 1919 ਈ. ਵਿਚ ਡਾ. ਸਤਪਾਲ ਤੇ ਡਾ. ਕਿਚਲੂ ਨੂੰ ਭੜਕਾਊ ਭਾਸ਼ਣ ਦੇਣ ਦੇ ਜ਼ੁਰਮ ਵਿਚ ਗ੍ਰਿਫਤਾਰ ਕਰਕੇ ਧਰਮਸ਼ਾਲਾ ਜੇਲ੍ਹ ਵਿਚ ਭੇਜ ਦਿੱਤਾ ਗਿਆ। ਜਦੋਂ ਅੰਮ੍ਰਿਤਸਰ ਦੇ ਲੋਕਾਂ ਨੇ ਰੋਸ ਪ੍ਰਦਰਸ਼ਨ ਕੀਤਾ ਤਾਂ 13 ਅਪ੍ਰੈਲ 1919 ਈ. ਨੂੰ ਸਰਕਾਰ ਨੇ ਜਲ੍ਹਿਆਂ ਵਾਲੇ ਬਾਗ਼ ਵਿਚ ਗੋਲੀ ਚਲਵਾ ਦਿੱਤੀ। 26 ਦਸੰਬਰ 1919 ਈ. ਨੂੰ ਇਸ ਨੂੰ ਰਿਹਾਅ ਕਰ ਦਿੱਤਾ ਗਿਆ। ਆਪਣੇ ਰਾਜਨੀਤਿਕ ਜੀਵਨ ਦੌਰਾਨ ਇਹ ਤਕਰੀਬਨ 14 ਸਾਲ ਜੇਲ੍ਹ ਵਿਚ ਰਹੇ। 'ਸਟਾਲਿਨ ਪੀਸ ਪਰਾਈਜ਼' ਪ੍ਰਾਪਤ ਕਰਨ ਵਾਲਾ ਇਹ ਪਹਿਲਾ ਭਾਰਤੀ ਸੀ। ਅਕਤੂਬਰ 1963 ਵਿਚ ਇਸਦਾ ਦੇਹਾਂਤ ਹੋ ਗਿਆ। ਵਧੇਰੇ ਜਾਣਕਾਰੀ ਲਈ 'ਪੰਜਾਬ ਕੋਸ਼' ਸੰਪਾਦਕ ਰਛਪਾਲ ਸਿੰਘ ਗਿੱਲ, ਭਾਸ਼ਾ ਵਿਭਾਗ, ਪੰਜਾਬ, ਭਾਗ ਪਹਿਲਾ, ਪੰਨਾ 591 ਵੇਖਿਆ ਜਾ ਸਕਦਾ ਹੈ।
9. ਵੀ. ਐਨ. ਦੱਤ, *ਜਲ੍ਹਿਆਂ ਵਾਲਾ ਬਾਗ਼,* ਪੰਨਾ 8.
10. *ਉਹੀ,* ਪੰਨਾ 60.
11. *ਉਹੀ,* ਪੰਨਾ 32.
12. *ਉਹੀ,* ਪੰਨਾ 33.
13. ਸਰ ਮਾਈਕਲ ਉਡਵਾਇਰ ਦਾ ਜਨਮ 1964 ਈ. ਵਿਚ ਟਿਪਰੇਰੀ (ਆਇਰਲੈਂਡ) ਦੇ ਲਾਗੇ ਹੋਇਆ। ਜੀਸਸ ਕਾਲਜ ਤੋਂ ਵਿਦਿਆ ਪ੍ਰਾਪਤ ਕਰਨ ਮਗਰੋਂ 1882 ਈ. ਵਿਚ ਇਸ ਨੇ ਇੰਡੀਅਨ ਸਿਵਲ ਸਰਵਿਸ ਦੇ ਕੋਰਸ ਲਈ ਬੈਲੀਓਲ ਵਿਚ ਦਾਖਲਾ ਲਿਆ। 1884 ਈ. ਵਿਚ ਆਈ. ਸੀ. ਐਸ ਦਾ ਇਮਤਿਹਾਨ ਪਾਸ ਕਰਨ ਪਿੱਛੋਂ ਉਸ ਨੂੰ ਪੰਜਾਬ ਦੇ ਸ਼ਾਹਪੁਰ ਜ਼ਿਲ੍ਹੇ ਵਿਚ ਲਾਇਆ ਗਿਆ। ਉਹ ਗਤਕੇਬਾਜ਼ੀ, ਨਿਸ਼ਾਨੇਬਾਜ਼ੀ ਅਤੇ ਬਾਜ਼ ਨਾਲ ਸ਼ਿਕਾਰ ਖੇਡਣ ਦਾ ਬੜਾ ਸ਼ੌਕੀਨ ਸੀ। 1913 ਈ. ਵਿਚ ਉਡਵਾਇਰ ਨੂੰ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਥਾਪਿਆ ਗਿਆ। 13 ਅਪ੍ਰੈਲ 1919 ਈ. ਵਾਲੇ ਦਿਨ ਜਲ੍ਹਿਆਂ ਵਾਲੇ ਬਾਗ ਵਿਚ ਜਦ ਭਾਰੀ ਇਕੱਠ ਹੋਇਆ ਤਾਂ ਉਡਵਾਇਰ ਨੇ ਗੋਲੀ ਚਲਾਉਣ ਦਾ ਹੁਕਮ ਦਿਤਾ ਸੀ। ਊਧਮ ਸਿੰਘ ਨੇ 13 ਮਾਰਚ 1940 ਨੂੰ ਲੰਦਨ ਦੇ ਕੇਕਸਟਨ ਹਾਲ ਵਿਚ ਇਸ ਨੂੰ ਗੋਲੀ ਨਾਲ ਮਾਰ ਦਿੱਤਾ ਸੀ। ਵਧੇਰੇ ਜਾਣਕਾਰੀ ਲਈ ਉਪਰ ਉਧਰਿਤ 'ਪੰਜਾਬ ਕੋਸ਼' ਅਤੇ ਵੀ. ਐਨ. ਦੱਤ ਦੀ ਕਿਤਾਬ ਜਲ੍ਹਿਆਂ ਵਾਲਾ ਬਾਗ, ਹਵਲਾਲਾ ਨੰਬਰ 7 ਦਾ ਪੰਨਾ ਨੰਬਰ 53

ਵੇਖਿਆ ਜਾ ਸਕਦਾ ਹੈ।

14. ਰੈਜੀਨਾਲਡ ਡਾਇਰ ਦਾ ਜਨਮ 9 ਅਕਤੂਬਰ 1864 ਈ. ਨੂੰ ਐਡਵਰਡ ਡਾਇਰ ਦੇ ਘਰ ਪੰਜਾਬ ਦੇ ਸ਼ਹਿਰ ਮਰੀ ਵਿਚ ਹੋਇਆ। ਪਹਿਲਾਂ ਉਹ ਬਸ਼ਿਪ ਕਾਟਨ ਸਕੂਲ ਸ਼ਿਮਲਾ ਵਿਚ ਪੜ੍ਹਿਆ ਤੇ ਮਗਰੋਂ ਕਾਉਂਟੀ ਔਫ ਕਾਰਕ ਆਇਰਲੈਂਡ ਮਿਡਲਟਨ ਕਾਲਜ ਵਿਚ ਜਾ ਦਾਖਲ ਹੋਇਆ। 28 ਅਗਸਤ 1885 ਈ. ਨੂੰ ਉਹ ਕੁਈਨਜ਼ ਰਾਇਲ ਵੈਸਟ ਸਰੇ ਰੈਜਮੈਂਟ ਦੀ ਦੂਜੀ ਬਟਾਲੀਅਨ ਵਿਚ ਲੈਫਟੀਨੇਂਟ ਦੇ ਤੌਰ ਤੇ ਭਰਤੀ ਕੀਤਾ ਗਿਆ। 4 ਅਪ੍ਰੈਲ 1888 ਈ. ਨੂੰ ਉਸਨੇ ਮੇਰੀ ਉਮਾਨੇ ਨਾਲ ਸ਼ਾਦੀ ਕੀਤੀ। ਉਹਦੇ ਘਰ ਦੋ ਲੜਕੇ 1895 ਈ. ਅਤੇ 1896 ਈ. ਵਿਚ ਪੈਦਾ ਹੋਏ। ਉਹ ਪੁਸਤਕਾਂ ਪੜ੍ਹਨ ਦਾ ਬਾਹਲਾ ਸ਼ੌਕੀਨ ਸੀ ਅਤੇ ਬਹੁਤ ਸਾਰੀਆਂ ਹਿੰਦੁਸਤਾਨੀ ਜਬਾਨਾਂ ਜਿਹਾ ਕਿ ਉਰਦੂ, ਪੰਜਾਬੀ, ਹਿੰਦੋਸਤਾਨੀ, ਫਾਰਸੀ ਅਤੇ ਪਸ਼ਤੋ ਚੰਗੀ ਤਰ੍ਹਾਂ ਬੋਲ ਸਕਦਾ ਸੀ। ਉਹ ਹਰ ਵੇਲੇ ਸਿਗਰਟ ਪੀਂਦਾ ਰਹਿੰਦਾ ਸੀ। ਜਲ੍ਹਿਆਂ ਵਾਲੇ ਬਾਗ ਵਿਚ 13 ਅਪ੍ਰੈਲ 1919 ਈ. ਨੂੰ ਇਸ ਨੇ ਹੀ ਗੋਲੀ ਚਲਾ ਕੇ ਅਣਗਿਣਤ ਲੋਕਾਂ ਨੂੰ ਮਾਰ ਦਿਤਾ ਸੀ। ਜਲ੍ਹਿਆਂ ਵਾਲੇ ਬਾਗ ਦੇ ਕਤਲੇਆਮ ਤੋਂ ਬਾਅਦ ਇਸ ਨੂੰ ਨੀਂਦ ਨਾ ਆਉਣ ਦਾ ਬੀਮਾਰੀ ਹੋ ਗਈ ਸੀ। 16 ਮਾਰਚ 1920 ਈ. ਨੂੰ ਮੈਡੀਕਲ ਬੋਰਡ ਨੇ ਉਹਨੂੰ ਛੇ ਮਹੀਨੇ ਲਈ ਇੰਗਲੈਂਡ ਛੁੱਟੀ ਭੇਜਣ ਦੀ ਸਿਫ਼ਾਰਿਸ਼ ਕੀਤੀ। ਜਲ੍ਹਿਆਂ ਵਾਲੇ ਬਾਗ ਦੀ ਕਤਲੇਆਮ ਉਸਨੂੰ ਚੈਨ ਨਹੀਂ ਸੀ ਲੈਣ ਦਿੰਦੀ। 3 ਨਵੰਬਰ 1920 ਨੂੰ ਉਹਨੂੰ ਅਧਰੰਗ ਹੋ ਗਿਆ ਤੇ ਉਹ ਫੇਰ ਨਹੀਂ ਉਠ ਸਕਿਆ। 23 ਜੁਲਾਈ 1927 ਈ. ਨੂੰ ਰਗਾਂ ਪਥਰਾਉਣ ਅਤੇ ਦਿਮਾਗ ਦੀ ਨਾਲੀ ਫਟ ਜਾਣ ਕਾਰਨ ਉਸਦੀ ਮੌਤ ਹੋ ਗਈ। ਵਧੇਰੇ ਜਾਣਕਾਰੀ ਲਈ Colvin, Jan. The Life of General Dyer, London 1929 ਵੇਖੀ ਜਾ ਸਕਦੀ ਹੈ।
15. ਵੀ. ਐਨ. ਦੱਤ, *ਜਲ੍ਹਿਆਂ ਵਾਲੇ ਬਾਗ,* ਪੰਨਾ 105.
16. *ਉਹੀ,* ਪੰਨਾ 190.
17. ਕੁਲਬੀਰ ਸਿੰਘ, *ਸਰਦਾਰ,* ਪੰਨਾ 276.
18. *ਉਹੀ,* ਪੰਨਾ 277.
19. *ਉਹੀ।*
20. *ਉਹੀ,* ਪੰਨੇ 278-279.
21. ਗੁਰਚਰਨ ਸਿੰਘ, *ਸ਼ਹੀਦ ਊਧਮ ਸਿੰਘ,* ਪੰਨਾ 70.
22. ਜ. ਸ. ਗਰੇਵਾਲ ਅਤੇ ਹ. ਕ. ਪੁਰੀ (ਸੰਪਾ.) *ਊਧਮ ਸਿੰਘ ਦੀਆਂ ਚਿੱਠੀਆਂ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1010, ਪੰਨੇ 17-18.
23. *ਉਹੀ,* ਪੰਨਾ 29.
24. *ਉਹੀ।*
25. *ਉਹੀ,* ਪੰਨਾ 32.
26. Navtej Singh, "Letters of Udham Singh : Issues and Personality", *The Punjab Past and Present,* April 2006, p. 135.
27. ਜ. ਸ. ਗਰੇਵਾਲ ਅਤੇ ਹ. ਕ. ਪੁਰੀ (ਸੰਪਾ.) ਊਧਮ ਸਿੰਘ ਦੀਆਂ ਚਿੱਠੀਆਂ, ਪੰਨਾ 22.

* ਅੰਮ੍ਰਿਤਸਰ (ਪੰਜਾਬ, ਭਾਰਤ)



ਜਿਨਾ ਦਿਸੰਦੜਿਆ ਦੁਰਮਤ ਵੰਞੈ
ਮਿਤ੍ਰ ਅਸਾਡੜੇ ਸੇਈ॥
ਹਉ ਢੂਢੇਦੀ ਜਗੁ ਸਬਾਇਆ,
ਜਨ ਨਾਨਕ ਵਿਰਲੇ ਕੇਈ॥
(ਸ੍ਰੀ ਗੁਰੂ ਅਰਜਨ ਦੇਵ ਜੀ)

# 8

# ਇਬਾਦਤ ਤੇ ਬਗ਼ਾਵਤ ਦਾ ਮੁਜੱਸਮਾ : ਭਾਈ ਸਾਹਿਬ ਰਣਧੀਰ ਸਿੰਘ

-*ਜੈਤੇਗ ਸਿੰਘ ਅਨੰਤ

ਖਾਲਸਾ ਪੰਥ ਦੀ ਮਾਇਆ ਨਾਜ਼ ਹਸਤੀ ਭਾਈ ਸਾਹਿਬ ਰਣਧੀਰ ਸਿੰਘ ਦਾ ਨਾਉਂ ਵੀਹਵੀਂ ਸਦੀ ਦੀਆਂ ਉਨ੍ਹਾਂ ਪ੍ਰਮੁੱਖ ਚੰਦ ਗੁਰਸਿੱਖ ਹਸਤੀਆਂ ਵਿਚ ਸਤਿਕਾਰ ਨਾਲ ਲਿਆ ਜਾਂਦਾ ਹੈ। ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਖਾਲਸਾ ਪੰਥ ਤੇ ਦੇਸ਼ ਲਈ ਕੁਰਬਾਨ ਕਰ ਦਿੱਤਾ। ਉਹ ਇਕ ਬਹੁਪੱਖੀ ਪ੍ਰਤਿਭਾ ਦੇ ਮਾਲਕ, ਨਾਮਬਾਣੀ ਦੇ ਰਸੀਏ, ਗੁਰਮਤਿ ਗਾਡੀ ਰਾਹ ਦੇ ਅਣਥੱਕ ਪਾਂਧੀ, ਨਾਮ ਅਭਿਆਸ ਦੀ ਅਤੁੱਟ ਕਮਾਈ ਵਾਲੇ, ਗੁਰਬਾਣੀ ਕੀਰਤਨ ਦੇ ਰਸੀਏ, ਧੁਰੰਤਰ ਵਿਦਵਾਨ ਗੁਰਮਤਿ ਸਿਧਾਂਤਾਂ ਅਤੇ ਗੁਰਬਾਣੀ ਦੇ ਵਿਆਖਿਆਕਾਰ, ਕਹਿਣੀ ਤੇ ਕਰਨੀ ਦਾ ਸੂਰਾ, ਸੱਚ ਤੇ ਹੱਕ ਦਾ ਪਹਿਰੇਦਾਰ, ਗੁਰਦੁਆਰਾ ਸੁਧਾਰ ਲਹਿਰ ਦਾ ਮੋਢੀ, ਗ਼ਦਰ ਲਹਿਰ ਦਾ ਮਹਾਨ ਨਾਇਕ, ਇਬਾਦਤ ਤੇ ਬਗ਼ਾਵਤ ਦਾ ਮੁਜਸਮਾ ਜਿਨ੍ਹਾਂ ਦੀ ਜ਼ਿੰਦਗੀ ਦਾ ਹਰ ਪੱਖ ਰੋਸ਼ਨ ਮੀਨਾਰ ਸੀ। ਕੀਰਤਨ ਉਨ੍ਹਾਂ ਦੇ ਜੀਵਨ ਦਾ ਆਧਾਰ ਸੀ। ਉਨ੍ਹਾਂ ਲੱਖਾਂ ਪ੍ਰਾਣੀਆਂ ਨੂੰ ਬਾਣੀ ਤੇ ਬਾਣੇ ਨਾਲ ਜੋੜਿਆ। ਉਸ ਮਹਾਨ ਬਹੁਰੰਗੇ ਬੇਸ਼ਕੀਮਤੀ ਹੀਰੇ ਦੀ ਚਮਕ ਰਹਿੰਦੀ ਦੁਨੀਆਂ ਤੱਕ ਕਾਇਮ ਰਹੇਗੀ।

ਵਿਸ਼ਵ ਭਰ 'ਚ ਭਾਈ ਸਾਹਿਬ ਰਣਧੀਰ ਸਿੰਘ "ਸਕੂਲ ਆਫ਼ ਥਾਅਟ" ਸਥਾਪਤ ਹੈ। ਉਨ੍ਹਾਂ ਦੇ ਅਨੁਯਾਈਆਂ, ਹਿਤੈਸ਼ੀਆਂ, ਪ੍ਰੀਤਵਾਨਾਂ ਦੀ ਗਿਣਤੀ ਲੱਖਾਂ ਵਿਚ ਹੈ। ਜਿਨ੍ਹਾਂ ਨੇ ਭਾਈ ਸਾਹਿਬ ਦੀ ਸ਼ਖਸੀਅਤ ਦੇ ਗੁਰਮਤਿ, ਬੰਦਗੀ, ਭਗਤੀ ਤੇ ਅਧਿਆਤਮਕ ਪੱਖਾਂ ਨੂੰ ਵਧੇਰੇ ਰੁਸ਼ਨਾਉਣ ਦਾ ਯਤਨ ਕੀਤਾ ਹੈ। ਭਾਈ ਸਾਹਿਬ ਦੀ ਪ੍ਰਭੂ ਭਗਤੀ ਤੋਂ ਬਿਨਾਂ ਦੇਸ਼ ਪਿਆਰ ਦਾ ਜ਼ਜਬਾ, ਇਕ ਅਣਖੀਲੇ ਤੇ ਨਿਰਭੈ ਯੋਧੇ, ਦੇ ਤੌਰ ਤੇ ਘੱਟ ਹੀ ਜਾਨਣ ਦਾ ਯਤਨ ਕੀਤਾ ਹੈ। ਹੱਥਲੇ ਨਿਬੰਧ ਰਾਹੀਂ ਭਾਈ ਸਾਹਿਬ ਦੇ ਜੁਝਾਰੂ ਗ਼ਦਰੀ ਦੇਸ਼ ਭਗਤ ਜੀਵਨ ਵਿਚਲੇ ਘੱਟ ਚਰਚਿਤ ਪੱਖ ਤੇ ਹੀ ਰੌਸ਼ਨੀ ਪਾਉਣ ਦਾ ਯਤਨ ਕੀਤਾ ਜਾਵੇਗਾ। ਭਾਈ ਰਣਧੀਰ ਸਿੰਘ ਵਿਚ ਸੰਤ ਤੇ ਸਿਪਾਹੀ ਦੇ ਗੁਣ ਪ੍ਰਤੱਖ ਰੂਪ ਵਿਚ ਝਲਕੇ ਹਨ। ਜਿਨ੍ਹਾਂ ਦਾ ਦੇਸ਼ ਦੀ ਆਜ਼ਾਦੀ ਤੇ ਗ਼ਦਰ ਲਹਿਰ ਦੇ ਨਾਇਕ ਵਜੋਂ ਦਿਤਾ ਯੋਗਦਾਨ ਸਦਾ ਸੁਨਹਿਰੇ ਅੱਖਰਾਂ ਵਿਚ ਅੰਕਤ ਹੋਵੇਗਾ।

ਇਸ ਗੁਰੂ ਦੇ ਲਾਲ ਦਾ ਜਨਮ ਮਾਤਾ ਪੰਜਾਬ ਕੌਰ ਦੀ ਕੁਖੋਂ 7 ਜੁਲਾਈ 1878 ਨੂੰ ਪਿਤਾ ਸ: ਨੱਥਾ ਸਿੰਘ ਦੇ ਘਰ ਨਾਰੰਗਵਾਲ, ਜ਼ਿਲਾ ਲੁਧਿਆਣਾ ਵਿਚ ਹੋਇਆ। ਜਿਸ ਦਾ ਨਾਉਂ ਉਸ ਸਮੇਂ ਬਸੰਤ ਸਿੰਘ ਰਖਿਆ ਗਿਆ। ਪਿਤਾ ਜੀ ਪੰਜਾਬੀ, ਉਰਦੂ, ਫ਼ਾਰਸੀ ਅਤੇ ਅੰਗਰੇਜ਼ੀ ਵਿਚ ਚੰਗੀ ਮਹਾਰਤ ਰੱਖਦੇ ਸਨ। ਜਿਹੜੇ ਪਹਿਲਾਂ ਸਕੂਲਾਂ ਦੇ ਇੰਸਪੈਕਟਰ ਤੇ ਬਾਦ ਵਿਚ ਨਾਭਾ ਰਿਆਸਤ ਦੀ ਹਾਈ ਕੋਰਟ ਦੇ ਜੱਜ ਬਣ ਗਏ ਸਨ। ਇਕ ਜੱਜ ਵਜੋਂ ਉਨ੍ਹਾਂ

ਦੀ ਪ੍ਰਸਿਧੀ ਇਸ ਕਾਰਨ ਸੀ ਕਿ ਆਪ ਇਨਸਾਫ਼ ਦੇ ਤਰਾਜ਼ੂ ਨੂੰ ਦਯਾ, ਧਰਮ ਤੇ ਮਾਨਵੀ ਕਦਰਾਂ-ਕੀਮਤਾਂ ਨੂੰ ਵਧੇਰੇ ਤਰਜੀਹ ਦੇਂਦੇ ਸਨ। ਜਿਥੋਂ ਤੱਕ ਮਾਤਾ ਪੰਜਾਬ ਕੌਰ ਦਾ ਸਬੰਧ ਹੈ ਉਹ ਸਿੱਖ ਇਤਿਹਾਸ ਦੇ ਗੁਰਮੁਖ ਭਾਈ ਭਗਤੂ ਜੀ ਦੀ ਸਤਵੀਂ ਪੀੜੀ ਵਿਚੋਂ ਸਨ ਜੋ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਗੁਰਸਿੱਖ ਹੋਏ ਹਨ। ਬਚਪਨ ਦਾ ਸਮਾਂ ਪਿੰਡ ਨਾਰੰਗਵਾਲ ਹੀ ਗੁਜਾਰਨਾ ਪਿਆ। ਬਾਅਦ ਵਿਚ ਆਪ ਦੀ ਸਕੂਲੀ ਪੜ੍ਹਾਈ ਲਈ ਨਾਭਾ ਲਿਜਾਇਆ ਗਿਆ। ਜਿਥੇ ਆਪ ਦੇ ਪਿਤਾ ਜੀ ਰਿਆਸਤ ਨਾਭਾ ਦੇ ਮਹਾਰਾਜ ਪਾਸ ਸੇਵਾ ਕਰ ਰਹੇ ਸਨ। ਸਕੂਲੀ ਵਿਦਿਆ ਨਾਭੇ ਵਿਚ ਪੂਰੀ ਹੋਣ ਉਪਰੰਤ ਉਚੇਰੀ ਸਿੱਖਿਆ ਹਿਤ ਪੰਜਾਬ ਦੀ ਰਾਜਧਾਨੀ ਲਾਹੌਰ ਆ ਗਏ।

ਸੰਨ 1896 ਈ: ਵਿਚ ਗੋਰਮਿੰਟ ਕਾਲਜ ਲਾਹੌਰ ਵਿਚ ਦਾਖ਼ਲਾ ਲੈ ਲਿਆ। ਐਫ਼. ਏ. ਕਰਨ ਬਾਦ ਆਪ ਐਫ.ਸੀ. ਕਾਲਜ ਲਾਹੌਰ ਵਿਚ ਬੀ.ਏ. ਦੀ ਪੜ੍ਹਾਈ ਕਰਨ ਹਿਤ ਦਾਖ਼ਲ ਹੋ ਗਏ। ਪਰ, ਬਿਨਾਂ ਇਮਤਿਹਾਨ ਦਿੱਤਿਆਂ ਸੰਨ 1900 ਨੂੰ ਕਾਲਜ ਦੀ ਪੜ੍ਹਾਈ ਛੱਡ ਪਿੰਡ ਆ ਗਏ। ਇਹ ਅਜਿਹਾ ਸਮਾਂ ਸੀ, ਜਦੋਂ ਬਸੰਤ ਸਿੰਘ ਦੇ ਮਨ ਵਿਚ ਦਿਨੋ ਦਿਨ ਦੁਨਿਆਵੀ ਪ੍ਰਾਪਤੀਆਂ ਅਤੇ ਸੁਖ-ਸੁਵਿਧਾਵਾਂ ਦੀ ਚਾਹਤ ਘੱਟਦੀ ਗਈ। ਉਸ ਦੀ ਬਿਰਤੀ ਤੇ ਲਿਵ ਗੁਰਬਾਣੀ ਨਾਲ ਜੁੜ ਚੁੱਕੀ ਸੀ। ਵਿਸਮਾਦੀ ਰੰਗਾਂ ਵਿਚ ਅਧਿਆਤਮਕ ਪੱਖ ਉਸ ਤੇਂ ਹਾਵੀ ਹੋਣ ਲੱਗੇ।

2 ਅਕਤੂਬਰ 1902 ਨੂੰ ਆਪਣੇ ਜੱਦੀ ਜ਼ਿਲੇ ਲੁਧਿਆਣੇ ਦੀ ਤਹਿਸੀਲ ਸਮਰਾਲਾ ਵਿਖੇ ਨਾਇਬ ਤਹਿਸੀਲਦਾਰ ਦੀ ਨਿਯੁਕਤੀ ਹੋ ਗਈ। ਆਪ ਦੀ ਡਿਊਟੀ ਪਲੇਗ ਰੋਕੂ ਮਹਿਕਮੇ ਵਿਚ ਇਕ ਅੰਗਰੇਜ਼ ਅਧਿਕਾਰੀ ਡਾਕਟਰ ਫਿਸ਼ਰ ਨਾਲ ਲੱਗ ਗਈ। ਡਾਕਟਰ ਫਿਸ਼ਰ ਅੰਗਰੇਜ਼ ਅਫ਼ਸਰ ਤੇ ਹੋਰ ਸਟਾਫ਼ ਬਸੰਤ ਸਿੰਘ ਦੀ ਇਮਾਨਦਾਰੀ, ਲਗਨ ਮੇਹਨਤ ਰਾਹੀਂ ਨਿਭਾਈ ਜਾ ਰਹੀ ਡਿਊਟੀ ਤੋਂ ਏਨੇ ਪ੍ਰਭਾਵਿਤ ਹੋਏ ਕਿ ਸਾਲ ਪਿਛੋਂ ਜਦ ਪਲੇਗ ਮਹਿਕਮਾ ਬੰਦ ਹੋਣ ਲੱਗਾ ਤੇ ਆਪ ਨੂੰ ਪੱਕੇ ਤੌਰ ਤੇ ਤਹਿਸੀਲਦਾਰ ਨਿਯੁਕਤ ਕਰਨ ਦੀ ਪੇਸ਼ਕਸ਼ ਕੀਤੀ ਪਰ, ਬਸੰਤ ਸਿੰਘ ਨੂੰ ਪਿਛਲੇ ਇਕ ਸਾਲ ਦੀ ਸਰਕਾਰੀ ਨੌਕਰੀ ਦੌਰਾਨ ਹੋਏ ਕੌੜੇ ਮਿੱਠੇ ਅਨੁਭਵਾਂ ਨੂੰ ਵੇਖਦੇ ਮਨ ਉਚਾਟ ਹੋ ਚੁੱਕਾ ਸੀ ਜਿਸ ਕਾਰਨ ਆਪ ਵੱਲੋਂ ਇਸ ਦਿਤੀ ਪੇਸ਼ਕਸ਼ ਨੂੰ ਪ੍ਰਵਾਨ ਕਰਨ ਲਈ ਅਸਮਰਥਾ ਜਤਾਈ।

**ਬਸੰਤ ਸਿੰਘ ਤੋਂ ਹੋਏ ਰਣਧੀਰ ਸਿੰਘ**

ਪਿਤਾ ਜੀ ਦੀ ਪ੍ਰੇਰਨਾ ਕਾਰਨ ਆਪ ਹੁਣ ਪੂਰਨ ਤੌਰ ਤੇ ਸ਼ਬਦ ਗੁਰੂ ਨਾਲ ਜੁੜ ਚੁਕੇ ਸਨ। ਗੁਰਬਾਣੀ, ਸਿਮਰਨ, ਪਾਠ ਤੇ ਅਧਿਆਤਮਕ ਰੰਗ ਵਿਚ ਰੰਗੇ ਜਾ ਚੁਕੇ ਸਨ। ਹਰ ਵੇਲੇ ਨਾਮ ਦੀ ਖੁਮਾਰੀ ਨੇ ਬਸੰਤ ਸਿੰਘ ਦੇ ਮਨ ਵਿਚ ਗੁਰੂ ਵਾਲਾ ਬਣਨ ਦੀ ਤਾਂਘ ਪੈਦਾ ਕਰ ਦਿੱਤੀ ਸੀ। 13-14 ਜੂਨ 1903 ਫ਼ਿਲੌਰ ਦੇ ਨੇੜੇ ਪਿੰਡ ਬਕਾਪੁਰ ਇਕ ਵਿਸ਼ਾਲ ਅੰਮ੍ਰਿਤ ਸੰਚਾਰ ਸਮਾਗਮ ਕੀਤਾ ਜਾ ਰਿਹਾ ਸੀ। ਇਸ ਦੀ ਭਿਣਕ ਸਮੇਂ ਸਿਰ ਬਸੰਤ ਸਿੰਘ ਦੇ ਕੰਨੀਂ ਪਈ। ਬਸੰਤ ਸਿੰਘ ਨੇ ਬਕਾਪੁਰ ਵਿਖੇ ਮੌਲਵੀ ਕਰੀਮ ਬਖ਼ਸ਼ ਤੇ ਛੇ ਹੋਰ ਮੁਸਲਮਾਨਾਂ ਨਾਲ ਖੰਡੇ ਬਾਟੇ ਦਾ ਅੰਮ੍ਰਿਤ ਛੱਕ ਲਿਆ। ਖੰਡੇ ਬਾਟੇ ਦੇ ਪਾਹੁਲ ਨੇ ਆਪ ਦੀ ਜ਼ਿੰਦਗੀ ਦੇ ਕਣ-ਕਣ ਵਿਚ ਇਕ ਨਵਾਂ ਜੀਵਨ ਪ੍ਰਦਾਨ ਕਰ ਦਿੱਤਾ। ਆਪ ਵਲੋਂ ਛੂਤ-ਛਾਤ, ਊਚ-ਨੀਚ, ਵਹਿਮਾਂ ਭਰਮਾਂ ਨੂੰ ਜਿਸ ਹਿੰਮਤ ਤੇ ਦਲੇਰੀ ਨਾਲ ਜਾਤ ਅਭਿਮਾਨੀਆਂ ਦੀ ਪ੍ਰਵਾਹ ਕੀਤੇ ਬਿਨਾਂ ਖੰਡੇ ਬਾਟੇ ਦੇ ਪਾਹੁਲ ਦੇ "ਮਨ ਨੀਵਾਂ ਤੇ ਮਤ ਉਚੀ" ਕਰ ਕੇ ਸਿੱਖੀ ਜੀਵਨ ਦੀ

ਮਹਿਕ ਨੂੰ ਚਾਰ ਚੰਨ ਲਾ ਦਿਤੇ। ਮੌਲਵੀ ਕਰੀਮ ਬਖ਼ਸ਼ ਅੰਮ੍ਰਿਤ ਛੱਕਣ ਤੋਂ ਬਾਦ ਭਾਈ/ਸੰਤ ਲਖਬੀਰ ਸਿੰਘ ਦੇ ਨਾਮ ਨਾਲ ਜਾਨਿਆ ਜਾਣ ਲੱਗਾ ਤੇ ਬਸੰਤ ਸਿੰਘ, ਭਾਈ ਰਣਧੀਰ ਸਿੰਘ ਦੇ ਨਾਉਂ ਨਾਲ ਅਮਰ ਹੋ ਗਿਆ।

**ਅਕਾਲੀ ਜੋਤ ਦੇ ਦਰਸ਼ਨ**

ਸੰਨ 1903 ਨੂੰ ਭਾਈ ਰਣਧੀਰ ਸਿੰਘ ਸੰਗਤਾਂ ਦੀ ਪ੍ਰੇਰਨਾ ਤੇ ਖਿਚ ਨਾਲ ਐਬਟਾਬਾਦ ਵਿਚ ਹੈਡ ਕਲਰਕ ਦੀ ਸਰਕਾਰੀ ਨੌਕਰੀ ਸ਼ੁਰੂ ਕੀਤੀ। 23 ਨਵੰਬਰ, 1903 ਐਬਟਾਬਾਦ ਅਕਾਲੀ ਜੋਤਿ ਦੇ ਦਰਸ਼ਨ ਤੇ 23 ਨਵੰਬਰ, 1904 ਨੂੰ ਅਖੰਡ ਪਾਠਾਂ ਨੂੰ ਇਕ ਚੌਕੜੇ ਵਿਚ ਸਰਵਣ ਕੀਤਾ। ਇਹ ਅਸਚਰਜ ਕੌਤਕ ਐਬਟਾਬਾਦ ਹੈਡ ਕਲਰਕ ਦੀ ਨੌਕਰੀ ਸਮੇਂ ਹੋਈ। ਸੰਨ 1905 ਵਿਚ ਇਹ ਨੌਕਰੀ ਵੀ ਛੱਡ ਦਿੱਤੀ। ਪਰ ਇਸ ਨੌਕਰੀ ਨੇ ਆਪ ਨੂੰ ਨਾਮ ਅਭਿਆਸ ਦੀ ਅਗੰਮੀ ਦਾਤ, ਤੇ ਵਿਸਮਾਦੀ ਰੰਗ ਵਿਚ ਰੰਗ ਦਿਤਾ। ਸੰਨ 1905-1906 ਵਿਚ ਸ: ਹਰਬੰਸ ਸਿੰਘ ਅਟਾਰੀ ਵਲੋਂ ਕੀਤੀ ਪੇਸ਼ਕਸ਼ ਤੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਹੋਸਟਲ ਸੁਪਰਿਨਟੈਂਡੈਂਟ ਨਿਯੁਕਤ ਕੀਤਾ ਗਿਆ। ਪਰ, ਆਪ ਇਥੇ ਵੀ ਵਧੇਰੇ ਸਮਾਂ ਨਹੀਂ ਰਹੇ। ਸੰਨ 1908 ਈ: ਵਿਚ ਆਪ ਨੂੰ ਖਾਲਸਾ ਦੀਵਾਨ ਦਮਦਮਾ ਸਾਹਿਬ ਦਾ ਸਕੱਤਰ ਲਗਾਇਆ ਗਿਆ। ਇਥੇ ਖਾਲਸਾ ਦੀਵਾਨ ਦਮਦਮਾ ਸਾਹਿਬ ਦੀ ਨੀਂਹ ਤੇ ਖਾਲਸਾ ਹਾਈ ਸਕੂਲ ਸਥਾਪਿਤ ਕੀਤਾ। ਸੰਨ 1913 ਈ: ਵਿਚ ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਨੂੰ ਸਰਕਾਰ ਵਲੋਂ ਢਾਉਣ ਸੰਬੰਧੀ ਲਗਾਏ ਜਾ ਰਹੇ ਮੋਰਚੇ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਤੇ ਲੋਕਾਂ ਨੂੰ ਸਰਕਾਰੀ ਕਾਰਵਾਈ ਦਾ ਵਿਰੋਧ ਕਰਨ ਲਈ ਲਾਮਬੰਦ ਕੀਤਾ।

**ਵਿਦੇਸ਼ਾਂ ਤੋਂ ਗ਼ਦਰੀਆਂ ਦਾ ਵਾਪਸ ਵਤਨ ਪਰਤਣਾ:**

ਅਮਰੀਕਾ ਵਿਚ ਗ਼ਦਰ ਪਾਰਟੀ ਦੀ ਸਥਾਪਨਾ ਹੋ ਚੁੱਕੀ ਸੀ। ਪਹਿਲੀ ਵਿਸ਼ਵ ਜੰਗ ਛਿੜ ਚੁਕੀ ਸੀ। ਗ਼ਦਰ ਦਾ ਬਿਗਲ ਵਜ ਚੁੱਕਾ ਸੀ। ਵਿਦੇਸ਼ਾਂ ਚੋਂ ਪੰਜਾਬੀ ਜਿਨ੍ਹਾਂ ਵਿਚ ਵਧੇਰੇ ਗਿਣਤੀ ਸਿੱਖਾਂ ਦੀ ਸੀ, ਅਮਰੀਕਾ, ਕੈਨੇਡਾ, ਹਾਂਗਕਾਂਗ, ਚੀਨ, ਮਨੀਲਾ ਤੋਂ ਵਾਪਿਸ ਹਿੰਦੁਸਤਾਨ ਵਿਚ ਗ਼ਦਰ ਮਚਾਉਣ ਲਈ ਸਮੁੰਦਰੀ ਜਹਾਜ਼ ਰਾਹੀਂ ਵਤਨ ਪਰਤ ਰਹੇ ਸਨ। ਫਰੰਗੀ ਸਰਕਾਰ ਚੌਕੰਨੀ ਹੋ ਚੁੱਕੀ ਸੀ। ਬੰਦਰਗਾਹ ਤੇ ਨਾਕੇ ਲੱਗ ਚੁੱਕੇ ਸਨ। ਪੁਛ ਪ੍ਰਤੀਤ ਜੋਰਾਂ ਤੇ ਸੀ। ਅਨੇਕਾਂ ਰੁਕਾਵਟਾਂ ਤੇ ਬੰਦਸ਼ਾਂ ਦੇ ਬਾਵਜੂਦ ਵੀ ਵੱਡੀ ਗਿਣਤੀ ਵਿਚ ਆਜ਼ਾਦੀ ਦੇ ਪਰਵਾਨੇ ਵੱਖ-ਵੱਖ ਰਾਹਾਂ ਤੋਂ ਦੇਸ਼ ਪਰਤਨ ਵਿਚ ਸਫ਼ਲ ਹੋ ਚੁੱਕੇ ਸੀ।

ਪੰਜਾਬ ਵਿਚ ਗ਼ਦਰ ਲਹਿਰ ਨੂੰ ਉਭਾਰਨ ਲਈ ਉਘੇ ਗ਼ਦਰੀਆਂ ਦੀਆਂ ਨਜ਼ਰਾਂ ਭਾਈ ਸਾਹਿਬ ਰਣਧੀਰ ਸਿੰਘ ਨਾਰੰਗਵਾਲ ਤੇ ਟਿੱਕੀਆਂ ਹੋਈਆਂ ਸਨ। ਜਿਨ੍ਹਾਂ ਨੇ ਚਮਕੌਰ ਸਾਹਿਬ ਦੇ ਇਤਿਹਾਸਕ ਗੁਰੂ ਘਰ ਚੋਂ ਮਸੰਦਾਂ ਨੂੰ ਕੱਢਿਆ ਸੀ। ਦਿੱਲੀ ਵਿਖੇ ਰਕਾਬਗੰਜ ਦੀ ਕੰਧ ਦੇ ਸਿਲਸਿਲੇ ਵਿਚ ਲੱਗੇ ਮੋਰਚੇ ਦੀ ਅਗਵਾਈ ਵੀ ਉਨ੍ਹਾਂ ਨੇ ਹੀ ਕੀਤੀ ਸੀ। ਅੱਜ ਲੋੜ ਮਹਿਸੂਸ ਕੀਤੀ ਜਾ ਰਹੀ ਸੀ ਉਸ ਅਣਖੀਲੇ ਯੋਧੇ ਦੀ ਕਮਾਂਡ 'ਚ ਪੰਜਾਬ ਵਿਚ ਗ਼ਦਰ ਲਹਿਰ ਨੂੰ ਸੁਰਜੀਤ ਕੀਤਾ ਜਾਵੇ।

**ਮਾਲਵੇ ਵਿਚ ਗ਼ਦਰ ਦਾ ਮੁੱਖ ਅੱਡਾ ਨਾਰੰਗਵਾਲ :**

ਪੰਜਾਬ 'ਚ ਗ਼ਦਰ ਲਹਿਰ ਸਮੇਂ ਜੋ ਦੇਸ਼-ਭਗਤਾਂ ਤੇ ਗ਼ਦਰੀਆਂ ਦੇ ਖਾਸ ਟਿਕਾਣੇ ਸਨ ਉਨ੍ਹਾਂ ਵਿਚੋਂ ਲਾਹੌਰ ਇਸ ਲਹਿਰ ਦੇ ਆਗੂਆਂ ਦਾ ਸੈਂਟਰ ਸੀ। ਜਿਥੇ ਮਕਾਨ ਨੰਬਰ 1 ਤੇ 2 ਵਿਚ ਹੀ ਸਭਾ ਸਲਾਹਾਂ ਹੋਇਆ ਕਰਦੀਆਂ ਸਨ। ਅੰਮ੍ਰਿਤਸਰ ਵਿਚ ਭਾਈ ਗੁਲਾਬ ਸਿੰਘ

ਦੀ ਧਰਮਸ਼ਾਲਾ ਤੇ ਵਰਪਾਲੀ ਧਰਮਸ਼ਾਲਾ, ਦੋ ਟਿਕਾਣੇ ਸਨ। ਤਰਨਤਾਰਨ ਇਲਾਕੇ ਵਿਚ ਗੁਰਦੁਆਰਾ ਝਾੜ ਸਾਹਿਬ ਖਾਸ ਟਿਕਾਣਾ ਸੀ। ਜਿਥੇ ਮੀਆਂ ਮੀਰ ਸਰਹਾਲੀ ਦੇ ਥਾਣੇ ਤੇ ਹੱਲਾ ਕਰਨ ਦੀਆਂ ਸਕੀਮਾਂ ਬਣੀਆਂ ਸਨ।

ਜ਼ਿਲਾ ਲੁਧਿਆਣਾ ਦੇ ਪਿੰਡ ਨਾਰੰਗਵਾਲ ਮਾਲਵੇ ਵਿਚ ਪ੍ਰਮੁੱਖ ਗ਼ਦਰੀ ਟਿਕਾਣਾ ਸੀ। ਛੋਟੀ ਇੱਟ ਨਾਲ ਉਸਾਰੀ ਪੁਰਾਤਨ ਹਵੇਲੀ ਵਿਚ ਸਤੰਬਰ - ਅਕਤੂਬਰ 1914 ਨੂੰ ਭਾਈ ਨਿਧਾਨ ਸਿੰਘ ਚੁੱਘਾ ਤੇ ਭਾਈ ਗਾਂਧਾ ਸਿੰਘ ਕੱਚਰਪਨ ਜ਼ਿਲਾ ਫ਼ਿਰੋਜ਼ਪੁਰ, ਭਾਈ ਉਤਮ ਸਿੰਘ ਹਾਂਸ, ਭਾਈ ਈਸ਼ਰ ਸਿੰਘ ਢੁਡੀਕੇ ਵਰਗੇ ਸਿਦਕਵਾਨ, ਗੁਰਸਿੱਖ ਗ਼ਦਰੀ ਭਾਈ ਰਣਧੀਰ ਸਿੰਘ ਪਾਸ ਨਾਰੰਗਵਾਲ ਉਨ੍ਹਾਂ ਦੀ ਅਗਵਾਈ ਤੇ ਸ਼ਾਮੂਲੀਅਤ ਲਈ ਸਮੇਂ-ਸਮੇਂ ਪਲੇਨਿੰਗ ਬਣਾਉਣ ਵਿਉਂਤਾ ਘੜਨ ਦਿਨ ਛਿਪੇ ਮੀਟਿੰਗਾਂ ਕਰਨ ਲਈ ਅਕਸਰ ਆਉਂਦੇ ਸਨ। ਕਈ ਵਾਰ ਕਰਤਾਰ ਸਿੰਘ ਸਰਾਭਾ ਵੀ ਇਨਾਂ ਗ਼ਦਰੀਆਂ ਨਾਲ ਸ਼ਾਮੂਲੀਅਤ ਕਰਦਾ। ਕਦੇ ਕਦੇ ਪੁਰਾਤਨ ਹਵੇਲੀ 'ਚ ਭਾਈ ਨਿਧਾਨ ਸਿੰਘ ਚੁੱਘਾ, ਭਾਈ ਉਤਮ ਸਿੰਘ ਹਾਂਸ, ਭਾਈ ਗਾਂਧਾ ਸਿੰਘ ਆਦਿ ਮੁੱਖੀ ਸੱਜਣ ਆ ਕੇ ਠਹਿਰਦੇ ਸਨ ਤੇ ਸਾਰੀ ਲਹਿਰ ਦੀ ਖ਼ਬਰ ਸਾਰ ਭਾਈ ਸਾਹਿਬ ਰਣਧੀਰ ਸਿੰਘ ਨੂੰ ਦੱਸਦੇ ਸਨ।

ਏਥੇ ਹੀ ਬੱਬਰ ਅਕਾਲੀ ਕਿਸ਼ਨ ਸਿੰਘ ਗੜਗੱਜ ਦੀ ਰਾਵਲਪਿੰਡੀ ਤੋਂ ਚਿੱਠੀ ਆਈ ਸੀ ਕਿ "ਭਾਈ ਅਤਰ ਸਿੰਘ ਜੀ ਨੂੰ ਸਾਡੇ ਪਾਸ ਭੇਜ ਦੇਵੋ, ਉਹ ਤੁਹਾਡੀ ਖ਼ਬਰ ਸਾਰ ਸਾਨੂੰ ਦੇ ਜਾਏ ਤੇ ਸਾਡੀ ਖ਼ਬਰ ਸਾਰ ਲੈ ਜਾਵੇ।" ਭਾਈ ਅਤਰ ਸਿੰਘ 35 ਨੰਬਰ ਪਲਟਣ ਵਿਚ ਹੀ ਸੀ। ਉਨ੍ਹਾਂ ਨੂੰ ਉਸ ਵੇਲੇ ਦੀ ਹੀ ਲਾਗ ਲਗੀ ਹੋਈ ਸੀ। ਜਿਸ ਕਰਕੇ ਉਨ੍ਹਾਂ ਪਿਛੋਂ ਬੱਬਰ ਲਹਿਰ ਜਾਰੀ ਕੀਤੀ।

ਅਹਿਮਦਗੜ੍ਹ ਸਟੇਸ਼ਨ ਤੋਂ ਛੇ ਸੱਤ ਮੀਲ ਦੀ ਵਿੱਥ ਤੇ ਦੱਖਣ, ਪੱਛਮ ਵਲ ਪਿੰਡ ਲੋਹਟਬੱਦੀ ਹੈ। ਇਹ ਪਿੰਡ ਉਸ ਵੇਲੇ ਨਾਭੇ ਦੇ ਰਾਜ ਵਿਚ ਸੀ। ਇਹ ਦੇਸ਼-ਭਗਤਾਂ ਤੇ ਗ਼ਦਰੀਆਂ ਦਾ ਖਾਸ ਅੱਡਾ ਸੀ। ਇਥੋਂ ਇਕੱਠੇ ਹੋ ਕੇ ਹੀ ਦੇਸ਼ ਭਗਤਾਂ ਨੇ ਕਈ ਥਾਵਾਂ ਵਾਰਦਾਤਾਂ ਕੀਤੀਆਂ। ਲੁਧਿਆਣੇ ਤੋਂ ਛੇ ਮੀਲ ਦੇ ਫਾਸਲੇ ਪਰ ਸਮਰਾਲੇ ਵਾਲੀ ਸੜਕ ਦੇ ਲਾਗੇ ਝਾਬੇਵਾਲ ਇਕ ਪਿੰਡ ਹੈ। ਇਹ ਇਕ ਐਸਾ ਟਿਕਾਣਾ ਸੀ ਜਿਥੇ ਬੰਬ ਤਿਆਰ ਕੀਤੇ ਜਾਂਦੇ ਤੇ ਇਥੋਂ ਬੰਬ ਤੇ ਹੋਰ ਲੋੜੀਂਦਾ ਸਾਮਾਨ ਹੋਰ ਥਾਈਂ ਭੇਜਿਆ ਜਾਂਦਾ ਸੀ। ਲੁਧਿਆਣੇ ਸ਼ਹਿਰ ਵਿਚ ਇਸਲਾਮੀਆ ਸਕੂਲ ਤੇ ਮਾਲਵਾ ਖਾਲਸਾ ਸਕੂਲ ਦੇਸ਼-ਭਗਤਾਂ ਦੇ ਆਉਣ ਜਾਣ ਦੇ ਖਾਸ ਟਿਕਾਣੇ ਸਨ।

ਫਿਰੋਜ਼ਪੁਰ ਜ਼ਿਲੇ ਵਿਚ ਪਿੰਡ ਢੁੱਡੀਕੇ ਵੀ ਮਾਲਵੇ ਵਿਚ ਗ਼ਦਰੀਆਂ ਦਾ ਇਕ ਖਾਸ ਟਿਕਾਣਾ ਸੀ ਜਿਥੇ ਭਾਈ ਪਾਖਰ ਸਿੰਘ, ਭਾਈ ਈਸ਼ਰ ਸਿੰਘ ਆਦਿ ਕਈ ਸੱਜਣ ਸਨ ਜੋ ਗ਼ਦਰ ਲਹਿਰ ਵਿਚ ਸਰਗਰਮੀ ਨਾਲ ਕੰਮ ਕਰਦੇ ਸਨ। ਦੁਆਬੇ ਵਿਚ ਪਿੰਡ ਸੰਘਵਾਲ ਵੀ ਗ਼ਦਰੀਆਂ ਦਾ ਅਹਿਮ ਟਿਕਾਣਾ ਸੀ ਜਿਥੇ ਬੰਤਾਂ ਸਿੰਘ ਸੰਘਵਾਲ ਦੇ ਹੱਥ ਕਮਾਨ ਸੀ।

**ਗ਼ਦਰ ਲਹਿਰ ਵਿਚ ਮਾਲਵਾ ਖਾਲਸਾ ਸਕੂਲ ਲੁਧਿਆਣਾ ਦਾ ਯੋਗਦਾਨ :**

ਇਸਲਾਮੀਆ ਹਾਈ ਸਕੂਲ ਤੋਂ ਛੇਤੀ ਬਾਦ ਸੰਨ 1906 ਵਿਚ ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ ਦੀ ਸਥਾਪਨਾ ਹੋ ਚੁੱਕੀ ਸੀ। ਨਾਰੰਗਵਾਲ, ਗੁਜਰਵਾਲ, ਚਮਿੰਡਾ, ਫੁਲੇਵਾਲ ਤੇ ਹੋਰ ਅਨੇਕਾਂ ਪਿੰਡਾਂ ਦੇ ਨੌਜਵਾਨ ਇਸ ਸਕੂਲ ਵਿਚ ਵਿਦਿਆ ਲੈ ਰਹੇ ਸਨ। ਭਾਈ ਸਾਹਿਬ ਰਣਧੀਰ ਸਿੰਘ ਦਾ 1909-10 ਵਿਚ ਇਸ ਸਕੂਲ ਨਾਲ ਨਾਤਾ ਜੁੜ ਜਾਂਦਾ

ਹੈ। ਉਹ ਹਰ ਬੁੱਧਵਾਰ ਸਕੂਲ ਦੇ ਬੋਰਡਿੰਗ ਹਾਊਸ ਵਿਚ ਹਫ਼ਤਾਵਾਰ ਕੀਰਤਨ ਸਮਾਗਮ ਆਰੰਭ ਕਰ ਦੇਂਦੇ ਹਨ। ਜਿਥੇ ਅਗੰਮੀ ਤੇ ਵਿਸਮਾਦੀ ਧੁੰਨਾਂ ਨਾਲ ਗੁਰਬਾਣੀ ਦਾ ਪ੍ਰਵਾਹ ਚਲਦਾ ਹੈ। ਆਪ ਦੀ ਬਹੁਪੱਖੀ ਪ੍ਰਤਿਭਾ ਦੇ ਬੋਲ ਬਾਲੇ ਨਾਲ ਵਿਦਿਆਰਥੀ ਬਾਣੀ ਤੇ ਬਾਣੇ ਨਾਲ ਜੁੜਨ ਲੱਗ ਪਏ ਸਨ। ਸਾਰੇ ਵਿਦਿਆਰਥੀ ਖੰਡੇ ਬਾਟੇ ਦਾ ਪਾਹੁਲ ਛੱਕ ਕੇ ਅਮ੍ਰਿਤਧਾਰੀ ਹੋ ਗਏ। ਜਿਥੇ ਨੌਜਵਾਨ ਪਨੀਰੀ ਦੇਸ਼ ਭਗਤੀ ਦੇ ਰੰਗ ਵਿਚ ਰੰਗੀ ਹੋਈ ਸੀ। ਗ਼ਦਰ ਪਾਰਟੀ ਦੇ ਇਸ਼ਤਿਹਾਰ ਤੇ ਐਲਾਨ ਆਦਿ ਇਥੇ ਹੀ ਛੱਪਦੇ ਸਨ। ਫ਼ਿਰੋਜ਼ਪੁਰ ਐਕਸ਼ਨ ਸਮੇਂ ਲਾਹੌਰ ਸਾਜ਼ਿਸ਼ ਕੇਸ ਵਿਚ ਭਾਈ ਸਾਹਿਬ ਰਣਧੀਰ ਸਿੰਘ ਦੇ ਪੈਰੋਕਾਰਾਂ ਦੀ ਗਿਣਤੀ ਸਭ ਤੋਂ ਵੱਧ ਮਾਲਵਾ ਖਾਲਸਾ ਸਕੂਲ ਦੀ ਹੀ ਸੀ। ਰਾਸ ਬਿਹਾਰੀ ਬੋਸ ਦਾ ਅਤਿ ਇਤਬਾਰੀ ਤੇ ਲਾਹੌਰ ਕੇਂਦਰੀ ਦਫ਼ਤਰ ਦਾ ਮੁੱਖ ਕਾਰਕੁਨ ਭਾਈ ਸੱਜਣ ਸਿੰਘ ਇਥੋਂ ਦਾ ਹੀ ਵਿਦਿਆਰਥੀ ਸੀ। ਇਸੇ ਤਰ੍ਹਾਂ ਹਰਭਜਨ ਸਿੰਘ ਚਮਿੰਡਾ, ਗਿਆਨੀ ਦਲੀਪ ਸਿੰਘ ਫੁਲਾਂਵਾਲ, ਭਾਈ ਖੜਕ ਸਿੰਘ ਬੋਪਾਰਾਏ ਸਭ ਇਥੇ ਹੀ ਪੜ੍ਹਦੇ ਸਨ। ਮਾਲਵਾ ਖਾਲਸਾ ਸਕੂਲ ਦੀ ਇਕ ਭੁਝੰਗੀ ਸਭਾ ਬਣੀ ਹੋਈ ਸੀ ਜਿਸ ਦਾ ਸਕੱਤਰ ਗਿ: ਨਾਹਰ ਸਿੰਘ ਗੁਜਰਵਾਲ ਸੀ। ਕਰਤਾਰ ਸਿੰਘ ਸਰਾਭਾ ਅਮਰੀਕਾ ਜਾਣ ਤੋਂ ਪਹਿਲਾਂ ਮਾਲਵਾ ਖਾਲਸਾ ਸਕੂਲ ਦੇ ਵਿਦਿਆਰਥੀਆਂ ਨਾਲ ਸੰਪਰਕ ਬਣਾ ਚੁੱਕਾ ਸੀ। ਇਧਰ ਉਧਰ ਤੋਂ ਆਉਣ ਜਾਣ ਵਾਲੇ ਵਰਕਰਾਂ ਤੇ ਲੀਡਰਾਂ ਦਾ ਇਹ ਸਕੂਲ ਤਕੜਾ ਅੱਡਾ ਬਣ ਚੁੱਕਾ ਸੀ। ਜਿਸ ਉਤੇ ਕਿਸੇ ਕਵੀ ਨੇ ਠੀਕ ਹੀ ਸੰਬੋਧਨ ਕੀਤਾ ਹੈ :

"ਚੰਗੀ ਬਣ ਗਈ ਗ਼ਦਰ ਦੀ ਛਾਉਣੀ ਮਾਲਵਾ ਸਕੂਲ ਖਾਲਸਾ।
ਗਿਆ ਰੰਗਿਆ ਪੜਾਕੂ ਟੋਲਾ ਦੇਸ਼ ਦੀ ਭਗਤੀ ਵਿਚ।
ਪੁੱਠ ਚੜ੍ਹ ਗਈ ਆਜ਼ਾਦੀ ਵਾਲੀ ਨਿਕੜੀ ਪਨੀਰੀ ਨੂੰ।
ਦਿੱਤੇ ਛੱਡ ਸੀ ਕਿਤਾਬੀ ਝੇੜੇ, ਫੜ ਲਈ ਦੇਸ਼ ਭਗਤੀ।"

**ਗ਼ਦਰ ਐਕਸ਼ਨ ਲਈ ਮੀਟਿੰਗਾਂ ਦਾ ਦੌਰ ਆਰੰਭ :**

ਗ਼ਦਰ ਲਹਿਰ ਦੇ ਅਨੇਕਾਂ ਦੇਸ਼ ਭਗਤ ਗ਼ਦਰੀ ਵਿਦੇਸ਼ਾਂ ਤੋਂ ਵਤਨ ਪੁਜ ਕੇ ਭਾਈ ਸਾਹਿਬ ਰਣਧੀਰ ਸਿੰਘ ਨਾਲ ਰਾਬਤਾ ਬਣਾ ਚੁੱਕੇ ਸਨ। ਅਨੇਕਾਂ ਗੁਪਤਾਂ ਇਕਤਰਤਾਵਾਂ ਭਾਈ ਰਣਧੀਰ ਸਿੰਘ ਦੇ ਗ੍ਰਹਿ ਨਾਰੰਗਵਾਲ ਪੁਰਾਤਨ ਹਵੇਲੀ ਵਿਚ ਹੋ ਚੁੱਕੀਆਂ ਸਨ। ਇਹ ਉਹ ਸਮਾਂ ਸੀ ਜਦੋਂ ਕਾਮਾਗਾਟਾ ਮਾਰੂ ਜਹਾਜ਼ ਵਿਚ ਕੈਨੇਡਾ ਤੋਂ ਮੋੜੇ ਗਏ ਮੁਸਾਫਰਾਂ ਦੇ ਕੱਲਕੱਤੇ ਦੀ ਬੰਦਰਗਾਹ ਉਤੇ ਉਤਰਨ ਸਮੇਂ 29 ਸਤੰਬਰ, 1914 ਨੂੰ ਅੰਗਰੇਜ਼ ਪੁਲਿਸ ਤੇ ਮਿਲਟਰੀ ਨੇ ਗੋਲਾਬਾਰੀ ਨਾਲ ਉਹਨਾਂ ਦਾ ਸੁਆਗਤ ਕੀਤਾ ਸੀ। ਸਿੱਖ ਹਿਰਦਿਆਂ ਤੇ ਇਸ ਪ੍ਰਤੀ ਰੋਸ ਤੇ ਗੁੱਸਾ ਸਿਖਰਾਂ ਤੇ ਪੁਜ ਗਿਆ। ਗ਼ਦਰੀ ਦੇਸ਼ ਭਗਤ ਪਲ ਪਲ ਤੇ ਭਾਈ ਰਣਧੀਰ ਸਿੰਘ ਦੀ ਅਗਵਾਈ ਲੈ ਰਹੇ ਸਨ। ਭਾਈ ਰਣਧੀਰ ਸਿੰਘ ਨੇ ਦੇਸ਼ ਦੀ ਆਜ਼ਾਦੀ ਲਈ ਸੰਮਤੀ ਇਕੱਠਾਂ ਤੇ ਦੀਵਾਨਾਂ ਵਿਚ ਧਰਮ ਪ੍ਰਚਾਰ ਦੇ ਨਾਲ ਨਾਲ ਆਪਣੇ ਨਿਕਟ ਵਰਤੀ ਤੇ ਭਰੋਸੇ ਯੋਗ ਵਿਅਕਤੀਆਂ ਨੂੰ ਗ਼ਦਰ ਪਾਰਟੀ ਦੇ ਪ੍ਰੋਗਰਾਮ ਮਨੋਰਥ ਤੇ ਐਕਸ਼ਨ ਬਾਰੇ ਜਾਣੂ ਕਰਵਾਉਂਦੇ। ਆਪਣਾ ਮਿਸ਼ਨ ਤੇ ਉਦੇਸ਼ ਦਸਦੇ। ਦੇਸ਼ ਹਿਤ ਕੁਰਬਾਨ ਹੋਣ ਲਈ ਸੰਗਤਾਂ ਵਿਚ ਇਕ ਨਵੀਂ ਰੂਹ ਫੂਕਦੇ।

ਮਾਲਵੇ ਇਲਾਕੇ ਵਿਚ 14 ਫ਼ਰਵਰੀ 1915 ਨੂੰ ਗ਼ਦਰੀਆਂ ਦਾ ਭਰਵਾਂ ਇਕੱਠ ਗੁਜਰਵਾਲ ਹੋਇਆ। ਜਿਥੇ ਈਸ਼ਰ ਸਿੰਘ ਢੁਡੀਕੇ, ਉਤਮ ਸਿੰਘ ਹਾਂਸ, ਭਾਈ ਸਾਹਿਬ ਰਣਧੀਰ ਸਿੰਘ, ਭਾਈ ਹਰਨਾਮ ਸਿੰਘ ਗੁਜਰਵਾਲ, ਭਾਈ ਮਸਤਾਨ ਸਿੰਘ ਨਾਰੰਗਵਾਲ, ਭਾਈ ਸੰਤਾ

ਸਿੰਘ ਨੰਦਪੁਰ ਸਮੇਤ ਹੋਰ ਅਨੇਕਾਂ ਗ਼ਦਰੀ ਸ਼ਾਮਲ ਹੋਏ। ਉਸ ਮੀਟਿੰਗ ਵਿਚ ਫੈਸਲਾ ਹੋਇਆ ਕਿ ਆਪਣੀ ਆਪਣੀਆਂ ਟੋਲੀਆਂ ਹਥਿਆਰਬੰਦ ਕਰਕੇ 21 ਤਾਰੀਖ਼ ਨੂੰ ਫਿਰੋਜ਼ਪੁਰ ਪਹੁੰਚਿਆ ਜਾਵੇ। ਗ਼ਦਰੀ ਆਗੂਆਂ ਨੂੰ ਸਮੇਂ ਸਿਰ ਇਸ ਗੱਲ ਦੀ ਭਿਣਕ ਲਗ ਗਈ ਕਿ ਗ਼ਦਾਰ ਕ੍ਰਿਪਾਲ ਸਿੰਘ ਨੇ ਸਾਰੀ ਖ਼ਬਰ ਸਰਕਾਰ ਦੇ ਕੰਨਾਂ ਤੱਕ ਪਹੁੰਚਾ ਦਿੱਤੀ ਹੈ। ਇਨਾਂ ਬਦਲੇ ਹੋਏ ਹਾਲਾਤਾਂ ਕਾਰਨ ਗ਼ਦਰ ਦੀ ਤਾਰੀਖ਼ 21 ਫ਼ਰਵਰੀ ਦੀ ਬਜਾਏ 19 ਫ਼ਰਵਰੀ ਨੂੰ ਦੋ ਦਿਨ ਪਹਿਲਾਂ ਕਰ ਦਿੱਤੀ ਗਈ। ਸਰਕਾਰ ਨੇ ਛਾਪੇ ਮਾਰ ਕੇ ਬਹੁਤ ਸਾਰੇ ਗ਼ਦਰੀ ਆਗੂ ਤੇ ਵਰਕਰ ਗ੍ਰਿਫ਼ਤਾਰ ਕਰ ਲਏ ਤੇ ਛਾਉਣੀਆਂ ਵਿਚ ਸਖ਼ਤ ਪਹਿਰੇ ਲਾ ਦਿੱਤੇ।

ਗ਼ਦਰੀਆਂ ਨੂੰ ਪਲ ਪਲ ਤੇ ਆਪਣਾ ਲਾਈਨ ਆਫ ਐਕਸ਼ਨ ਬਦਲਣਾ ਪੈ ਰਿਹਾ ਸੀ। 17 ਫ਼ਰਵਰੀ 1915 ਨੂੰ ਲੁਧਿਆਣੇ ਦੇ ਲਾਗੇ ਪਿੰਡ ਢੰਡਾਰੀ ਵਿਚ ਅਖੰਡ ਪਾਠ ਰੱਖਿਆ ਗਿਆ। ਜਿਥੇ ਭਾਈ ਸਾਹਿਬ ਰਣਧੀਰ ਸਿੰਘ ਆਪਣੇ ਜੱਥੇ ਦੇ ਵੱਡੀ ਗਿਣਤੀ ਵਿਚ ਹਮਾਇਤੀ ਤੇ ਪੈਰੋਕਾਰ ਪੁੱਜੇ ਸਨ। ਗ਼ਦਰੀ ਲੀਡਰ ਇਹ ਗੱਲ ਭਲੀ ਭਾਂਤ ਜਾਣਦੇ ਸਨ ਕਿ ਭਾਈ ਸਾਹਿਬ ਦਾ ਜੱਥਾ, ਬਚਨਾਂ ਦੇ ਪੂਰੇ ਤੇ ਸਿਰਲੱਥ ਸੂਰਮਿਆਂ ਦਾ ਹੈ। ਇਥੋਂ ਉਨ੍ਹਾਂ ਨੂੰ ਅਨੇਕਾਂ ਸੂਰਬੀਰ ਗ਼ਦਰ ਕਰਨ ਤੇ ਮਰ ਮਿਟਣ ਲਈ ਮਿਲ ਸਕਦੇ ਹਨ। ਹੁਣ ਫਿਰੋਜ਼ਪੁਰ ਐਕਸ਼ਨ ਲਈ ਸਿੰਘਾਂ ਨੇ ਕਮਰਕੱਸੇ ਕਰ ਲਏ ਸਨ। ਭਾਈ ਰਣਧੀਰ ਸਿੰਘ ਦੇ ਖਾਸ ਪ੍ਰਤੀਨਿੱਧ ਭਾਈ ਸੱਜਣ ਸਿੰਘ ਨਾਰੰਗਵਾਲ ਦੀਆਂ ਤਾਰਾਂ ਲਾਹੌਰ ਹੈਡ ਕੁਆਟਰ ਵਿਚ ਰਾਸ ਬਿਹਾਰੀ ਬੋਸ ਨਾਲ ਜੁੜੀਆਂ ਹੋਈਆਂ ਸਨ। ਉਹ ਗ਼ਦਰੀ ਲੀਡਰਾਂ ਵਿਚ ਸੁਨੇਹੇ ਪਤੇ ਦੀ ਡਿਊਟੀ ਉਤੇ ਸੀ। ਜਿਸ ਨੂੰ 23ਵੇਂ ਰਸਾਲੇ ਦੀ ਖ਼ਬਰ ਦੇਣ ਲਈ ਵੀ ਭੇਜਿਆ ਗਿਆ ਸੀ। ਜੋ ਪਤਾ ਲਿਆਇਆ ਕਿ ਸਭ ਰਸਾਲਾ ਤਿਆਰ ਹੈ। ਫਿਰ ਸੱਜਣ ਸਿੰਘ ਨੇ ਕਰਤਾਰ ਸਿੰਘ ਸਰਾਭੇ ਨਾਲ ਫਿਰੋਜ਼ਪੁਰ 26ਵੀਂ ਪੰਜਾਬੀ ਪਲਟਨ ਨਾਲ ਸੰਪਰਕ ਕਰਨਾ ਸੀ।

**ਫ਼ਿਰੋਜ਼ਪੁਰ ਛਾਉਣੀ ਜਾਣ ਲਈ ਕੂਚ :**

19 ਫ਼ਰਵਰੀ ਨੂੰ ਦੁਪਹਿਰ ਬਾਦ ਭਾਈ ਸਾਹਿਬ ਰਣਧੀਰ ਸਿੰਘ ਆਪਣੇ ਜੱਥੇ ਦੇ ਸਿਦਕਵਾਨ ਤੇ ਜੁਝਾਰੂ ਸਿੰਘਾਂ ਨਾਲ ਲੁਧਿਆਣਾ-ਫਿਰੋਜ਼ਪੁਰ ਰੇਲ ਲਾਈਨ ਉਤੇ ਪੈਂਦੇ ਸਟੇਸ਼ਨ ਮੁਲਾਂਪੁਰ ਰੇਲ ਤੇ ਸਵਾਰ ਹੋਏ। ਜਿਨ੍ਹਾਂ ਨੇ ਗੂੜੇ ਨੀਲੇ ਰੰਗ ਦੀਆਂ ਦਸਤਾਰਾਂ ਸਜਾਈਆਂ ਹੋਈਆਂ ਸਨ। ਸਿੰਘਾਂ ਕੋਲ (ਹਰਮੋਨੀਅਮ) ਵਾਜਾ, ਢੋਲਕੀ ਤੇ ਛੈਣੇ ਆਦਿ ਸਨ। ਭਾਈ ਸਾਹਿਬ ਸਾਰੇ ਸਿੰਘਾਂ ਨਾਲ ਗੁਰੂ ਜਸ ਗਾਇਨ ਕਰਦੇ ਹੋਏ ਆਪਣੀ ਮੰਜਲ ਵੱਲ ਵੱਧ ਰਹੇ ਸਨ। ਰਸਤੇ ਵਿਚ ਇਕ ਥਾਂ ਪੁਲਿਸ ਦੀ ਗਸ਼ਤੀ ਪਾਰਟੀ ਨੇ ਰੇਲ ਡੱਬੇ ਨੂੰ ਚੰਗੀ ਤਰ੍ਹਾਂ ਚੈਕ ਕੀਤਾ। ਉਹਨਾਂ ਇਹੋ ਅੰਦਾਜ਼ਾ ਲਗਾਇਆ ਕਿ ਇਹ ਪੇਂਡੂ ਕਿਰਸਾਨ ਕਿਸੇ ਸ਼ਾਦੀ ਤੇ ਜਾ ਰਹੇ ਹਨ। ਦਿਨ ਛਿਪਦੇ ਫ਼ਿਰੋਜ਼ਪੁਰ ਪੁੱਜਣ ਤੇ ਵੀ ਇਕ ਪੁਲਿਸ ਪਾਰਟੀ ਨੇ ਜੱਥੇ ਨੂੰ ਪੁੱਛਗਿੱਛ ਲਈ ਰੋਕਿਆ। ਜਥੇ ਨੇ ਦੱਸਿਆ ਕਿ ਉਹ ਕਿਸੇ ਧਾਰਮਿਕ ਦੀਵਾਨ ਉਤੇ ਹਾਜ਼ਰੀ ਭਰਨ ਜਾ ਰਹੇ ਹਨ। ਇਸ ਨਾਲ ਜੱਥੇ ਨੂੰ ਅੱਗੇ ਜਾਣ ਦੀ ਆਗਿਆ ਦਿੱਤੀ।

ਮਿਥੇ ਪ੍ਰੋਗਰਾਮ ਅਨੁਸਾਰ ਕਰਤਾਰ ਸਿੰਘ ਸਰਾਭਾ ਜਥੇ ਨੂੰ ਕਮਾਦਾਂ ਦੇ ਇਕ ਝੁੰਡ ਉਹਲੇ ਲੈ ਗਿਆ। ਜਿਥੇ ਹੋਰ ਗ਼ਦਰੀ ਆਗੂ ਵੀ ਆ ਗਏ। ਉਹ ਅਸਲਾ ਖਾਨੇ ਉਤੇ ਧਾਵਾ ਕਰਨ ਦਾ ਸੰਕੇਤ ਕਰਨ ਦੀ ਉਡੀਕ ਵਿਚ ਸਨ। ਪਰ, ਦੂਜੇ ਪਾਸੇ ਤੋਂ ਧਾਵਾ ਨਾ ਕਰਨ ਦਾ ਸੁਨੇਹਾ ਮਿਲ ਗਿਆ। ਮੁਖ਼ਬਰ ਕਿਰਪਾਲ ਸਿੰਘ ਨੇ ਸਾਰਾ ਭੇਤ ਅੰਗੇਰਜ਼ ਸਰਕਾਰ ਨੂੰ ਦੇ ਦਿੱਤਾ ਤੇ ਸਰਕਾਰੀ ਮਸ਼ੀਨਰੀ ਚੌਕੰਨੀ ਹੋ ਗਈ। ਸਰਕਾਰ ਨੇ ਫ਼ੌਜ ਤੋਂ ਹਥਿਆਰ ਲੈ ਲਏ ਤੇ ਥਾਉਂ

ਥਾਈਂ ਸਭ ਤਰ੍ਹਾਂ ਦੀਆਂ ਤਕੜਾਈਆਂ ਕਰ ਦਿੱਤੀਆਂ। ਇਉਂ ਇਹ ਸਾਰੀ ਬਣੀ ਬਣਾਈ ਸਕੀਮ ਫੇਲ੍ਹ ਹੋ ਗਈ। ਫ਼ਲਸਰੂਪ ਫਿਰੋਜ਼ਪੁਰ ਪੁਜੇ ਸਾਰੇ ਗ਼ਦਰੀ ਖਿੰਡ ਪੁੰਡ ਗਏ। ਭਾਈ ਸਾਹਿਬ ਰਣਧੀਰ ਸਿੰਘ ਆਪਣੇ ਜੱਥੇ ਸਮੇਤ ਨਾਰੰਗਵਾਲ ਪਰਤ ਗਏ। ਜਿਥੋਂ ਜੱਥੇ ਵਿਚ ਸ਼ਾਮਲ ਸਿੰਘ ਆਪੋ ਆਪਣੇ ਟਿਕਾਣਿਆਂ ਵਲ ਚਲੇ ਗਏ। ਭਾਈ ਸਾਹਿਬ ਵੀ ਨਾਰੰਗਵਾਲ ਤੋਂ ਆਪਣੇ ਪਿਤਾ ਪਾਸ ਨਾਭੇ ਚਲੇ ਗਏ।

**ਗ੍ਰਿਫ਼ਤਾਰੀ ਤੇ ਸਜ਼ਾ :**

ਕਿਰਪਾਲ ਸਿੰਘ ਵਰਗੇ ਮੁਖ਼ਬਰਾਂ ਦੀ ਗੱਦਾਰੀ ਤੇ ਮੁਖ਼ਬਰੀ ਕਾਰਨ ਫਿਰੋਜ਼ਪੁਰ ਛਾਉਣੀ ਦੀ ਸਕੀਮ ਧਰੀ ਧਰਾਈ ਰਹਿ ਗਈ। ਗ੍ਰਿਫ਼ਤਾਰੀਆਂ ਦਾ ਦੌਰ ਸ਼ੁਰੂ ਹੋ ਗਿਆ। ਪੁਲਿਸ ਦੀ ਸਖਤੀ ਅੱਗੇ ਕਈ ਕਮਜ਼ੋਰ ਤੇ ਢਿਲੜ ਵਿਅਕਤੀਆਂ ਵਲੋਂ ਆਪਣੀ ਜਾਨ ਖਲਾਸੀ ਲਈ ਇਕਬਾਲੀਆ ਬਿਆਨ ਦੇਣੇ ਸ਼ੁਰੂ ਕੀਤੇ। ਜਿਸ ਨਾਲ ਗ੍ਰਿਫ਼ਤਾਰੀਆਂ ਦਾ ਦੌਰ ਸ਼ੁਰੂ ਹੋ ਗਿਆ। ਗ਼ਦਰ ਪਾਰਟੀ ਦੇ ਲਾਹੌਰ ਵਿਚਲੇ ਟਿਕਾਣੇ ਉਤੇ ਮਾਰੇ ਗਏ ਛਾਪੇ ਦੌਰਾਨ ਕੁਝ ਅਹਿਮ ਦਸਤਾਵੇਜ਼ ਹੱਥ ਲਗੇ। ਜਿਨਾਂ ਵਿਚੋਂ ਹੱਥ ਲਿਖੀਆਂ ਦੋ ਪਰਚੀਆਂ ਪੁਲਿਸ ਦੇ ਹੱਥ ਲਗੀਆਂ। ਅੰਗਰੇਜ਼ੀ ਵਿਚ ਲਿਖੀ ਪਹਿਲੀ ਪਰਚੀ, ਜਿਸ ਬਾਰੇ ਮੰਨਿਆ ਗਿਆ ਕਿ ਇਹ ਸ੍ਰੀ ਰਾਸ ਬਿਹਾਰੀ ਬੋਸ ਦੇ ਹੱਥ ਦੀ ਲਿਖੀ ਹੋਈ ਹੈ। ਜਿਸ ਵਿਚ ਕੁਝ ਹੋਰ ਨਾਵਾਂ ਦੇ ਨਾਲ 'ਰਣਧੀਰ' ਲਿਖਿਆ ਹੋਇਆ ਸੀ। ਇਸ ਤਰ੍ਹਾਂ ਗੁਰਮੁਖੀ ਵਿਚ ਲਿਖੀ ਦੂਜੀ ਪਰਚੀ ਉਤੇ ਕੁਝ ਹੋਰ ਨਾਵਾਂ ਦੇ ਨਾਲ 'ਰਣਧੀਰ ਸਿੰਘ' ਲਿਖਿਆ ਸੀ। ਉਸ ਵੇਲੇ ਤਾਂ ਪੁਲਿਸ ਇਹਨਾਂ ਪਰਚੀਆਂ ਵਿਚ ਨਿਸ਼ਾਨਦੇਹੀ ਕਰਨ ਵਿਚ ਅਸਫਲ ਰਹੀ। ਪਰ, ਗ਼ਦਰ ਸਰਗਰਮੀਆਂ ਵਿਚ ਭਾਈਵਾਲ ਹੋਣ ਦੇ ਦੋਸ਼ ਵਿਚ ਰਾਇਕੋਟ (ਲੁਧਿਆਣਾ) ਤੋਂ ਫੜੇ ਅੱਛਰਾ ਸਿੰਘ ਨੇ 14 ਅਤੇ 17 ਅਪ੍ਰੈਲ, 1915 ਨੂੰ ਮੈਜਿਸਟ੍ਰੇਟ ਲੁਧਿਆਣਾ ਸਾਹਮਣੇ ਆਪਣਾ ਬਿਆਨ ਕਲਮਬੰਦ ਕਰਵਾਉਂਦਿਆਂ ਸਪਸ਼ਟ ਕੀਤਾ ਕਿ ਇਹ ਹਵਾਲੇ ਭਾਈ ਰਣਧੀਰ ਸਿੰਘ ਪਿੰਡ ਨਾਰੰਗਵਾਲ ਨਾਲ ਸੰਬੰਧਿਤ ਹਨ। ਉਸ ਨੇ ਭਾਈ ਰਣਧੀਰ ਸਿੰਘ ਦੁਆਰਾ ਗ਼ਦਰ ਪ੍ਰਚਾਰ ਲਈ ਕੀਤੀਆਂ ਗਈਆਂ ਮੀਟਿੰਗਾਂ ਦੇ ਵੇਰਵੇ ਅਤੇ 19 ਫ਼ਰਵਰੀ ਨੂੰ ਜਥਾ ਲੈ ਕੇ ਫ਼ਿਰੋਜ਼ਪੁਰ ਜਾਣ ਦੀ ਘਟਨਾ ਬਾਰੇ ਵੀ ਵਿਸਤਾਰ ਨਾਲ ਦੱਸਿਆ। ਦੋ ਹੋਰ ਵਾਅਦਾ ਮੁਆਫ਼ ਗਵਾਹਾਂ ਸੁੰਦਰ ਸਿੰਘ ਅਸਾ ਮਾਜਰੀ ਅਤੇ ਭਗਤ ਸਿੰਘ ਨੇ ਵੀ ਭਾਈ ਰਣਧੀਰ ਸਿੰਘ ਦਾ ਸਰਕਾਰ ਵਿਰੋਧੀ ਕਾਰ੍ਵਾਈਆਂ ਵਿਚ ਸ਼ਾਮਲ ਹੋਣਾ ਦੱਸਿਆ।

ਹੁਣ ਪੁਲਿਸ ਦਾ ਭਾਈ ਰਣਧੀਰ ਸਿੰਘ ਨੂੰ ਫੜਨ ਦਾ ਰਾਹ ਪੱਧਰਾ ਹੋ ਗਿਆ। ਭਾਈ ਰਣਧੀਰ ਸਿੰਘ ਦੇ ਖਿਲਾਫ਼ ਕਾਫ਼ੀ ਸਮਗਰੀ ਸਰਕਾਰ ਨੇ ਇਕਤਰ ਕਰ ਲਈ ਸੀ। ਫਲਸਰੂਪ ਪੁਲਿਸ ਭਾਈ ਰਣਧੀਰ ਸਿੰਘ ਨੂੰ ਗ੍ਰਿਫ਼ਤਾਰ ਕਰਨ ਪਿੰਡ ਨਾਰੰਗਵਾਲ ਪੁਜੀ ਤਾਂ ਪਤਾ ਲਗਾ ਕਿ ਉਹ ਆਪਣੇ ਪਿਤਾ ਦੇ ਪਾਸ ਨਾਭੇ ਗਏ ਹੋਏ ਹਨ। ਇਸ ਸੂਚਨਾ ਦੇ ਆਧਾਰ ਉਤੇ ਅੰਗਰੇਜ਼ ਅਧਿਕਾਰੀਆਂ ਨੇ ਭਾਈ ਰਣਧੀਰ ਸਿੰਘ ਦੀ ਗ੍ਰਿਫ਼ਤਾਰੀ ਅਮਲ ਵਿਚ ਲਿਆਉਣ ਲਈ ਮਹਾਰਾਜਾ ਨਾਭਾ ਨੂੰ ਹਦਾਇਤ ਕੀਤੀ। ਜਿਸ ਨੂੰ ਅਮਲੀ ਜਾਮਾ ਪਹਿਨਾਉਣ ਲਈ ਨਾਭਾ ਰਿਆਸਤ ਦੀ ਪੁਲਿਸ ਨੇ 9 ਮਈ 1915 ਨੂੰ ਭਾਈ ਰਣਧੀਰ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ। 17 ਜੂਨ, 1915 ਨੂੰ ਅੰਗਰੇਜ਼ੀ ਪੁਲਿਸ ਨੇ ਭਾਈ ਰਣਧੀਰ ਸਿੰਘ ਦੀ ਨਾਭਾ ਪੁਲਿਸ ਪਾਸੋਂ ਹਵਾਲਗੀ ਲਈ ਤੇ ਉਹਨਾਂ ਨੂੰ ਲੁਧਿਆਣਾ ਲੈ ਆਂਦਾ। 19 ਜੂਨ ਨੂੰ ਕੋਤਵਾਲੀ ਵਿਚ ਬਕਾਇਦਾ ਤਫ਼ਤੀਸ਼ ਦਾ ਕਾਰਜ ਸ਼ੁਰੂ ਹੋਇਆ। ਹਫ਼ਤਾ ਭਰ ਪੁਲਿਸ ਨੇ ਆਪਣੇ ਹਰ ਹੱਥ ਕੰਡੇ ਵਰਤ ਕੇ ਭਾਈ ਸਾਹਿਬ ਨੂੰ ਇਕਬਾਲੀਆ ਬਿਆਨ ਦੇਣ ਲਈ ਵਰਤਣਾ ਚਾਹਿਆ

ਪਰ ਉਹਨਾਂ ਅਡੋਲ ਰਹਿ ਕੇ ਪੁਲਿਸ ਦੀ ਸਖ਼ਤੀ ਨੂੰ "ਤੇਰਾ ਭਾਣਾ ਮੀਠਾ ਲਾਗੈ" ਗੁਰਵਾਕ ਅਨੁਸਾਰ ਅਡੋਲ ਰਹਿ ਕੇ ਪੁਲਿਸ ਦੀ ਸਖ਼ਤੀ ਸਹਿਣ ਕੀਤੀ। ਅੰਤ 25 ਜੂਨ ਨੂੰ ਉਹਨਾਂ ਨੂੰ ਕੋਤਵਾਲੀ ਤੋਂ ਜੇਲ੍ਹ ਵਿਚ ਭੇਜ ਦਿੱਤਾ। ਹਵਾਲਾਤ ਵਿਚ ਭਾਈ ਅਤਰ ਸਿੰਘ ਜੀ ਆਪ ਨੂੰ ਜਲ ਛਕਾਉਣ ਦੀ ਸੇਵਾ ਕਰਦੇ ਰਹੇ।

ਬਰਤਾਨਵੀਂ ਸ਼ਹਿਨਸ਼ਾਹ ਵਿਰੁੱਧ ਹਥਿਆਰਬੰਦ ਜੰਗ ਛੇੜਨ ਦੇ ਦੋਸ਼ ਵਿਚ ਗ੍ਰਿਫ਼ਤਾਰ ਕੀਤੇ ਵਿਅਕਤੀਆਂ ਵਿਚ ਵਾਅਦਾ ਮਾਫ ਬਣੇ ਜਾਂ ਪੁੱਛ-ਗਿੱਛ ਵਿਚ ਸ਼ਾਮਲ ਕੀਤੇ ਸੈਂਕੜੇ ਵਿਅਕਤੀਆਂ ਨੂੰ ਕੁਰੇਦ ਕੁਰੇਦ ਕੇ ਪ੍ਰਾਪਤ ਕੀਤੀ ਜਾਣਕਾਰੀ ਦੇ ਆਧਾਰ ਉਤੇ ਪੁਲਿਸ ਨੇ ਚਲਾਨ ਪੇਸ਼ ਕੀਤਾ। ਕੇਸ ਲਈ ਇਕ ਵਿਸ਼ੇਸ਼ ਟ੍ਰਿਬਿਊਨਲ ਦੀ ਸਥਾਪਨਾ ਕੀਤੀ ਗਈ। ਇਹ ਟ੍ਰਿਬਿਊਨਲ ਕੇਂਦਰੀ ਜੇਲ੍ਹ ਲਾਹੌਰ ਵਿਚ ਬੈਠਦਾ ਸੀ। 29 ਅਕਤੂਬਰ, 1915 ਤੋਂ ਮੁਕੱਦਮੇ ਦੀ ਕਾਰਵਾਈ ਸ਼ੁਰੂ ਕੀਤੀ। "ਲਾਹੌਰ ਸਾਜਿਸ਼ ਕੇਸ" ਨਾਉਂ ਨਾਲ ਜਾਣੇ ਗਏ ਇਸ ਮੁਕੱਦਮੇ ਦੀ ਸੁਣਵਾਈ ਦੌਰਾਨ ਮੁਲਜ਼ਮ ਦਾ ਟ੍ਰਿਬਿਊਨਲ ਸਾਹਮਣੇ ਹਾਜ਼ਰ ਹੋਣਾ ਲਾਜ਼ਮੀ ਸੀ। ਇਸ ਲਈ ਭਾਈ ਸਾਹਿਬ ਰਣਧੀਰ ਸਿੰਘ ਨੂੰ 27 ਅਕਤੂਬਰ ਨੂੰ ਲੁਧਿਆਣੇ ਤੋਂ ਲਾਹੌਰ ਲੈ ਆਂਦਾ ਗਿਆ।

ਇਕ ਦਿਨ ਭਾਈ ਅਛਰਾ ਸਿੰਘ ਲੋਹਟਬੱਦੀ ਦਾ ਸੁਨੇਹਾ ਭਾਈ ਸਾਹਿਬ ਰਣਧੀਰ ਸਿੰਘ ਜੀ ਨੂੰ ਪਹੁੰਚਿਆ ਕਿ ਮੈਂ ਵਾਅਦਾ-ਮਾਫ਼ ਗਵਾਹ ਹੋ ਕੇ ਜੋ ਕਲੰਕ ਖੱਟ ਲਿਆ ਹੈ। ਉਹ ਕਿਵੇਂ ਦੂਰ ਹੋ ਸਕਦਾ ਹੈ। ਭਾਈ ਸਾਹਿਬ ਨੇ ਇਹ ਸਾਰੀ ਗੱਲ ਭਾਈ ਉਤਮ ਸਿੰਘ ਹਾਂਸ, ਭਾਈ ਈਸ਼ਰ ਸਿੰਘ ਢੁਡੀਕੇ, ਭਾਈ ਰੰਗਾ ਸਿੰਘ ਖੁਰਦਪੁਰ, ਭਾਈ ਗਾਂਧਾ ਸਿੰਘ ਆਦਿ ਸਾਥੀਆਂ ਨਾਲ ਸਾਂਝੀ ਕੀਤੀ। ਉਨ੍ਹਾਂ ਕਿਹਾ ਕਿ ਜਦੋਂ ਅਛਰਾ ਸਿੰਘ ਦੀ ਗਵਾਹੀ ਹੋਵੇ ਤਾਂ ਜੋ ਵੀ ਵੱਡੀ ਤਲਵਾਰ ਸ਼ਿਨਾਖਤ ਲਈ ਉਨ੍ਹਾਂ ਨੂੰ ਫੜਾਈ ਜਾਵੇ, ਉਸ ਨਾਲ ਉਹ ਸਰਕਾਰੀ ਕਰਮਚਾਰੀਆਂ ਪਰ ਹਮਲਾ ਕਰ ਦੇਣ, ਫੇਰ ਅਸੀਂ ਨਾਲ ਸ਼ਾਮਲ ਹੋ ਜਾਂਵਾਗੇ। ਫੇਰ ਜੋ ਹੋਵੇਗਾ ਵੇਖਿਆ ਜਾਵੇਗਾ। ਇਸ ਤਰ੍ਹਾਂ ਅੱਛਰਾ ਸਿੰਘ ਦਾ ਕਲੰਕ ਧੋਤਾ ਜਾਵੇਗਾ। ਭਾਈ ਅਛਰਾ ਸਿੰਘ ਹੋਰਾਂ ਇਹ ਗੱਲ ਮੰਨ ਲਈ। ਜਦੋਂ ਉਨ੍ਹਾਂ ਦੀ ਗਵਾਹੀ ਹੋਈ ਤਾਂ ਤਲਵਾਰ ਉਨ੍ਹਾਂ ਨੂੰ ਫੜਾਈ ਨਾ ਗਈ ਅਤੇ ਇਹੋ ਕਿਹਾ ਗਿਆ ਕਿ "ਦੂਰ ਸੇ ਦੇਖ ਕਰ ਸ਼ਿਨਾਖਤ ਕਰੋ।" ਸ਼ਾਮ ਦਾ ਵੇਲਾ ਸੀ, ਚਾਰ ਪੰਜ ਵਜੇ ਜਦ ਅਦਾਲਤ ਉਠ ਖੜੀ ਹੋਈ ਤਦ ਸਭ ਲੋਕ ਉਠ ਖੜੇ ਹੋਏ। ਉਦੋਂ ਭਾਈ ਅੱਛਰਾ ਸਿੰਘ ਮੁਲਜ਼ਮਾਂ ਦੇ ਕਟਹਿਰੇ ਦੇ ਜੰਗਲੇ ਦੇ ਨਾਲ ਦੀ ਲੰਘਦੇ ਹੋਏ ਭਾਈ ਸਾਹਿਬ ਰਣਧੀਰ ਸਿੰਘ ਜੀ ਪਾਸ ਦੀ ਇਹ ਕਹਿ ਕੇ ਤੁਰਦਾ ਗਿਆ "ਮੇਰੇ ਕੁਝ ਵਸ ਨਹੀਂ" ਭਾਈ ਸਾਹਿਬ ਨੇ ਬੜੇ ਠਰ੍ਹੰਮੇ ਨਾਲ ਉਤਰ ਦਿਤਾ, 'ਸਭ ਭਾਣੇ ਅਨੁਸਾਰ' ਹੈ ਉਸ ਦਿਨ ਖਾਸ ਖਾਸ ਸਿੰਘ ਭਾਈ ਉਤਮ ਸਿੰਘ ਆਦਿ ਤਿਆਰ ਹੋ ਕੇ ਬੰਬ ਆਦਿ ਲੈ ਕੇ ਅਦਾਲਤ ਵਿਚ ਆਏ ਸਨ। ਤਿਆਰੀ ਇਤਨੀ ਗੁਪਤ ਸੀ ਕਿ ਸਾਰੇ ਮੁਕੱਦਮੇ ਵਾਲਿਆਂ ਨੂੰ ਵੀ ਪਤਾ ਨਹੀਂ ਸੀ। ਇਹ ਘਟਨਾ ਦਸੰਬਰ 1915 ਦੀ ਹੈ। ਸਾਜਸ਼ ਦੇ ਇਹ ਮੁਕੱਦਮੇ ਲਾਹੌਰ ਸੈਂਟਰਲ ਜੇਲ੍ਹ ਦੇ ਸਰਕਲ ਨੰਬਰ ਇਕ ਦੀ ਬਾਰਕ ਨੰਬਰ 16 ਵਿਚ ਤਿੰਨ ਜੱਜਾਂ ਦੀ ਸਪੈਸ਼ਲ ਟ੍ਰਿਬਿਊਨਲ (ਅਦਾਲਤ) ਵਿਚ ਹੋਏ ਸਨ।

ਸਾਢੇ ਚਾਰ ਮਹੀਨੇ ਦੀ ਅਦਾਲਤੀ ਕਾਰਵਾਈ ਉਪਰੰਤ ਵਿਸ਼ੇਸ਼ ਟ੍ਰਿਬਿਊਨਲ ਵਲੋਂ 30 ਮਾਰਚ 1916 ਨੂੰ ਸੁਣਾਏ ਫੈਸਲੇ ਅਨੁਸਾਰ ਛੇ ਗ਼ਦਰੀ ਆਗੂਆਂ ਨੂੰ ਫਾਂਸੀ ਅਤੇ 19 ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ਭਾਈ ਸਾਹਿਬ ਮੁਲਜ਼ਮ ਨੰਬਰ 69, ਜੋ ਉਮਰ ਕੈਦ ਅਤੇ ਜਾਇਦਾਦ ਜ਼ਬਤੀ ਵਾਲੇ ਗਰੁੱਪ ਵਿਚ ਸ਼ਾਮਲ ਸਨ। 35 ਹੋਰਾਂ ਨੂੰ ਘੱਟ ਮਿਆਦ ਦੀਆਂ ਸਜਾਵਾਂ ਦਿਤੀਆਂ। ਇਸ ਕੇਸ ਵਿਚ 15 ਨੂੰ ਬਰੀ ਕੀਤਾ ਗਿਆ। ਭਾਈ ਸਾਹਿਬ ਉਹਨਾਂ 19 ਸਾਥੀਆਂ ਵਿਚੋਂ ਸਨ, ਜਿਹਨਾਂ ਨੂੰ ਦੂਜੇ ਲਾਹੌਰ ਸਾਜਸ਼ ਕੇਸ ਵਿਚ ਉਮਰ ਕੈਦ, ਕਾਲੇ ਪਾਣੀ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਦਿੱਤੀ ਗਈ।

**ਵੱਖ ਵੱਖ ਜੇਲ੍ਹਾਂ ਦੀ ਯਾਤਰਾ ਦਾ ਅਰੰਭ :**

3 ਅਪ੍ਰੈਲ 1916 ਨੂੰ ਰਾਤ ਦੀ ਗੱਡੀ ਵਿਚ ਲਾਹੌਰ ਤੋਂ ਮੁਲਤਾਨ ਲਈ ਚਾਲੇ ਪੈ ਗਏ ਤੇ ਅਗਲੇ ਦਿਨ ਮੁਲਤਾਨ ਜੇਲ੍ਹ ਵਿਚ ਪੁਜ ਗਏ। ਏਥੋਂ ਦਾ ਦਰੋਗਾ ਸਦਾ ਨੰਦ ਬਹੁਤ ਹੀ ਮਾੜਾ ਬੰਦਾ ਸੀ, ਉਸ ਨੇ ਸਿੰਘਾਂ ਤੇ ਬੜੀ ਸਖ਼ਤੀ ਕੀਤੀ। ਭਾਈ ਸਾਹਿਬ ਨੂੰ 4 ਅਪ੍ਰੈਲ ਤੋਂ 13 ਮਈ ਤਕ 40 ਦਿਨ ਬਿਨਾਂ ਅੰਨ ਜਲ ਦੇ ਲੰਮੀ ਭੁੱਖ ਹੜਤਾਲ ਰੱਖਣੀ ਪਈ। ਮੁਲਤਾਨ ਦੀ ਗਰਮੀ ਮਸ਼ਹੂਰ ਸੀ। ਪਾਣੀ ਅਤੇ ਪਰਸ਼ਾਦੇ ਦਾ ਕੋਈ ਉਚਿਤ ਪ੍ਰਬੰਧ ਨਹੀਂ, ਉਪਰੋਂ ਸਖ਼ਤ ਮੁਸ਼ੱਕਤਾਂ ਅਤੇ ਸਜ਼ਾਵਾਂ ਦੇ ਹੁਕਮ ਜਾਰੀ ਕਰ ਦਿੱਤੇ। ਅਜਿਹੀ ਹਾਲਤ ਵਿਚ ਹੱਥਕੜੀਆਂ, ਖੜੇ ਡੰਡੇ ਬੇੜੀਆਂ ਤੇ ਟਾਟ ਵਰਦੀ ਦੀ ਸਜ਼ਾ, ਧੁਪੇ ਖੜੇ ਕਰਨ ਦੀ ਸਜ਼ਾ, ਨਾਲ ਹੀ ਚਾਲੀ ਦਿਨਾਂ ਦਾ ਕੜਾਕਾ ਲੱਗਾ ਹੋਇਆ। ਇਹਨਾਂ ਹਾਲਾਤਾਂ ਵਿਚ ਭਾਈ ਸਾਹਿਬ ਦੀਆਂ ਨਕਸੀਰਾਂ ਫੁੱਟਣ ਤੇ ਲਹੂ ਦੀਆਂ ਤਤੀਰੀਆਂ ਵਗਣ। ਥੋੜ੍ਹੇ ਦਿਨਾਂ ਵਿਚ ਹੀ ਵਜ਼ਨ 134 ਪੌਂਡ ਤੋਂ ਘਟਦਾ 96 ਪੌਂਡ ਰਹਿ ਗਿਆ। ਸ਼ਰੀਰ ਬਹੁਤ ਨਿਰਬਲ ਹੋ ਗਿਆ। ਇਹ ਖ਼ਬਰ ਬਾਹਰ ਫੈਲ ਗਈ ਕਿ ਭਾਈ ਸਾਹਿਬ ਨੂੰ ਭੁੱਖਿਆ ਮਾਰ ਦਿੱਤਾ ਗਿਆ ਹੈ। ਤਦ ਜਾ ਕੇ ਉਹਨਾਂ ਨੂੰ ਫਲ, ਸਾਬੂ ਦਾਨਾਂ ਅਤੇ ਛੋਲੇ ਦਿੱਤੇ ਜਾਣ ਲੱਗੇ। ਰੋਟੀ ਬਣਾਉਣ ਦੀ ਇਜਾਜ਼ਤ ਫਿਰ ਵੀ ਨਾ ਮਿਲੀ। ਇਕ ਸਾਲ ਭਾਈ ਸਾਹਿਬ ਇਸੇ ਖੁਰਾਕ ਤੇ ਰਹੇ। ਕੈਦੀਆਂ ਉਪਰ ਬਹੁਤ ਸਖ਼ਤੀਆਂ ਹੋਈਆਂ। ਅੰਤ, ਫਤਹਿ ਭਾਈ ਸਾਹਿਬ ਨੇ ਆਪਣੀਆਂ ਸ਼ਰਤਾਂ ਮਨਾ ਕੇ ਆਪਣੀ ਭੁੱਖ ਹੜਤਾਲ ਛੱਡੀ।

ਜੁਲਾਈ 1917 ਵਿਚ ਭਾਈ ਸਾਹਿਬ ਹੋਰਾਂ ਨੂੰ ਦੂਸਰੇ ਕੈਦੀਆਂ ਨਾਲ, ਜਿਹਨਾਂ ਦੀ ਸਜ਼ਾ ਸੱਤ ਸਾਲ ਜਾਂ ਵਧੇਰੇ ਸੀ, ਹਜ਼ਾਰੀ ਬਾਗ ਜੇਲ੍ਹ ਭੇਜ ਦਿੱਤਾ ਗਿਆ। ਇਥੇ ਵੀ ਉਹਨਾਂ ਨੂੰ ਦੋ ਵਾਰ ਭੁੱਖ ਹੜਤਾਲ ਰੱਖਣੀ ਪਈ। ਸੰਨ 1921 ਵਿਚ ਭਾਰਤ ਦੀ ਸਭ ਤੋਂ ਪੁਰਾਣੀ ਜੇਲ੍ਹ ਰਾਜਮੁੰਦਰੀ ਵਿਚ ਸ਼ਿਫ਼ਟ ਕਰ ਦਿਤਾ, ਜਿਥੇ ਉਹ 13 ਮਈ 1922 ਤਕ ਰਹੇ ਤੇ ਬਾਅਦ ਵਿਚ ਉਹਨਾਂ ਨੂੰ ਨਾਗਪੁਰ ਜੇਲ੍ਹ ਵਿਚ ਭੇਜ ਦਿਤਾ ਗਿਆ। ਇਹ ਜੇਲ੍ਹ ਯਾਤਰਾ ਦਾ ਸਭ ਤੋਂ ਕਠਿਨ ਤੇ ਦੁਖਦਾਈ ਹਿੱਸਾ ਸੀ। ਲੰਮੀ ਭੁੱਖ ਹੜਤਾਲ ਕਰਨ ਤੇ ਉਹਨਾਂ ਨੂੰ ਜ਼ਬਰਦਸਤੀ ਖਾਣਾ ਖੁਆਉਣ ਸਮੇਂ ਦੰਦ ਤੋੜ ਦਿੱਤੇ ਗਏ। ਉਹਨਾਂ ਨੂੰ ਧਮਕੀ ਦਿੱਤੀ ਗਈ ਕਿ ਉਹਨਾਂ ਨੂੰ ਜਬਰੀ ਗਊ ਦਾ ਸੂਪ ਦਿੱਤਾ ਜਾਵੇਗਾ। ਸਮੁੱਚੇ ਪੰਥ ਨੇ ਉਹਨਾਂ ਦੀ ਚੜ੍ਹਦੀਕਲਾ ਲਈ ਅਰਦਾਸ ਦਿਵਸ ਮਨਾਇਆ। ਪਰ ਭਾਈ ਸਾਹਿਬ ਸਦਾ 'ਤੇਰਾ ਭਾਣਾ ਮੀਠਾ ਲਾਗੇ' ਕਰ ਕੇ ਮੰਨਦੇ ਰਹੇ।

16 ਮਈ 1930 ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਤਬਦੀਲ ਕਰ ਦਿਤਾ ਗਿਆ। ਇਹ ਉਹਨਾਂ ਦੀ ਜੇਲ੍ਹ ਯਾਤਰਾ ਦਾ ਅੰਤਲਾ ਪੜਾਅ ਸੀ। 4 ਅਕਤੂਬਰ 1930 ਨੂੰ ਉਹਨਾਂ ਦੀ ਰਿਹਾਈ ਦੇ ਹੁਕਮ ਹੋਏ। ਰਿਹਾਈ ਵਾਲੇ ਦਿਨ ਭਗਤ ਸਿੰਘ ਸ਼ਹੀਦ ਜੋ ਉਸ ਸਮੇਂ ਲਾਹੌਰ ਸੈਂਟਰਲ ਜੇਲ ਵਿਚ ਫਾਂਸੀ ਦਾ ਦਿਨ ਉਡੀਕ ਰਿਹਾ ਸੀ, ਨਾਲ ਮੁਲਾਕਾਤ ਹੋਈ। ਭਗਤ ਸਿੰਘ ਕਾਫ਼ੀ ਸਮੇਂ ਤੋਂ ਭਾਈ ਸਾਹਿਬ ਦੇ ਦਰਸ਼ਨਾਂ ਦੀ ਤਾਂਘ ਰੱਖਦਾ ਸੀ। ਇਹ ਉਨ੍ਹਾਂ ਦੀ ਇਤਿਹਾਸਕ ਮੁਲਾਕਾਤ ਸੀ, ਜਿਸ ਦਾ ਬਿਰਤਾਂਤ ਉਹਨਾਂ ਨੇ ਆਪਣੀ "ਜੇਲ੍ਹ ਚਿੱਠੀਆਂ" ਪੁਸਤਕ ਵਿਚ ਬੜੀ ਖ਼ੂਬਸੂਰਤੀ ਨਾਲ ਪੇਸ਼ ਕੀਤਾ ਹੈ। ਇਹ ਅਜਿਹੀ ਪੁਸਤਕ ਹੈ ਜਿਸ ਨੂੰ ਪੜ੍ਹ ਕੇ ਕਮਜ਼ੋਰ ਤੋਂ ਕਮਜ਼ੋਰ ਵਿਅਕਤੀ ਡੋਲਦਾ ਨਹੀਂ।

ਭਾਈ ਸਾਹਿਬ ਰਣਧੀਰ ਸਿੰਘ ਜੀ ਇਕ ਚੰਗੇ ਨਿਬੰਧਕਾਰ, ਲੇਖਕ, ਕਵੀ ਤੇ ਵਿਦਵਾਨ ਸਨ। ਜਿਹਨਾਂ ਨੇ ਆਪਣੀ ਜ਼ਿੰਦਗੀ ਵਿਚ 40 ਤੋਂ ਉਤੇ ਪੁਸਤਕਾਂ ਤੇ ਟੈਕਟ ਲਿਖ ਕੇ ਖਾਲਸਾ ਪੰਥ ਦੀ ਝੋਲੀ ਨੂੰ ਭਰ ਦਿੱਤਾ ਹੈ। "ਜੋਤ ਵਿਗਾਸ" ਕਾਵਿ ਪੁਸਤਕ ਦਾ ਹਜਾਰੀ ਬਾਗ ਵਿਚ ਫੁਰਨਾ ਫੁਰਿਆ। ਜੇਲ੍ਹ ਚਿੱਠੀਆਂ ਦਾ ਆਗਮਨ 1922 ਵਿਚ ਰਾਜਮੁੰਦਰੀ ਜੇਲ੍ਹ ਵਿਚੋਂ ਕੀਤਾ ਗਿਆ। ਰਿਹਾਈ ਤੋਂ ਮਗਰੋਂ ਸੰਨ 1931 ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਉਹਨਾਂ ਨੂੰ ਸਰਵਉਚ ਸਨਮਾਨ ਨਾਲ ਸਨਮਾਨਿਆ ਗਿਆ। ਇਸ ਤੋਂ ਇਲਾਵਾ ਦੂਜੇ ਤਖ਼ਤਾਂ ਨੇ ਵੀ

ਵੱਡੀ ਪੱਧਰ ਤੇ ਪ੍ਰਸ਼ੰਸਾ ਪੱਤਰ ਤੇ ਸਿਰੋਪਾਉ ਨਾਲ ਨਵਾਜਿਆ ਗਿਆ। ਭਾਈ ਸਾਹਿਬ ਭਾਈ ਰਣਧੀਰ ਸਿੰਘ ਇਕ ਜੁਝਾਰੂ ਤੇ ਅਣਖ਼ੀਲੇ ਸੰਤ ਸਿਪਾਹੀ ਤੇ ਯੋਧੇ ਸਨ। ਜਿਨ੍ਹਾਂ ਜੇਲ੍ਹ ਕੋਠੜੀਆਂ ਵਿਚ ਕੀਰਤਨ ਦੀਆਂ ਵਿਸਮਾਦੀ ਰੰਗਾਂ ਵਿਚ ਰੰਗ ਦਿੱਤਾ। ਉਹ ਜੇਲ੍ਹਾਂ ਵਿਚ ਵੀ ਅਨੇਕਾਂ ਕੈਦੀਆਂ ਲਈ ਪ੍ਰੇਰਨਾ ਦਾ ਸੋਮਾ ਤੇ ਚਾਨਣ ਮੁਨਾਰਾ ਬਣੇ ਤੇ ਉਨ੍ਹਾਂ ਨੂੰ ਬਾਣੀ ਤੇ ਬਾਣੇ ਨਾਲ ਜੋੜਿਆ। ਆਪ ਅਜਿਹੇ ਪਹਿਲੇ ਕ੍ਰਾਂਤੀਕਾਰੀ ਸਨ ਜਿਨ੍ਹਾਂ ਫਰੰਗੀਆਂ ਨੂੰ ਜੇਲ੍ਹ ਵਿਚ ਦਸਤਾਰ ਦੀ ਥਾਂ ਟੋਪੀ ਤੇ ਕਛਿਹਰੇ ਦੀ ਥਾਂ ਨਿੱਕਰ ਦਾ ਵਿਰੋਧ ਕਰ ਕੇ ਜੇਲ੍ਹ ਦੇ Mannual ਬਦਲਣ ਲਈ ਮਜਬੂਰ ਕਰ ਦਿੱਤਾ। ਸਿੱਖ ਕੈਦੀਆਂ ਨੂੰ ਦਸਤਾਰ ਤੇ ਕਛਿਹਰਾ ਪਾਉਣ ਦੀ ਆਗਿਆ ਹੋ ਗਈ। ਅੰਤ ਜੇਲ੍ਹ ਵਿਚ ਫ਼ਤਿਹ ਭਾਈ ਸਾਹਿਬ ਦੀ ਸੋਚ ਤੇ ਸੰਕਲਪ ਦੀ ਹੋਈ। 16 ਅਪ੍ਰੈਲ, 1961 ਨੂੰ ਉਹ ਗੁਰਪੁਰੀ ਸਿਧਾਰ ਗਏ।

ਗ਼ਦਰ ਲਹਿਰ ਵਿਚ ਭਾਈ ਸਾਹਿਬ ਸੱਚਮੁੱਚ ਇਕ ਨਾਇਕ ਸਨ। ਪੰਥ ਦੀ ਇਸ ਸੋਨ ਚਿੜੀ ਨੂੰ ਗੁਰਦੁਆਰਾ ਸੁਧਾਰ ਲਹਿਰ ਤੇ ਗ਼ਦਰ ਲਹਿਰ ਲਈ ਜੁਗਾਂ-ਜੁਗਾਂ ਤਕ ਯਾਦ ਕੀਤਾ ਜਾਵੇਗਾ। ਉਹ ਸੱਚਮੁੱਚ ਪੰਥ ਦੀ ਸਤਿਕਾਰਤ ਹਸਤੀ ਸੰਤ ਸਿਪਾਹੀ ਤੇ ਇਬਾਦਤ ਤੇ ਬਗ਼ਾਵਤ ਦਾ ਮੁਜਸਮਾ ਹੀ ਸਨ।

## ਹਵਾਲੇ ਅਤੇ ਟਿੱਪਣੀਆਂ


1. Who's who Punjab Freedom Fighters- published by Punjabi University, Patiala.
2. The Gadar Directory- published by Punjabi University, Patiala.
3. ਜੇਲ ਚਿੱਠੀਆਂ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ।
4. ਪੰਜਾਬ : ਸੰਨ 1849-1960 ਈਸਵੀ, ਸੰਪਾ. ਗੰਡਾ ਸਿੰਘ।
5. ਕੈਨੇਡਾ ਵਿਚ ਸਿੱਖ, ਡਾ. ਮਹਿੰਦਰ ਸਿੰਘ ਢਿੱਲੋਂ।
6. ਕਰਤਾਰ ਸਿੰਘ ਸਰਾਭਾ, ਸੰਪਾਦਕ ਚਿੰਰਜੀ ਲਾਲ ਕੰਗਣੀਵਾਲ।
7. ਭਾਈ ਸਾਹਿਬ ਭਾਈ ਰਣਧੀਰ ਸਿੰਘ ਸਿਮਰਤੀ ਗ੍ਰੰਥ- ਸੰਪਾਦਕ ਜੈਤੇਗ ਸਿੰਘ ਅਨੰਤ।
8. ਆਜ਼ਾਦੀ ਦੀਆਂ ਲਹਿਰਾਂ, ਗਿਆਨੀ ਨਾਹਰ ਸਿੰਘ।
9. ਨਿਰਬਾਣ ਕੀਰਤਨੀ ਜਥੇ ਦੇ ਸਿੰਘਾਂ ਦੀ ਦਾਸਤਾਨ (ਪ੍ਰੇਮ ਕਥਾ), ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ।
10. ਗਦਰੀ ਬਾਬੇ ਬਾਬਾਣੀਆ ਕਹਾਣੀਆਂ, ਪ੍ਰੋ. ਰਾਏ ਜਸਬੀਰ ਸਿੰਘ (ਡਾ.)।


* ਕੈਨੇਡਾ।



ਅਬ ਤਉ ਜਰੇ ਮਰੇ ਸਿਧਿ ਪਾਈਐ
ਲੀਨੋ ਹਾਥਿ ਸੰਧਉਰਾ ॥
(ਗਉੜੀ ਕਬੀਰ ਜੀਉ)

9

# ਗ਼ਦਰੀ ਬਾਬਾ ਵਿਸਾਖਾ ਸਿੰਘ

- *ਪ੍ਰੋ. ਬਿਕਰਮ ਸਿੰਘ ਘੁੰਮਣ

ਬਾਬਾ ਵਿਸਾਖਾ ਸਿੰਘ ਇਕ ਅਜੇਹੀ ਅਦੁੱਤੀ ਸ਼ਖ਼ਸੀਅਤ ਸਨ ਜਿਨ੍ਹਾਂ ਦੀ ਗੁਮਨਾਮ ਸੇਵਾ ਅਤੇ ਦੇਸ਼ ਦੀ ਆਜ਼ਾਦੀ ਖ਼ਾਤਰ ਕੀਤੀਆਂ ਗਈਆਂ ਕੁਰਬਾਨੀਆਂ ਨੇ ਭਾਰਤੀ ਸੁਤੰਤਰਤਾ ਲਹਿਰ ਨੂੰ ਤਿੱਖਾ ਕਰਨ ਵਿੱਚ ਮਹੱਤਵਪੂਰਨ ਹਿੱਸਾ ਪਾਇਆ। ਆਪ ਸੰਤੋਖੀ ਗੁਰਸਿੱਖ, ਪੂਰਨ ਭਜਨੀਕ, ਨਾਮ ਰਸੀਏ, ਤਿਆਗੀ, ਗਰੀਬਾਂ ਦੇ ਸੁਹਿਰਦ, ਸੇਵਾ ਤੇ ਸਰਬਤ ਦੇ ਭਲੇ ਦੇ ਇਛੁਕ, ਪਾਰਟੀ ਚੌਧਰਾਂ ਤੋਂ ਦੂਰ ਰਹਿ ਕੇ ਨਿੱਗਰ ਕੰਮ ਕਰਨ ਵਿੱਚ ਯਕੀਨ ਰੱਖਦੇ ਸਨ, ਪਰੰਤੂ ਜਦ ਦੇਸ਼ ਤੇ ਕੌਮ ਨੂੰ ਕੁਰਬਾਨੀਆਂ ਦੀ ਲੋੜ ਪਈ ਤਾਂ ਆਪਣੀ ਸਿਹਤ ਤੇ ਆਯੂ ਦਾ ਖ਼ਿਆਲ ਨਾ ਰੱਖਦੇ ਹੋਏ ਕੇਵਲ ਆਪ ਹੀ ਮੋਹਰਲੀ ਕਤਾਰ ਵਿੱਚ ਖੜੇ ਨਾ ਹੋਏ ਸਗੋਂ ਇਹਨਾਂ ਦੀ ਪ੍ਰੇਰਨਾ ਨਾਲ ਸੈਂਕੜੇ ਅਜੇਹੇ ਮਰਜੀਵੜੇ ਪੈਦਾ ਹੋਏ, ਜੋ ਸਿਰ ਉੱਤੇ ਖੱਫ਼ਣ ਬੰਨ੍ਹ ਕੇ ਭਾਰਤ ਦੀ ਸੁਤੰਤਰਤਾ ਲਈ ਮਰ ਮਿਟਣ ਵਾਸਤੇ ਹਮੇਸ਼ਾ ਤਤਪਰ ਰਹੇ।

ਆਪ ਦਾ ਜਨਮ ਪਿੰਡ ਦਦੇਹਰ, ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ, ਵਿਚ ਪਹਿਲੀ ਵੈਸਾਖ ਸੰਮਤ 1934 ਬਿਕ੍ਰਮੀ ਅਰਥਾਤ 1877 ਈ: ਨੂੰ ਪਿਤਾ ਸ. ਦਿਆਲ ਸਿੰਘ ਸੰਧੂ ਤੇ ਮਾਤਾ ਬੀਬੀ ਇੰਦ ਕੌਰ ਦੇ ਘਰ ਹੋਇਆ।ਆਪ ਦੇ ਪਿਤਾ, ਸ. ਦਿਆਲ ਸਿੰਘ ਪਿੰਡ ਵਿਚ ਹੀ ਜ਼ਿਮੀਂਦਾਰਾ ਕਰਿਆ ਕਰਦੇ ਸਨ। ਮਾਤਾ, ਬੀਬੀ ਇੰਦ ਕੌਰ ਉਚੇਰੇ ਧਾਰਮਿਕ ਵਿਚਾਰਾਂ ਵਾਲੀ ਸੁਘੜ ਸਿਆਣੀ ਇਸਤ੍ਰੀ ਸੀ।ਆਪ ਦੇ ਪੜਦਾਦਾ ਬਾਬਾ ਮੋਹਰ ਸਿੰਘ ਨੇ 1699 ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਖ਼ਾਲਸਾ ਸਾਜਣ ਸਮੇਂ ਸ੍ਰੀ ਆਨੰਦਪੁਰ ਸਾਹਿਬ ਤੋਂ ਪਹਿਲੇ ਜਥਿਆਂ ਵਿਚ ਅੰਮ੍ਰਿਤਪਾਨ ਕੀਤਾ ਤੇ ਤਿਆਰ ਬਰ ਤਿਆਰ ਸਿੰਘ ਸਜ ਗਏ। ਇਸ ਘਰਾਣੇ ਦੀ ਉਸ ਸਮੇਂ ਤੋਂ ਹੀ ਗੁਰੂ ਘਰ ਨਾਲ ਨਜ਼ਦੀਕੀ ਸਾਂਝ ਚਲੀ ਆ ਰਹੀ ਹੈ।ਇਸ ਖ਼ਾਨਦਾਨ ਦੇ ਬਜ਼ੁਰਗਾਂ ਦੇ ਸਿੱਖ ਰਾਜ ਸਮੇਂ ਲਾਹੌਰ ਦਰਬਾਰ ਨਾਲ ਬਹੁਤ ਚੰਗੇ ਸੰਬੰਧ ਕਾਇਮ ਹੋਏ ਅਤੇ ਉਹਨਾਂ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਮਹੱਤਵਪੂਰਣ ਕੰਮ ਕੀਤੇ।

ਛੋਟੇ ਹੁੰਦਿਆਂ ਆਪ ਹਮ-ਉਮਰ ਆਮ ਬਾਲਕਾਂ ਵਾਂਗ ਚੰਚਲ ਸੁਭਾਅ ਨਹੀਂ ਸਨ, ਸਗੋਂ ਸ਼ਾਂਤ, ਅਡੋਲ ਤੇ ਠੰਡੀ ਤਬੀਅਤ ਦੇ ਮਾਲਕ ਸਨ।ਬਚਪਨ ਤੋਂ ਹੀ ਆਪ ਵਡੇਰੀ ਉਮਰ ਦੇ ਸਾਥੀਆਂ ਜਾਂ ਬਜ਼ੁਰਗਾਂ ਦਾ ਸਾਥ ਮਾਣ ਕੇ ਵਧੇਰੇ ਖ਼ੁਸ਼ ਰਹਿੰਦੇ ਸਨ।ਇਸੇ ਰੁਚੀ ਅਧੀਨ ਹੀ ਆਪ ਬਹੁਤਾ ਸਮਾਂ ਆਪਣੇ ਤਾਇਆ, ਬਾਬਾ ਖੁਸ਼ਹਾਲ ਸਿੰਘ ਦੇ ਸੰਗ ਬਤੀਤ ਕਰਦੇ।ਬਾਬਾ ਖੁਸ਼ਹਾਲ ਸਿੰਘ ਹੰਢੇ ਹੋਏ ਅਤੇ ਗੁਰਮਤਿ ਦੇ ਚੰਗੇ ਵਿਦਵਾਨ ਮੰਨੇ ਜਾਂਦੇ ਸਨ। ਉਨ੍ਹਾਂ ਦੀ ਸੰਗਤ ਦਾ ਆਪ ਦੀ ਸ਼ਖ਼ਸੀਅਤ ਉੱਤੇ ਡੂੰਘਾ ਪ੍ਰਭਾਵ ਪਿਆ।ਉਨ੍ਹਾਂ ਨੇ ਆਪ ਨੂੰ ਪਿੰਡ ਦੇ ਗੁਰਦੁਆਰੇ ਵਿਚ ਸੰਤ ਈਸ਼ਰ ਦਾਸ ਕੋਲ ਗੁਰਮੁਖੀ ਦੇ ਅੱਖਰ ਲਿਖਣ ਅਤੇ ਗੁਰਬਾਣੀ ਦਾ ਸ਼ੁੱਧ ਪਾਠ ਸਿੱਖਣ ਲਈ ਪੜ੍ਹਨੇ ਪਾ ਦਿੱਤਾ। ਥੋੜ੍ਹੇ ਸਮੇਂ ਵਿਚ ਹੀ ਆਪ ਨੇ ਪੜ੍ਹਨਾ ਲਿਖਣਾ ਸਿੱਖ ਕੇ ਪੰਜ ਗ੍ਰੰਥੀ, ਜਾਪ ਸਾਹਿਬ, ਸਵੱਈਏ, ਆਦਿ ਬਾਣੀਆਂ ਕੰਠ ਕਰ ਲਈਆਂ।ਬਚਪਨ

ਤੋਂ ਲੈ ਕੇ ਅਖ਼ੀਰ ਤੱਕ ਇਹ ਬਾਣੀਆਂ ਆਪ ਦਾ ਨਿਤਨੇਮ ਬਣੀਆਂ ਰਹੀਆਂ। ਤਿੰਨ ਚਾਰ ਸਾਲਾਂ ਦੀ ਨਿਰੰਤਰ ਲਗਨ ਤੇ ਮਿਹਨਤ ਨਾਲ ਵਿਸਾਖਾ ਸਿੰਘ ਦੇ ਪੰਜ ਗ੍ਰੰਥੀ ਤੋਂ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰਾ ਪਾਠ ਰਵਾਂ ਕਰ ਲਿਆ। ਮੁਢੱਲੀ ਅਵਸਥਾ ਤੋਂ ਹੀ ਆਪ ਬੜੀ ਰੀਝ ਨਾਲ ਪਾਠ ਕਰਨ ਅਤੇ ਅਰਥਾਂ ਨੂੰ ਸਮਝਣ ਦਾ ਜਤਨ ਕਰਨ ਲੱਗ ਪਏ ਸਨ। ਪਾਠ ਕਰਦਿਆਂ ਜੇ ਕਦੇ ਕਿਸੇ ਤੁਕ ਦਾ ਭਾਵ-ਅਰਥ ਸਮਝਣ ਵਿਚ ਔਕੜ ਆਉਂਦੀ ਤਾਂ ਆਪ ਆਪਣੇ ਤਾਏ, ਬਾਬਾ ਖੁਸ਼ਹਾਲ ਸਿੰਘ ਦੀ ਸਹਾਇਤਾ ਲੈ ਲੈਂਦੇ। ਇਸ ਤਰ੍ਹਾਂ ਆਪ ਦੀ ਗੁਰਬਾਣੀ, ਗੁਰਮਤਿ ਤੇ ਗੁਰਸਿੱਖੀ ਨਾਲ ਬਚਪਨ ਤੋਂ ਹੀ ਸਾਂਝ ਪੈ ਗਈ ਅਤੇ ਇਸੇ ਸਾਂਝ ਦੇ ਬਲ ਸਦਕਾ ਆਪ ਨੇ ਆਪਣੇ ਵਿਸ਼ਾਲ ਜੀਵਨ ਵਿਚ ਹਜ਼ਾਰਾਂ ਇਨਸਾਨਾਂ ਨੂੰ ਗੁਰਮਤਿ ਨਾਲ ਇਕ ਮਿਕ ਕਰਕੇ ਕਹਿਣੀ ਤੇ ਕਰਨੀ ਵਿਚ ਸੰਪੂਰਨ ਬਣਾਇਆ।

ਸਾਫ਼ ਸੁਥਰੀ ਤੇ ਖੁਲ੍ਹੀ ਡੁਲ੍ਹੀ ਖੁਰਾਕ ਖਾਂਦਾ ਅਤੇ ਸੁਹਾਵਣੇ ਪੇਂਡੂ ਮਾਹੌਲ ਵਿਚ ਵਿਚਰਦਾ ਵਿਸਾਖਾ ਸਿੰਘ ਚੰਗਾ ਕੱਦ ਕਾਠ ਕਰ ਗਿਆ। ਮਾਪਿਆਂ ਨੇ ਛੋਟੀ ਉਮਰੇ ਹੀ ਆਪ ਦਾ ਆਨੰਦ ਕਾਰਜ (ਮਾਤਾ) ਰਾਮ ਕੌਰ ਸਪੁਤ੍ਰੀ ਸ. ਕਾਲਾ ਸਿੰਘ, ਪਿੰਡ ਲੁਹਾਰਾ (ਜ਼ਿਲ੍ਹਾ ਮੋਗਾ), ਨਾਲ ਪੂਰਣ ਗੁਰਮਤਿ ਅਨੁਸਾਰ ਕਰ ਦਿੱਤਾ। ਪਰ ਮਾਤਾ ਜੀ ਇਸ ਸੰਸਾਰ ਵਿਚ ਆਪ ਦਾ ਬਹੁਤਾ ਚਿਰ ਸਾਥ ਨਾ ਦੇ ਸਕੇ ਤੇ ਵਿਆਹ ਤੋਂ ਚਾਰ ਸਾਲ ਬਾਅਦ ਹੀ ਪ੍ਰਭੂ ਦੀ ਰਜ਼ਾ ਅੰਦਰ ਚੋਲਾ ਬਦਲ ਗਏ।

1896 ਈ: ਵਿਚ ਆਪ ਯਾਰਾਂ ਨੰਬਰ ਰਸਾਲੇ ਵਿਚ ਭਰਤੀ ਹੋ ਗਏ। ਆਪ ਇਥੇ ਪੂਰੀ ਤਨਦੇਹੀ ਨਾਲ ਆਪਣੀ ਡਿਊਟੀ ਨਿਭਾਉਂਦੇ ਅਤੇ ਹਰ ਤਰ੍ਹਾਂ ਦੀ ਫੌਜੀ ਟ੍ਰੇਨਿੰਗ ਵਿਚ ਪੂਰੀ ਦਿਲਚਸਪੀ ਨਾਲ ਸ਼ਾਮਿਲ ਹੁੰਦੇ। ਹਮੇਸ਼ਾ ਅੰਮ੍ਰਿਤ ਵੇਲੇ ਉੱਠਦੇ, ਇਸ਼ਨਾਨ ਪਾਣੀ ਤੋਂ ਵਹਿਲੇ ਹੋ ਕੇ ਭਜਨ ਬੰਦਗੀ ਵਿਚ ਜੁੱਟ ਜਾਂਦੇ ਅਤੇ ਪਰੇਡ ਦੇ ਸਮੇਂ ਤੋਂ ਪਹਿਲਾਂ ਪਹਿਲਾਂ ਹੀ ਆਪਣਾ ਨਿਤਨੇਮ ਮੁੱਕਾ ਲੈਂਦੇ। ਸ਼ਾਮ ਵੇਲੇ ਖੇਡਾਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਪਰੰਤੂ ਵਿਹਲੇ ਸਮੇਂ ਨੂੰ ਕਿਸੇ ਇਕਾਂਤ ਵਿਚ ਬੈਠ ਕੇ ਬਾਣੀ ਤੇ ਪ੍ਰਭੂ ਸਿਮਰਨ ਵਿਚ ਬਤੀਤ ਕਰਦੇ। ਆਪ ਆਮ ਸਿਪਾਹੀਆਂ ਵਿਚ ਬੈਠ ਕੇ ਗੱਪਾਂ ਮਾਰਨ ਤੇ ਕੋਝੇ ਹਾਸੇ ਮਖੌਲਾਂ ਤੋਂ ਸਦਾ ਗੁਰੇਜ਼ ਕਰਦੇ ਸਨ। ਆਪ ਨੂੰ ਗੁਪਤ ਰਹਿ ਕੇ ਚੜ੍ਹਦੀਆਂ ਕਲਾਂ ਵਿਚ ਮੌਜ ਮਾਨਣ ਦਾ ਸ਼ੌਕ ਵਧੇਰੇ ਸੀ। ਰਸਾਲੇ ਵਿਚ ਹੌਲੀ ਹੌਲੀ ਇਨ੍ਹਾਂ ਦੀ ਸੰਗਤ ਨਾਲ ਬਹੁਤ ਸਾਰੇ ਸਾਥੀ ਨਾਮ ਸਿਮਰਨ ਵਿਚ ਜੁੱਟ ਗਏ ਅਤੇ ਆਤਮ ਰੰਗਣ ਵਿਚ ਰੰਗੇ ਗਏ। ਸਾਊ ਵਤੀਰੇ, ਮਿੱਠੀ ਬੋਲਚਾਲ ਤੇ ਪ੍ਰਭੂ ਦੀ ਕਿਰਪਾ ਨਾਲ ਸਾਰੇ ਰਸਾਲੇ ਤੇ ਛਾਉਣੀ ਵਿਚ ਆਪ ਦਾ ਚੰਗਾ ਆਦਰ ਮਾਣ ਹੋਣ ਲਗ ਪਿਆ।

ਰਸਾਲੇ ਦੀ ਨੌਕਰੀ ਸਮੇਂ ਜਵਾਨਾਂ ਦੇ ਨਿੱਜੀ ਪਹਿਰਾਵੇ ਦੇ ਮੁਕਾਬਲੇ ਵਿਚ, ਘੋੜਿਆਂ ਦੀਆਂ ਖੇਡਾਂ ਦੇ ਮੁਕਾਬਲੇ ਵਿਚ ਤੇ ਬੰਦੂਕ ਦੇ ਨਿਸ਼ਾਨੇ ਦੇ ਮੁਕਾਬਲੇ ਵਿਚ ਆਪ ਨੇ ਪਹਿਲੇ ਦਰਜੇ ਦੇ ਇਨਾਮ ਪ੍ਰਾਪਤ ਕੀਤੇ। ਪਰ ਆਪ ਨੇ ਇਨਾਮ ਵਿਚ ਮਿਲੀ ਮਾਇਆ ਨੂੰ ਨਿੱਜੀ ਵਰਤੋਂ ਵਿਚ ਨਹੀਂ ਲਿਆਂਦਾ ਸਗੋਂ, ਉਸ ਰਕਮ ਵਿਚੋਂ ਕੁਝ ਰੁਪਇਆਂ ਦੀਆਂ ਕੀਮਤਾਂ ਸੁਗਾਤਾਂ ਖਰੀਦ ਕੇ ਗੁਰਦਵਾਰੇ ਚੜ੍ਹਾ ਦਿੱਤੀਆਂ, ਕੁਝ ਦਾ ਕੜਾਹ ਪ੍ਰਸ਼ਾਦ ਕਰਵਾ ਕੇ ਸੰਗਤਾਂ ਵਿਚ ਵੰਡ ਦਿੱਤਾ ਤੇ ਬਾਕੀ ਪੈਸਿਆਂ ਦੇ ਪ੍ਰਸ਼ਾਦੇ ਲੈ ਕੇ ਅੰਮ੍ਰਿਤਸਰ ਬਾਬਾ ਅੱਟਲ ਦੇ ਗੁਰਦਵਾਰੇ ਜਾ ਕੇ ਗਰੀਬਾਂ ਵਿਚ ਵਰਤਾਅ ਦਿੱਤੇ। ਬੰਦੂਕ ਦੇ ਨਿਸ਼ਾਨੇ ਦਾ ਉਕਤ ਮੁਕਾਬਲਾ ਰਸਾਲੇ ਦੇ ਸਾਰੇ ਸਵਾਰਾਂ ਅਤੇ ਅਫ਼ਸਰਾਂ ਲਈ ਖੁੱਲਾ ਸੀ। ਇਸ ਵਿਚ ਕਈ ਅੰਗਰੇਜ਼ ਅਫ਼ਸਰਾਂ ਨੇ ਵੀ ਹਿੱਸਾ ਲਿਆ। ਅਖਰੀਲੇ ਗੇੜ ਵਿਚ ਮੁਕਾਬਲਾ ਵਿਸਾਖਾ ਸਿੰਘ ਅਤੇ ਇਕ ਅੰਗ੍ਰੇਜ਼ ਵਿਚਕਾਰ

ਰਹਿ ਗਿਆ। ਇਸ ਉੱਤੇ ਸਾਰੇ ਰਸਾਲੇ ਵਿਚ ਬੜੀ ਉਤਸੁਕਤਾ ਪੈਦਾ ਹੋ ਗਈ। ਜੋਸ਼ ਵਿਚ ਹਰ ਪਾਸੇ ਤਾੜੀਆਂ ਹੀ ਤਾੜੀਆਂ ਵਜ ਰਹੀਆਂ ਸਨ। ਪਹਿਲਾਂ ਵਿਸਾਖਾ ਸਿੰਘ ਦੀ ਵਾਰੀ ਆਈ। ਉਨ੍ਹਾਂ ਦਾ ਨਿਸ਼ਾਨਾ ਠੀਕ ਵੱਜਿਆ ਤੇ ਫਿਰ ਅੰਗਰੇਜ਼ ਅਫ਼ਸਰ ਦਾਅ ਲਈ ਸ਼ਿਸਤ ਬੰਨ੍ਹੀ, ਪਰ ਉਸ ਦਾ ਨਿਸ਼ਾਨਾ ਉੱਕ ਗਿਆ। ਸੁਭਾਵਕ ਹੀ ਉੱਥੇ ਖਲੋਤੇ ਇਕ ਸਾਥੀ ਦੇ ਮੂੰਹੋਂ ਇਹ ਨਿਕਲਿਆ, "ਸਾਹਿਬ ਬਹਾਦਰ ਮਿਸ"। ਨੇੜੇ ਹੀ ਵਿਸਾਖਾ ਸਿੰਘ ਖੜਾ ਸੀ, ਸਾਥੀ ਦਾ ਇਹ ਵਾਕ ਸੁਣ ਕੇ ਇਨ੍ਹਾਂ ਤੋਂ ਰਿਹਾ ਨਾ ਗਿਆ ਤੇ ਕਹਿਣ ਲਗੇ, "ਸਾਹਿਬ ਅਜੇ ਵੀ ਬਹਾਦਰ ਹੈ?" ਵਾਕ ਭਾਵੇਂ ਉਸ ਸਵਾਰ ਦੇ ਮੂੰਹੋਂ ਇਹ ਸੁਭਾਵਕ ਹੀ ਨਿਕਲਿਆ ਸੀ, ਪਰ ਵਿਸਾਖਾ ਸਿੰਘ ਦਾ ਉੱਤਰ ਸੁਣ ਕੇ ਤੇ ਭਾਵ ਸਮਝਦਾ ਹੋਇਆ ਉਹ ਬਹੁਤ ਹੀ ਸ਼ਰਮਸਾਰ ਹੋਇਆ।

ਰਸਾਲੇ ਵਿਚ ਆਪ ਨੇ ਹੋਲੀਆਂ ਦੀ ਥਾਂ ਹੋਲਾ ਮੁਹੱਲਾ ਮਨਾਉਣ ਦੀ ਪਿਰਤ ਪਾਈ ਤੇ ਇਨ੍ਹਾਂ ਦੇ ਪ੍ਰਭਾਵ ਨਾਲ ਪਿਛੋਂ ਇਹੋ ਪਰਿਪਾਟੀ ਦੂਜੇ ਰਸਾਲਿਆਂ ਵਿਚ ਵੀ ਪੈ ਗਈ। ਇਕ ਵਾਰ ਆਪ ਦਾ ਰਸਾਲਾ ਕਸ਼ਮੀਰ ਜਾ ਰਿਹਾ ਸੀ, ਰਸਤੇ ਵਿਚ ਅਖੰਡ ਪਾਠ ਰੱਖਣ ਦਾ ਪ੍ਰੋਗਰਾਮ ਬਣਾ ਲਿਆ ਗਿਆ। ਆਪ ਨੇ ਸੌਲਾਂ ਪਹਿਰ ਦਾ ਚੌਂਕੜਾ ਮਾਰ ਲਿਆ ਅਤੇ ਇਹ ਸਾਰਾ ਪਾਠ ਆਦਿ ਤੋਂ ਅੰਤ ਤੱਕ ਇਕੋ ਚੌਂਕੜੇ ਵਿਚ ਸੁਣਿਆ।

ਫੌਜੀ ਨੌਕਰੀ ਵਿਚ ਆਪ ਪੂਰੀ ਅਣਖ ਨਾਲ ਰਹਿੰਦੇ। ਅਫ਼ਸਰਾਂ ਦੇ ਬੰਗਲਿਆਂ ਵਿਚ ਜਾ ਕੇ ਉਨ੍ਹਾਂ ਦੇ ਅੱਗੇ ਪਿੱਛੇ ਫਿਰਨ, ਬੇਲੌੜੀਆਂ ਸਲਾਮਾਂ ਕਰਨ ਅਤੇ ਹੱਸ ਹੱਸ ਕੇ ਖੁਸ਼ਾਮਦਾਂ ਤੇ ਚਾਪਲੂਸੀਆਂ ਕਰਨ ਨੂੰ ਆਪ ਗ਼ੁਲਾਮੀ ਦੇ ਚਿੰਨ੍ਹ ਮੰਨਦੇ ਸਨ। ਆਪ ਆਚਾਰ ਦੇ ਸੱਚੇ ਅਤੇ ਵਿਹਾਰ ਦੇ ਸੁੱਚੇ ਸਨ। ਵਡੀ ਤੋਂ ਵਡੀ ਮੁਸ਼ਕਲ ਦੇ ਸਮੇਂ ਵੀ ਅਡੋਲ ਹੀ ਰਹਿੰਦੇ ਅਤੇ ਕਦੇ ਕਿਸੇ ਅਫ਼ਸਰ ਦਾ ਨਾਜਾਇਜ਼ ਰੁਅਬ ਨਹੀਂ ਮੰਨਦੇ ਸਨ। ਹਰ ਇਕ ਨਾਲ ਭਰਾਵਾਂ ਵਾਲਾ ਸਲੂਕ ਕਰਦੇ ਸਨ। ਪਰ ਫ਼ੌਜ ਵਿਚ ਨਿਡਰ, ਦਲੇਰ ਤੇ ਸੱਚ ਬੋਲਣ ਵਾਲੇ ਦਾ ਗੁਜ਼ਾਰਾ ਔਖਾ ਹੁੰਦਾ ਸੀ। ਆਪ ਨੂੰ ਇਸ ਗੱਲ ਦਾ ਕਦੇ ਵੀ ਤੌਖਲਾ ਨਾ ਹੋਇਆ। ਰਸਾਲੇ ਦੀ ਦਸ ਸਾਲਾਂ ਦੀ ਨੌਕਰੀ ਵਿਚ ਆਪ ਨੇ ਗੁਲਾਮੀ ਨੂੰ ਬਹੁਤ ਹੀ ਮਹਿਸੂਸ ਕੀਤਾ। ਆਪ ਨੇ ਵੇਖਿਆ ਕਿ ਫ਼ੌਜੀ ਨੌਕਰਾਂ ਨੂੰ ਅਸਲੀਅਤ ਤੋਂ ਕੋਰੇ ਤੇ ਸੱਚੇ ਧਰਮ ਵੱਲੋਂ ਬੇਸਮਝ ਰੱਖ ਕੇ ਕੇਵਲ ਇਸ਼ਾਰੇ ਉੱਤੇ ਨੱਚਣ ਵਾਲੀਆਂ ਕਠਪੁਤਲੀਆਂ ਹੀ ਬਨਾਉਣ ਦਾ ਯਤਨ ਕੀਤਾ ਜਾਂਦਾ ਸੀ ਅਤੇ ਅਫ਼ਸਰਾਂ ਦੀ ਖੁਸ਼ਾਮਦ ਅਤੇ ਚਾਪਲੂਸੀ ਕਰਨੀ ਸਿਖਾਈ ਜਾਂਦੀ ਸੀ। ਸ੍ਵੈ-ਮਾਨ ਤੇ ਸ੍ਵੈ-ਸਤਿਕਾਰ ਦਾ ਫੌਜੀ ਜੀਵਨ ਵਿਚ ਨਾਂ-ਥੇਹ ਨਹੀਂ ਸੀ। ਆਪ ਦੇ ਅੰਦਰ ਮਾਨਵਵਾਦੀ ਸੁਹਿਰਦਤਾ ਕੁੱਟ ਕੁੱਟ ਕੇ ਭਰੀ ਹੋਈ ਸੀ। ਪ੍ਰਭੂ ਭਗਤੀ ਅਤੇ ਦੇਸ਼ ਭਗਤੀ ਦੇ ਆਪ ਮਤਵਾਲੇ ਸਨ। ਇਸ ਲਈ ਸੁਤੰਤਰ ਤਬੀਅਤ ਦੇ ਮਾਲਕ ਵਿਸਾਖਾ ਸਿੰਘ ਨੂੰ ਫ਼ੌਜੀ ਗੁਲਾਮੀ ਦਾ ਇਹ ਭਾਰ ਚੁੱਕਣਾ ਹੁਣ ਮੁਸ਼ਕਿਲ ਪ੍ਰਤੀਤ ਹੋਣ ਲੱਗਾ।

ਸਬੱਬ ਨਾਲ ਇਨ੍ਹੀ ਦਿਨੀਂ ਪੰਜਾਬ ਵਿਚ ਆਜ਼ਾਦੀ ਦੀ ਲਹਿਰ ਜ਼ੋਰ ਫੜ ਗਈ ਅਤੇ ਅੰਗਰੇਜ਼ ਹਕੂਮਤ ਦੇ ਵਿਰੁੱਧ ਇਕ ਜ਼ੋਰਦਾਰ ਅੰਦੋਲਨ ਭਖ ਪਿਆ। ਇਸ ਲਹਿਰ ਦਾ ਤਟ-ਫਟ ਕਾਰਨ ਬਾਰ ਦੀਆਂ ਜ਼ਮੀਨਾਂ ਦੇ ਨਹਿਰੀ ਪਾਣੀ ਸੰਬੰਧੀ ਬਣਾਏ ਨਵੇਂ ਕਾਨੂੰਨ (ਲੈਂਡ ਕਾਲੋਨਾਈਜੇਸ਼ਨ ਬਿਲ) ਦਾ ਵਿਰੋਧ ਸੀ। ਫਲਸਰੂਪ ਪੰਜਾਬ ਦੇ ਲੋਕਾਂ ਵਿਚ ਗੁਲਾਮੀ ਵਿਰੁੱਧ ਜ਼ਬਰਦਸਤ ਰੋਸ ਪੈਦਾ ਹੋ ਗਿਆ ਸੀ। ਇਸ ਕੌਮੀ ਲਹਿਰ ਦਾ ਆਪ ਉੱਤੇ ਡੂੰਘਾ ਪ੍ਰਭਾਵ ਪਿਆ ਅਤੇ ਆਪ ਇਸ ਲਹਿਰ ਵਿਚ ਪੂਰੀ ਦਿਲਚਸਪੀ ਲੈਣ ਲੱਗ ਪਏ। ਆਪ ਦੇ ਵਿਚਾਰਾਂ

ਵਿਚ ਆਏ ਇਸ ਪਰਿਵਰਤਨ ਦਾ ਅਫ਼ਸਰਾਂ ਨੂੰ ਵੀ ਪਤਾ ਲੱਗ ਗਿਆ। ਆਪ ਦੀ ਨਿਗਰਾਨੀ ਰੱਖਣੀ ਸ਼ੁਰੂ ਹੋ ਗਈ। ਅਪ੍ਰੈਲ 1907 ਦੇ ਅੰਤਲੇ ਦਿਨਾਂ ਵਿਚ ਇਕ ਰਾਤ ਗੰਜ ਮੰਡੀ ਰਾਵਲਪਿੰਡੀ ਵਿਚ ਇਕ ਵਡਾ ਰਾਜਸੀ ਜਲਸਾ ਸ਼ੁਰੂ ਹੋਇਆ। ਸ. ਅਜੀਤ ਸਿੰਘ ਨੇ ਉੱਥੇ ਇਕ ਧੜੱਲੇਦਾਰ ਤਕਰੀਰ ਕੀਤੀ। ਉਸ ਦਾ ਭਾਸ਼ਣ ਬੜਾ ਗਰਮ ਤੇ ਆਜ਼ਾਦੀ ਦੇ ਵਲਵਲਿਆਂ ਨਾਲ ਭਰਪੂਰ ਸੀ। ਆਪ ਰਸਾਲੇ ਵਿਚੋਂ ਅੱਖ ਬਚਾ ਕੇ ਕਿਸੇ ਤਰ੍ਹਾਂ ਇਸ ਜਲਸੇ ਵਿਚ ਪਹੁੰਚ ਤਾਂ ਗਏ ਪਰ ਫ਼ੌਜ ਵਿਚ ਛਡੇ ਸੂਹੀਆਂ ਰਾਹੀਂ ਇਸ ਦੀ ਸੂਹ ਅਫ਼ਸਰਾਂ ਨੂੰ ਵੀ ਮਿਲ ਗਈ। ਅਗਲੇ ਦਿਨ ਕਮਾਨ ਅਫ਼ਸਰ ਦੇ ਸਾਮ੍ਹਣੇ ਪੇਸ਼ੀ ਲਈ ਸਦਿਆ ਗਿਆ। ਪੇਸ਼ੀ ਵਿਚ ਆਪ ਨੇ ਆਪਣੇ ਵਿਚਾਰਾਂ ਵਿਚ ਆਈ ਤਬਦੀਲੀ ਨੂੰ ਸਪਸ਼ਟ ਸ਼ਬਦਾਂ ਵਿਚ ਪ੍ਰਗਟ ਕਰਦਿੱਤਾ ਅਤੇ ਨਾਲ ਹੀ ਅਸਤੀਫ਼ਾ ਲਿਖ ਕੇ ਦੇ ਦਿੱਤਾ। ਕਮਾਨ ਅਫ਼ਸਰ ਨੇ ਆਪ ਵੀ ਤੇ ਸਰਦਾਰਾਂ ਰਾਹੀਂ ਵੀ ਆਪ ਨੂੰ ਬਹੁਤ ਸਮਝਾਇਆ ਅਤੇ ਅਗਾਊਂ ਹੋਣ ਵਾਲੀਆਂ ਤਰੱਕੀਆਂ ਦਾ ਵੀ ਲਾਲਚ ਦਿੱਤਾ ਪਰ ਆਪ ਟੱਸ ਤੋਂ ਮੱਸ ਨਾ ਹੋਏ ਤੇ ਫ਼ੌਜੀ ਗ਼ੁਲਾਮੀ ਦੇ ਇਸ ਜੀਵਨ ਦਾ ਤਿਆਗ ਕਰਕੇ ਆਪਣੇ ਘਰ ਆ ਗਏ।

ਕੁਝ ਮਹੀਨਿਆਂ ਪਿਛੋਂ ਆਪ ਆਪਣੇ ਪਿੰਡ ਦੇ ਕੁਝ ਸਾਥੀਆਂ ਨਾਲ ਰੱਲ ਕੇ ਹੰਕਾਊ (ਚੀਨ) ਚਲੇ ਗਏ ਅਤੇ ਉਥੇ ਆਪਣੇ ਇਕ ਮਿੱਤਰ ਸ. ਅਜਾਇਬ ਸਿੰਘ ਰਾਹੀਂ ਪੁਲਿਸ ਵਿਚ ਭਰਤੀ ਹੋ ਗਏ ਪਰ ਇਹ ਕੰਮ ਵੀ ਆਪ ਨੂੰ ਰਾਸ ਨਾ ਆਇਆ ਤੇ ਆਪ ਨੇ ਇਸ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਇਥੋਂ ਫ਼ਾਰਗ ਹੋ ਕੇ ਆਪ ਸਾਨਫਰਾਂਸਿਸਕੋ ਪਹੁੰਚ ਗਏ ਉਥੇ ਕੁਝ ਚਿਰ ਬਾਗਾਂ ਵਿਚ ਫਲ ਤੋੜਨ ਤੇ ਫਿਰ ਖੇਤੀ ਫਾਰਮਾਂ ਵਿਚ ਕੰਮ ਕੀਤਾ। ਕੁਝ ਚਿਰ ਬਾਅਦ ਉਥੇ ਇਨ੍ਹਾਂ ਦਾ ਮੇਲ ਪਿੰਡ ਠੱਠੀਆਂ, ਜ਼ਿਲਾ ਅੰਮ੍ਰਿਤਸਰ ਦੇ ਵਸਨੀਕ ਸ. ਜਵਾਲਾ ਸਿੰਘ ਨਾਲ ਹੋਇਆ। ਇਨ੍ਹਾਂ ਦੋਹਾਂ ਨੇ ਰਲ ਕੇ ਕੈਲੇਫੋਰਨੀਆਂ ਵਿਚ ਸਟਾਕਟਨ ਸ਼ਹਿਰ ਦੇ ਨੇੜੇ ਹੋਲਟਵਿਲ ਦਰਿਆ ਦੇ ਕੰਢੇ ਸਰਕਾਰ ਪਾਸੋਂ ਪੰਜ ਸੌ ਏਕੜ ਜ਼ਮੀਨ ਦਾ ਇਕ ਟੁਕੜਾ ਲੰਮੀ ਮਿਆਦ ਉੱਤੇ ਲੈ ਲਿਆ ਅਤੇ ਇਕ ਰਜਿਸਟ੍ਰਡ ਕੰਪਨੀ ਦੀ ਸ਼ਕਲ ਵਿਚ ਖੇਤੀਬਾੜੀ ਦਾ ਕੰਮ ਆਰੰਭ ਦਿੱਤਾ। ਇਨ੍ਹਾਂ ਦਾ ਇਹ ਕੰਮ ਅਜਿਹਾ ਚਲਿਆ ਕਿ ਪਹਿਲੇ ਸਾਲ ਹੀ ਠੇਕਾ ਤਾਰ ਕੇ ਹਜ਼ਾਰਾਂ ਡਾਲਰ ਦਾ ਮੁਨਾਫ਼ਾ ਹੋ ਗਿਆ।

ਟਾਪੂਆਂ ਉੱਤੇ ਫਿਰਦਿਆਂ ਸ. ਜਵਾਲਾ ਸਿੰਘ ਅੰਦਰ ਪਹਿਲਾਂ ਹੀ ਦੇਸ਼ ਆਜ਼ਾਦੀ ਦੀ ਤੜਪ ਪੈਦਾ ਹੋ ਚੁੱਕੀ ਸੀ। ਉਹ ਹਲ ਵਾਹੁੰਦੇ, ਘਰ ਕੰਮ ਕਰਦੇ ਜਾਂ ਸ਼ਹਿਰ ਨੂੰ ਜਾਂਦੇ, ਗਾਹੇ ਬਗਾਹੇ ਆਪਣੇ ਵਿਚਾਰ ਆਪਣੇ ਸਾਥੀ ਵਿਸਾਖਾ ਸਿੰਘ ਨਾਲ ਸਾਂਝੇ ਕਰਦੇ ਰਹਿੰਦੇ ਸਨ। ਬਾਬਾ ਵਿਸਾਖਾ ਸਿੰਘ ਵੀ ਮਨੁੱਖੀ ਦਰਦ ਨਾਲ ਭਰੇ ਹੋਏ ਸਨ ਅਤੇ ਉਹ ਕੌਮੀ ਗ਼ੁਲਾਮੀ ਨੂੰ ਲਾਹਨਤ ਸਮਝਦੇ ਸਨ। ਇਸ ਲਈ ਦੋਹਾਂ ਦੇ ਹਮਖ਼ਿਆਲ ਬਣਨ ਵਿਚ ਦੇਰੀ ਨਾ ਲੱਗੀ। ਅਮਰੀਕਨਾਂ ਦੇ ਭਾਰਤੀਆਂ ਨਾਲ ਮੰਦੇ ਵਤੀਰੇ ਨੂੰ ਵੇਖ ਕੇ ਇਨ੍ਹਾਂ ਦਾ ਮਨ ਬਹੁਤ ਉਦਾਸ ਹੁੰਦਾ। ਸ਼ਹਿਰ ਜਾਂਦੇ ਤਾਂ ਉੱਥੇ ਕਈ ਹੋਟਲਾਂ ਦੇ ਦਰਵਾਜ਼ੇ ਉੱਤੇ "ਇਥੇ ਹਿੰਦੀਆਂ ਅਤੇ ਕੁੱਤਿਆਂ ਨੂੰ ਵੜਨ ਦੀ ਆਗਿਆ ਨਹੀਂ" ਪੜ੍ਹ ਕੇ ਇਨ੍ਹਾਂ ਦਾ ਦਿਲ ਲੀਰੋ ਲੀਰ ਹੋ ਜਾਂਦਾ। ਹਰ ਰੋਜ਼ ਕੋਈ ਨਾ ਕੋਈ ਅਜੇਹਾ ਵਿਤਕਰੇ ਵਾਲਾ ਦ੍ਰਿਸ਼ ਵੇਖਣ ਨੂੰ ਮਿਲਦਾ ਰਹਿੰਦਾ। ਇਨ੍ਹਾਂ ਦੇ ਨਾਲ ਨੌਜਵਾਨ ਸ. ਸੰਤੋਖ ਸਿੰਘ ਵੀ ਰਲ ਗਿਆ ਜੋ ਦੇਸ਼ੋਂ ਪੜ੍ਹਾਈ ਦੀ ਖ਼ਾਤਰ ਆਇਆ ਹੋਇਆ ਸੀ। ਤਿੰਨ ਨੇ ਦੇਸ਼ ਆਜ਼ਾਦੀ ਲਈ ਆਪਣਾ ਤਨ, ਮਨ ਤੇ ਧਨ ਕੁਰਬਾਨ ਕਰਨ ਦਾ ਦ੍ਰਿੜ ਇਰਾਦਾ ਬਣਾ ਲਿਆ। ਤਿੰਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਰਦਾਸਾ

ਸੋਧ ਕੇ ਇਹ ਪ੍ਰਣ ਲਿਆ:-

> "ਦੇਸ਼ ਦੀ ਆਜ਼ਾਦੀ ਲਈ ਅਸੀਂ ਆਪਣਾ ਤਨ, ਮਨ ਤੇ ਧਨ ਅਰਪਨ ਕਰਦੇ ਹਾਂ ਅਤੇ ਜਦੋਂ ਤਕ ਜੀਉਂਦੇ ਹਾਂ, ਉਦੋਂ ਤਕ ਹਿੰਦੁਸਤਾਨ ਦੀ ਆਜ਼ਾਦੀ ਲਈ ਹਰ ਕੁਰਬਾਨੀ ਕਰਦੇ ਰਹਾਂਗੇ।"

ਉਸ ਦਿਨ ਤੋਂ ਤਿੰਨ ਸੂਰਮੇ ਮੈਦਾਨ ਵਿਚ ਨਿੱਤਰ ਪਏ, ਆਪਣਾ ਸਭ ਕੁਝ ਦੇਸ਼ ਲਈ ਅਰਪਨ ਕਰ ਦਿੱਤਾ ਅਤੇ ਕੌਮੀ ਆਜ਼ਾਦੀ ਲਈ ਅਗਲਾ ਪ੍ਰੋਗਰਾਮ ਬਨਾਉਣ ਵਾਸਤੇ ਤਤਪਰ ਹੋ ਗਏ।

ਲਾਲਾ ਹਰਦਿਆਲ ਤੇ ਹੋਰ ਦੇਸ਼ ਭਗਤ ਵੀ ਇਨ੍ਹਾਂ ਦੇ ਫਾਰਮ ਉੱਤੇ ਆਉਣ ਜਾਣ ਲਗ ਪਏ। ਉਹ ਇਨ੍ਹਾਂ ਸਾਥੀਆਂ ਨਾਲ ਕੌਮਾਂਤਰੀ ਹਾਲਾਤ ਬਾਰੇ ਤੇ ਦੇਸ਼ ਦੀ ਆਜ਼ਾਦੀ ਬਾਰੇ ਗੱਲਾਂ ਬਾਤਾਂ ਕਰਦੇ ਰਹਿੰਦੇ। ਪਰਸਪਰ ਵਿਚਾਰ ਵਟਾਂਦਰੇ ਵਿਚੋਂ ਕਈ ਵਿਉਂਤਾਂ ਉਤਪੰਨ ਹੁੰਦੀਆਂ ਦੇਸ਼ ਭਗਤਾਂ ਦੀ ਆਵਾਜਾਈ ਅਤੇ ਇਨ੍ਹਾਂ ਤਿੰਨਾਂ ਸਾਥੀਆਂ ਦੀ ਸੰਗਤ ਨਾਲ ਹੋਲਟਵਿਲ ਫਾਰਮ ਉੱਤੇ ਕੰਮ ਕਰਨ ਵਾਲਾ ਹਰ ਭਾਰਤੀ ਦੇਸ਼ ਭਗਤੀ ਦੀ ਰੰਗਣ ਵਿਚ ਰੰਗਿਆ ਜਾਣ ਲਗ ਪਿਆ। ਕੈਲੇਫੋਰਨੀਆਂ ਵਿਚ ਵਸਣ ਵਾਲੇ ਭਾਰਤੀਆਂ ਲਈ ਹੋਲਟਵਿਲ ਫਾਰਮ ਇਕ ਕੇਂਦਰ ਬਣ ਗਿਆ। ਸਾਰੇ ਦਿਨ ਦਿਹਾਰ ਤੇ ਗੁਰਪੁਰਬ ਇਥੇ ਬੜੇ ਉਤਸ਼ਾਹ ਨਾਲ ਮਨਾਏ ਜਾਂਦੇ। ਬਾਬਾ ਵਿਸਾਖਾ ਸਿੰਘ ਨੇ ਫਾਰਮ ਦੇ ਇਕ ਵੱਖਰੇ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਸੀ। ਇਨ੍ਹਾਂ ਤਿੰਨਾਂ ਸਾਥੀਆਂ ਨੇ ਇਕ ਸਕੀਮ ਬਣਾਈ ਕਿ ਨੇੜੇ ਦੇ ਸ਼ਹਿਰ ਵਿਚ ਕੋਈ ਸਾਂਝਾ "ਪ੍ਰਚਾਰ ਕੇਂਦਰ" ਸਥਾਪਤ ਕੀਤਾ ਜਾਵੇ। ਇਸ ਉਦੇਸ਼ ਦੀ ਪੂਰਤੀ ਲਈ ਬਾਬਾ ਵਿਸਾਖਾ ਸਿੰਘ ਨੇ ਸਲਾਹ ਦਿੱਤੀ:-

"ਮੇਰਾ ਵਿਚਾਰ ਹੈ ਕਿ ਸਟਾਕਟਨ ਸ਼ਹਿਰ ਵਿਚ ਇਕ ਗੁਰਦੁਆਰਾ ਬਣਾਇਆ ਜਾਵੇ। ਉਥੇ ਧਾਰਮਿਕ ਕੰਮਾਂ ਤੋਂ ਇਲਾਵਾ ਰਾਜਸੀ ਪ੍ਰੋਗਰਾਮਾਂ ਬਾਰੇ ਵੀ ਮਿਲ ਬੈਠ ਕੇ ਸਲਾਹ ਮਸ਼ਵਰਾ ਕੀਤਾ ਜਾਇਆ ਕਰੇ।"

ਸ. ਜਵਾਲਾ ਸਿੰਘ ਨੇ ਇਸ ਸੰਬੰਧੀ ਝਟ ਪੂਰੀ ਪ੍ਰੋੜ੍ਹਤਾ ਨਾਲ ਆਪਣੀ ਸੰਮਤੀ ਪ੍ਰਗਟ ਕਰ ਦਿੱਤੀ। ਇਸ ਯੋਜਨਾ ਨੂੰ ਅੰਤਿਮ ਰੂਪ ਦੇਣ ਲਈ ਪੋਹ ਸੁਦੀ ਸਤਵੀਂ ਦਸੰਬਰ 1910, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਨ ਉੱਤੇ ਦੂਰ ਨੇੜੇ ਵਸਦੇ ਸਾਰੇ ਭਾਰਤੀ ਭਰਾਵਾਂ ਨੂੰ ਸਦਿਆ ਗਿਆ। ਗੁਰਪੁਰਬ ਪੂਰੇ ਉਤਸ਼ਾਹ ਨਾਲ ਮਨਾਇਆ ਗਿਆ। ਭੋਗ ਦੀ ਸਮਾਪਤੀ ਸਮੇਂ ਬਾਬਾ ਵਿਸਾਖਾ ਸਿੰਘ ਨੇ ਇਹ ਅਰਦਾਸ ਕੀਤੀ।

"ਹੇ ਸੱਚੇ ਪਾਤਸ਼ਾਹ ਕਲਗੀਆਂ ਵਾਲੇ ਪਿਤਾ, ਤੂੰ ਆਪਣੀ ਕੌਮ ਅਤੇ ਦੇਸ਼ ਲਈ ਆਪਣਾ ਸਾਰਾ ਸਰਬੰਸ ਵਾਰ ਦਿੱਤਾ ਸੀ, ਸਾਨੂੰ ਵੀ ਬਲ ਬਖਸ਼ੋ, ਹਿੰਮਤ ਬਖ਼ਸ਼ੋ, ਅਸੀਂ ਵੀ ਕੁਝ ਕਰ ਸਕੀਏ।"

ਅਰਦਾਸ ਪਿਛੋਂ ਆਪ ਜੀ ਨੇ ਗੁਰਬਾਣੀ ਦੇ ਸ਼ਬਦ "ਜੇ ਤਉ ਪ੍ਰੇਮ ਖੇਲਨ ਕਾ ਚਾਓ, ਸਿਰ ਧਰ ਤਲੀ ਗਲੀ ਮੇਰੀ ਆਉ"॥ ਦੀ ਪੂਰੀ ਵਿਸਥਾਰ ਨਾਲ ਵਿਆਖਿਆ ਕੀਤੀ, ਮਹੱਤਤਾ ਸਮਝਾਈ ਅਤੇ ਸੰਗਤ ਨੂੰ ਸੰਬੋਧਨ ਕਰਕੇ ਕਹਿਣ ਲਗੇ:-

"ਇਹ ਠੀਕ ਹੈ ਕਿ ਨਾਮ ਸਿਮਰਨ ਤੇ ਭਜਨ ਬੰਦਗੀ ਸਭ ਤੋਂ ਉੱਤਮ ਵਸਤੂ ਹੈ ਪਰੰਤੂ ਸੱਚਾ ਭਜਨੀਕ ਉਹ ਹੈ ਜੋ ਦੇਸ਼ ਦੀ ਗੁਲਾਮੀ ਨੂੰ ਇਕ ਛਿਨ ਲਈ ਵੀ ਪ੍ਰਵਾਨ ਨ ਕਰੇ।

ਕਲਗੀਧਰ ਪਿਤਾ, ਜਿਸ ਦਾ ਅਸੀਂ ਅੱਜ ਜਨਮ ਪੁਰਬ ਮਨਾ ਰਹੇ ਹਾਂ, ਦਾ ਸਾਰਾ ਜੀਵਨ ਇਸ ਸਿਧਾਂਤ ਦਾ ਮੂੰਹ ਬੋਲਦਾ ਚਿਤ੍ਰ ਹੈ। ਹਰੇਕ ਗੁਰਸਿੱਖ ਨੂੰ ਉਨ੍ਹਾਂ ਦੇ ਪਾਏ ਪੂਰਨਿਆਂ ਉੱਤੇ ਚਲਣਾ ਚਾਹੀਦਾ ਹੈ।"

ਇਸ ਪਿਛੋਂ ਉੱਥੇ ਜੁੜੇ ਭਾਰਤੀਆਂ ਨੇ ਦੇਸ਼ ਸੇਵਾ ਕਰਦਿਆਂ ਹੋਇਆਂ ਹਰ ਤਰ੍ਹਾਂ ਦੀ ਕੁਰਬਾਨੀ ਦਾ ਪ੍ਰਣ ਲਿਆ। ਆਪ ਇਸ ਤੋਂ ਪਹਿਲਾਂ ਆਮ ਸੰਗਤਾਂ ਵਿਚ ਭਜਨ, ਸਿਮਰਨ ਤੇ ਕਿਰਤ ਦੀ ਮੂਰਤੀ ਹੀ ਸਮਝੇ ਜਾਂਦੇ ਸਨ, ਪਰ ਹੁਣ ਦੇਸ਼ ਸੇਵਾ ਲਈ ਵੀ ਸਭ ਤੋਂ ਅੱਗੇ ਹੋ ਗਏ। ਇਸ ਮੌਕੇ ਉੱਤੇ ਆਪ ਨੇ ਸਾਰੇ ਸੱਜਣਾਂ ਸਾਮ੍ਹਣੇ ਇਕ ਗੁਰਦੁਵਾਰਾ ਬਣਾਉਣ ਦੀ ਤਜਵੀਜ਼ ਰੱਖੀ, ਜੋ ਸੰਗਤਾਂ ਨੇ ਝਟ ਪ੍ਰਵਾਨ ਕਰ ਲਈ ਅਤੇ ਮੌਕੇ ਤੇ ਹੀ ਇਸ ਮੰਤਵ ਲਈ ਇਕ ਲੱਖ ਤੋਂ ਉੱਤੇ ਡਾਲਰ ਇੱਕਠੇ ਹੋ ਗਏ। ਇਕ ਗੁਰਦੁਵਾਰਾ ਕਮੇਟੀ ਬਣਾਈ ਗਈ, ਜਿਸ ਦੇ ਪ੍ਰਧਾਨ ਸ. ਜਵਾਲਾ ਸਿੰਘ ਤੇ ਖਜ਼ਾਨਚੀ ਆਪ ਨੂੰ ਬਣਾਇਆ ਗਿਆ। ਇਸ ਕਮੇਟੀ ਨੇ ਪਿਛੋਂ ਛੇਤੀ ਹੀ 90,000 ਡਾਲਰ ਦਾ ਇਕ ਸੁੰਦਰ ਮਕਾਨ ਸਟਾਕਟਨ ਸ਼ਹਿਰ ਵਿਚ ਖ਼ਰੀਦ ਲਿਆ ਅਤੇ ਉੱਚੇ ਨਿਸ਼ਾਨ ਸਾਹਿਬ ਨਾਲ ਸੁਸ਼ੋਭਿਤ ਕਰਕੇ ਗੁਰਦਵਾਰਾ ਕਾਇਮ ਕਰ ਦਿੱਤਾ।

ਦੇਸ਼ ਵਿਚ ਆਜ਼ਾਦੀ ਲਈ ਜਾਗ੍ਰਿਤੀ ਪੈਦਾ ਕਰਨ ਲਈ ਭਾਈ ਪਰਮਾਨੰਦ ਦੀ ਸਲਾਹ ਉੱਤੇ ਇਹ ਸਕੀਮ ਤਿਆਰ ਕੀਤੀ ਗਈ ਕਿ ਭਾਰਤ ਵਿਚੋਂ ਲਾਇਕ ਤੇ ਲੋੜਵੰਦ ਵਿਦਿਆਰਥੀਆਂ ਨੂੰ ਅਮਰੀਕਾ ਬੁਲਾ ਕੇ ਉਚੇਰੀ ਵਿਦਿਆ ਦਿੱਤੀ ਜਾਵੇ। ਇਥੋਂ ਦੇ ਆਜ਼ਾਦ ਮਾਹੌਲ ਵਿਚੋਂ ਪੜ੍ਹ ਕੇ ਦੇਸ਼ ਪਰਤੇ ਨੌਜਵਾਨ ਆਜ਼ਾਦੀ ਲਹਿਰ ਵਿਚ ਉੱਘਾ ਹਿੱਸਾ ਪਾ ਸਕਦੇ ਹਨ। ਇਸ ਯੋਜਨਾ ਨੂੰ ਅਮਲੀ ਰੂਪ ਦੇਣ ਲਈ ਹੋਲਟਵਿਲ ਫਾਰਮ ਨੇ 1912 ਵਿਚ ਭਾਰਤ ਵਿਚੋਂ 6 ਵਿਦਿਆਰਥੀਆਂ ਨੂੰ ਆਪਣੇ ਪਲਿਉਂ ਖਰਚਾ ਦੇ ਕੇ ਪੜ੍ਹਾਉਣ ਦਾ ਜ਼ਿੰਮਾ ਲਿਆ ਤੇ ਇਸ ਕੰਮ ਲਈ "ਗੁਰੂ ਨਾਨਕ ਐਜੂਕੇਸ਼ਨਲ ਸੋਸਾਇਟੀ" ਨਾਂ ਦੀ ਸੰਸਥਾ ਕਾਇਮ ਕੀਤੀ ਗਈ।

31 ਦਸੰਬਰ 1913 ਨੂੰ ਸੈਕਰਾਮੈਂਟੋ ਵਿਚ ਹੋਈ ਰਾਜਸੀ ਕਾਨਫਰੰਸ ਸਮੇਂ ਅਮਰੀਕਾ ਦੇ ਵੱਖ ਵੱਖ ਹਿਸਿਆਂ ਵਿਚ ਰਹਿਣ ਵਾਲੇ ਭਾਰਤੀਆਂ ਨੇ ਰਲ ਕੇ ਗ਼ਦਰ ਪਾਰਟੀ ਦਾ ਮੁੱਢ ਬੰਨ੍ਹ ਦਿੱਤਾ। ਬਾਬਾ ਵਿਸਾਖਾ ਸਿੰਘ ਨੂੰ ਇਸ ਨਾਲ ਆਪਣੇ ਸੁਪਨੇ ਸਾਕਾਰ ਹੁੰਦੇ ਦਿਸਣ ਲੱਗੇ ਅਤੇ ਉਹ ਇਸ ਪਾਰਟੀ ਦੇ ਸਰਗਰਮ ਮੈਂਬਰ ਬਣ ਗਏ। "ਯੁਗੰਤ੍ਰ ਆਸ਼ਰਮ" ਸਾਨਫਰਾਂਸਿਸਕੋ, ਪਾਰਟੀ ਦਾ ਪੱਕਾ ਕੇਂਦਰ ਕਾਇਮ ਕੀਤਾ ਗਿਆ। ਇੱਥੋਂ ਗ਼ਦਰ ਅਖ਼ਬਾਰ ਕੱਢਣਾ ਸ਼ੁਰੂ ਕਰ ਦਿੱਤਾ ਗਿਆ। ਲਾਲਾ ਹਰਦਿਆਲ, ਕਰਤਾਰ ਸਿੰਘ ਸਰਾਭਾ ਤੇ ਸ੍ਰੀ ਰਘੁਬਰ ਦਿਆਲ ਗੁਪਤਾ ਮੁੱਢਲੇ ਪ੍ਰਬੰਧਕ ਥਾਪੇ ਗਏ। ਛੇਤੀ ਹੀ ਕੰਮ ਵੱਧ ਜਾਣ ਉੱਤੇ ਹੋਰ ਸਟਾਫ਼ ਜੋੜ ਦਿੱਤਾ ਗਿਆ। ਪਰਚਾ, ਪਹਿਲਾਂ ਸਾਈਕਲੋਸਟਾਈਲ ਮਸ਼ੀਨ ਰਾਹੀਂ ਤੇ ਫਿਰ ਆਪਣੀ ਪ੍ਰੈਸ ਲਾ ਕੇ ਕੱਢਿਆ ਜਾਣ ਲੱਗਾ। 'ਗ਼ਦਰ' ਸਭ ਤੋਂ ਵਧੇਰੇ ਪੰਜਾਬੀ ਵਿਚ ਛੱਪਦਾ ਸੀ, ਕਿਉਂ ਕਿ ਪੰਜਾਬੀ ਪੜ੍ਹਨ ਵਾਲੇ ਹੀ ਇਸ ਦੇ ਵਧੇਰੇ ਮੈਂਬਰ ਸਨ। ਹੌਲੀ ਹੌਲੀ ਇਹ ਗੁਜਰਾਤੀ, ਹਿੰਦੀ, ਬੰਗਾਲੀ, ਪਸ਼ਤੋ, ਨੇਪਾਲੀ ਆਦਿ ਬੋਲੀਆਂ ਵਿਚ ਵੀ ਛੱਪਦਾ ਰਿਹਾ। ਹੋਲਟਵਿਲ ਫਾਰਮ ਦੇ ਸੰਚਾਲਕਾਂ ਦਾ ਇਸ ਪਰਚੇ ਅਤੇ ਗ਼ਦਰ ਪਾਰਟੀ ਨੂੰ ਚਲਾਉਣ ਵਿਚ ਅਹਿਮ ਹਲ ਹੈ। ਉਨ੍ਹਾਂ "ਯੁਗੰਤ੍ਰ ਆਸ਼ਰਮ ਦੇ ਸਟਾਫ਼ ਲਈ ਆਪਣੇ ਫਾਰਮ ਵਿਚੋਂ ਆਟਾ, ਦਾਣਾ, ਗੰਢੇ, ਆਲੂ, ਸਬਜੀਆਂ ਭੇਜਣ ਦਾ ਪੂਰਾ ਜ਼ਿੰਮਾ ਲਿਆ ਅਤੇ ਪਾਰਟੀ ਦੇ ਖਰਚਾਂ ਲਈ ਮਾਇਕ ਸਹਾਇਤਾ ਭੇਜਦੇ ਰਹੇ। ਬਾਬਾ ਵਿਸਾਖਾ ਸਿੰਘ ਦੇਸ਼ ਆਜ਼ਾਦੀ ਤੇ ਦੇਸ਼ ਪਿਆਰ ਨਾਲ ਸੰਬੰਧਿਤ ਵਲਵਲੇ

ਭਰਪੂਰ ਕਵਿਤਾਵਾਂ 'ਗ਼ਦਰ' ਅਖ਼ਬਾਰ ਲਈ ਲਿਖਦੇ। ਪਾਰਟੀ ਨੇ ਆਪਣੇ ਵਰਕਰਾਂ ਨੂੰ ਜੰਗ ਦੀ ਜਾਚ ਸਿਖਾਉਣ ਲਈ ਕਈ ਸਕੀਮਾਂ ਤਿਆਰ ਕੀਤੀਆਂ। ਯੂਨੀਵਰਸਿਟੀਆਂ ਅਤੇ ਕਾਲਜਾਂ ਵਿਚ ਚਲ ਰਹੀਆਂ ਫ਼ੌਜੀ ਸਿਖਲਾਈ ਦੀਆਂ ਜਮਾਤਾਂ ਵਿਚ ਭਰਤੀ ਹੋ ਕੇ ਲੜਾਈ ਦਾ ਹੁਨਰ ਸਿਖਣ ਲਈ ਕਿਹਾ ਗਿਆ। ਇਸ ਸਮੇਂ ਹੋਲਟਵਿਲ ਫ਼ਾਰਮ ਵਿਚ ਵੀ ਫ਼ੌਜੀ ਸਿਖਲਾਈ ਲਈ ਇਕ ਗੁਪਤ ਕੇਂਦਰ ਕਾਇਮ ਕੀਤਾ ਗਿਆ। ਉਥੇ ਵਲੰਟੀਅਰਾਂ ਦੀ ਰਿਹਾਇਸ਼ ਤੇ ਖਾਣੇ ਆਦਿ ਦਾ ਸਾਰਾ ਪ੍ਰਬੰਧ ਬਾਬਾ ਵਿਸਾਖਾ ਸਿੰਘ ਅਤੇ ਉਸ ਦੇ ਸਾਥੀ ਕਰਦੇ ਸਨ।

ਜੁਲਾਈ 1914 ਨੂੰ ਪਹਿਲੀ ਸੰਸਾਰ ਜੰਗ ਛਿੜ ਪੈਣ ਉੱਤੇ ਅਮਰੀਕਾ ਨਿਵਾਸੀ ਗ਼ਦਰ ਪਾਰਟੀ ਦੇ ਮੋਹਰੀਆਂ ਨੂੰ ਜ਼ਬਰਦਸਤ ਰੋਹ ਚੜ੍ਹ ਗਿਆ ਤੇ ਉਨ੍ਹਾਂ ਪਾਰਟੀ ਲੀਡਰਾਂ ਤੇ ਵਰਕਰਾਂ ਨੂੰ "ਯੁਗੰਤ੍ਰ ਆਸ਼ਰਮ" ਵਿਚ ਸੱਦ ਲਿਆ। ਬਾਬਾ ਵਿਸਾਖਾ ਸਿੰਘ ਤੇ ਸ. ਜਵਾਲਾ ਸਿੰਘ ਵੀ ਇਸ ਵਿਚ ਸ਼ਾਮਿਲ ਹੋਏ। ਪਾਰਟੀ ਨੇ ਅੰਗਰੇਜ਼ ਦੇ ਜੰਗ ਵਿਚ ਫਸ ਜਾਣ ਨੂੰ ਆਪਣੀ ਸੱਟ ਮਾਰਨ ਦਾ ਵਡਾ ਆਧਾਰ ਬਣਾ ਲਿਆ ਤੇ ਫੈਸਲਾ ਕੀਤਾ ਕਿ ਕੇਵਲ ਅਮਰੀਕਾ ਵਿਚ ਬੈਠੇ ਵਿਉਂਤਾਂ ਬਣਾਈ ਜਾਣ ਦਾ ਕੋਈ ਲਾਭ ਨਹੀਂ। ਸਾਨੂੰ ਭਾਰਤ ਵਿਚ ਜਾ ਕੇ ਅੰਗਰੇਜ਼ ਨੂੰ ਹਥਿਆਰਬੰਦ ਲੜਾਈ ਦੇ ਜ਼ੋਰ ਨਾਲ ਦੇਸ਼ ਵਿੱਚੋਂ ਬਾਹਰ ਕੱਢ ਮਾਰਨਾ ਚਾਹੀਦਾ ਹੈ। ਸਰਬ ਸੰਮਤੀ ਨਾਲ ਇਹ ਮਤਾ ਪਾਸ ਹੋਇਆ:

"ਦੇਸ਼ ਵਿਚੋਂ ਜਾ ਕੇ ਫ਼ੌਜਾਂ ਵਿਚ ਵੜ ਜਾਓ, ਪਿੰਡਾਂ ਵਿਚ ਘੁੰਮ ਕੇ ਲੋਕਾਂ ਨੂੰ ਨਾਲ ਲਵੋ, ਜੋ ਕਰਨਾ ਹੈ, ਦੇਸ਼ ਵਿਚ ਜਾ ਕੇ ਕਰੋ।"

ਪਾਰਟੀ ਦੀ ਇਸ ਵਿਉਂਤ ਬਾਰੇ ਅੰਗਰੇਜ਼ ਹਕੂਮਤ ਨੂੰ ਵੀ ਸੂਹ ਮਿਲ ਗਈ। ਉਨ੍ਹਾਂ ਭਾਰਤ ਵਿਚ ਜਹਾਜ਼ੋਂ ਉਤਰਦੇ ਹੀ ਸਾਰੇ ਗ਼ਦਰੀ ਲੀਡਰਾਂ ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹਾਂ ਵਿਚ ਡੱਕਣ ਦਾ ਫ਼ੈਸਲਾ ਕਰ ਲਿਆ ਅਤੇ ਜਹਾਜ਼ ਵਿਚ ਸਵਾਰ ਸਾਰੇ ਇਨਕਲਾਬੀ ਲੀਡਰ ਗ੍ਰਿਫ਼ਤਾਰ ਕਰਕੇ ਜੇਲ੍ਹਾਂ ਵਿਚ ਡੱਕ ਦਿੱਤੇ। ਬਾਬਾ ਵਿਸਾਖਾ ਸਿੰਘ ਕਿਤਾਨੋਮਾਰੂ ਜਹਾਜ਼ ਰਾਹੀਂ ਕੋਲੰਬੋ ਤੋਂ ਹੁੰਦੇ ਹੋਏ 7 ਜਨਵਰੀ 1915 ਨੂੰ ਮਦਰਾਸ ਪੁੱਜ ਗਏ। ਆਪ ਨੂੰ ਜਹਾਜ਼ੋਂ ਉਤਰਦੇ ਹੀ ਗ੍ਰਿਫ਼ਤਾਰ ਕਰਕੇ ਲੁਧਿਆਣੇ ਲਿਆਂਦਾ ਗਿਆ। ਲੁਧਿਆਣੇ ਵਿਚ ਉਦੋਂ ਬਾਹਰੋਂ ਆਉਣ ਵਾਲੇ ਗਦਰੀਆਂ ਦੀ ਪੁੱਛ ਪੜਤਾਲ ਲਈ ਪੰਜਾਬ ਦੀ ਸੀ.ਆਈ.ਡੀ. ਨੇ ਪੁੱਛ-ਪੜਤਾਲ ਕੇਂਦਰ ਕਾਇਮ ਕੀਤਾ ਹੋਇਆ ਸੀ। ਲੰਮੀ ਚੌੜੀ ਪੁੱਛ-ਪੜਤਾਲ ਪਿਛੋਂ ਆਪ ਨੂੰ ਸੰਗੀਨਾਂ ਦੇ ਪਹਿਰੇ ਵਿਚ ਅੰਮ੍ਰਿਤਸਰ ਪਹੁੰਚਾਇਆ ਗਿਆ ਤੇ ਉਥੋਂ ਹੁਕਮ ਦਿੱਤਾ ਗਿਆ ਕਿ ਸਿੱਧੇ ਪਿੰਡ ਚਲੇ ਜਾਓ ਅਤੇ ਪੁੱਛੇ ਬਿਨਾਂ ਪਿੰਡ ਦੀ ਹੱਦ ਤੋਂ ਬਾਹਰ ਨਹੀਂ ਜਾਣਾ। ਇਹ 11 ਜਨਵਰੀ ਦਾ ਦਿਨ ਸੀ। ਉਸੇ ਰਾਤ ਅੰਮ੍ਰਿਤਸਰ ਵਿਚ ਨਾਨਕ ਸਿੰਘ ਦੇ ਚੁਬਾਰੇ ਵਿਚ ਪਾਰਟੀ ਦੇ ਫੰਡ ਲਈ ਚੰਦਾ ਇੱਕਠਾ ਕੀਤਾ [illegible]ਆ। ਬਾਬਾ ਜੀ ਉਸ ਰਾਤ ਉਥੇ ਹੀ ਠਹਿਰੇ ਤੇ ਉਹਨਾਂ ਨੇ ਪਾਰਟੀ ਫੰਡ ਲਈ ਇਕ ਹਜ਼ਾਰ ਰੁਪਏ ਨਕਦ ਅਤੇ 20-22 ਸੋਨੇ ਦੇ ਡਾਲੇ ਭੇਂਟ ਕੀਤੇ ਜੋ ਉਸ ਵੇਲੇ ਸਭ ਤੋਂ ਵੱਧ ਰਕਮ ਸੀ। ਪਾਰਟੀ ਨੇ ਵੱਡੇ ਵੱਡੇ ਸ਼ਾਹੂਕਾਰਾਂ ਤੇ ਅਮੀਰਾਂ ਦੇ ਘਰੀਂ ਡਾਕੇ ਮਾਰ ਕੇ ਵੀ ਪੈਸਾ ਇੱਕਠਾ ਕਰਨ ਦੀ ਸਲਾਹ ਬਣਾਈ, ਪਰ ਬਾਬਾ ਜੀ ਇਸ ਵਿਉਂਤ ਨਾਲ ਉੱਕਾ ਹੀ ਸਹਿਮਤ ਨ ਹੋਏ ਅਤੇ ਉਹ ਆਪਣੇ ਸਾਥੀਆਂ ਨੂੰ ਹਮੇਸ਼ਾ ਇਸ ਪਾਸਿਉਂ ਰੋਕਦੇ ਰਹੇ।

12 ਜਨਵਰੀ 1915 ਸ਼ਾਮ ਨੂੰ ਬਾਬਾ ਵਿਸਾਖਾ ਸਿੰਘ ਆਪਣੇ ਪਿੰਡ ਦਦੇਹਰ ਪਹੁੰਚ ਗਏ। ਸੀ.ਆਈ.ਡੀ. ਨੇ ਹਮੇਸ਼ਾ ਉਥੇ ਉਨ੍ਹਾਂ ਦੇ ਪਿੱਛੇ ਪਹਿਰਾ ਰੱਖਿਆ।

ਗ਼ਦਰ ਪਾਰਟੀ ਨੇ ਆਪਣੇ ਪ੍ਰਚਾਰ ਅਤੇ ਗੁਪਤ ਕੰਮ ਲਈ ਕਈ ਅੱਡੇ ਕਾਇਮ ਕੀਤੇ। ਦਦੇਹਰ ਅੱਡੇ ਦੇ ਪ੍ਰਬੰਧਕ ਅਤੇ ਪਾਰਟੀ ਦੇ ਪ੍ਰਚਾਰ ਦੇ ਕਰਤਾ ਧਰਤਾ ਬਾਬਾ ਵਿਸਾਖਾ ਸਿੰਘ ਨੂੰ ਬਣਾਇਆ ਗਿਆ। ਇਥੋਂ ਦੂਰੋਂ ਦੂਰੋਂ ਗ਼ਦਰੀ ਵਰਕਰ ਆਉਂਦੇ, ਗ਼ਦਰੀ ਲਿਟਰੇਚਰ ਸਾਈਕਲੋਸਟਾਈਲ ਮਸ਼ੀਨ ਰਾਹੀਂ ਛਾਪਿਆ ਜਾਂਦਾ ਅਤੇ ਵਰਕਰਾਂ ਰਾਹੀਂ ਬਾਹਰ ਦੂਰ ਦੂਰ ਲੋਕਾਂ ਵਿਚ ਵੰਡਣ ਲਈ ਭੇਜਿਆ ਜਾਂਦਾ।

ਬਾਬਾ ਜੀ ਉੱਤੇ ਸੀ.ਆਈ.ਡੀ. ਦਾ ਪਹਿਰਾ ਹੁੰਦੇ ਹੋਏ ਵੀ ਉਹ ਆਪਣੇ ਪਿੰਡ ਵਿਚ ਟਿਕ ਕੇ ਨਹੀਂ ਬੈਠੇ। ਹਨੇਰੇ ਸਵੇਰੇ ਪੁਲਿਸ ਦੇ ਪਹਿਰੇ ਤੋਂ ਅੱਖ ਬਚਾ ਕੇ ਉਹ ਦੂਰ ਦੂਰ ਤਕ ਗੁਪਤ ਕੰਮ ਕਰਦੇ ਰਹੇ। ਆਪ ਪਿਸ਼ਾਵਰ, ਰਾਵਲਪਿੰਡੀ, ਜੇਹਲਮ, ਮੀਆਂਮੀਰ, ਫ਼ਿਰੋਜ਼ਪੁਰ, ਮੇਰਠ, ਬਨਾਰਸ ਆਦਿ ਛਾਉਣੀਆਂ ਵਿਚ ਗਏ ਤੇ ਫ਼ੌਜਾਂ ਵਿਚ ਪਾਰਟੀ ਦੇ ਕੰਮਾਂ ਦਾ ਜ਼ਬਰਦਸਤ ਪ੍ਰਚਾਰ ਕੀਤਾ। ਹਨੇਰੇ ਸਵੇਰੇ ਝਾੜ ਸਾਹਿਬ, ਸੁਰ ਸਿੰਘ, ਵਲਟੋਹਾ ਆਦਿ ਥਾਵਾਂ ਉੱਤੇ ਹੋਣ ਵਾਲੀਆਂ ਗੁਪਤ ਮੀਟਿੰਗਾਂ ਵਿਚ ਵੀ ਹਿੱਸਾ ਲੈਂਦੇ ਰਹੇ। ਆਪ ਜੀ ਨੇ ਉਸ ਸਮੇਂ ਵਿਸ਼ਵਾਸਯੋਗ ਗੁਪਤ ਥਾਵਾਂ ਉੱਤੇ ਬਹੁਤ ਸਾਰੇ ਦੇਸ਼ ਭਗਤਾਂ ਨੂੰ ਸੰਭਾਲਣ ਦਾ ਮਹੱਤਵਪੂਰਣ ਕੰਮ ਕੀਤਾ।

21 ਜਨਵਰੀ 1915 ਨੂੰ ਮੀਆਂ ਮੀਰ ਛਾਉਣੀ ਵਿਚ ਗ਼ਦਰ ਮਚਾਉਣ ਦੀ ਵਿਉਂਤ ਬਣਾਈ ਗਈ। ਬਾਬਾ ਜੀ ਨੂੰ ਕਿਹਾ ਗਿਆ ਕਿ ਉਹ ਦਦੇਹਰ ਤੇ ਆਲੇ ਦੁਆਲੇ ਦੇ ਇਲਾਕੇ ਵਿਚੋਂ ਚੋਣਵੇਂ ਬੰਦਿਆਂ ਨੂੰ ਲੈ ਕੇ ਉਥੇ ਪਹੁੰਚਣ। ਪਹਿਲਾਂ ਉਹ 20 ਤਰੀਕ ਨੂੰ ਲੋਪੋਕੀ ਥਾਣੇ ਉੱਤੇ ਹਮਲਾ ਕਰਕੇ ਹਥਿਆਰ ਖੋਹ ਲਿਆਉਣ ਅਤੇ ਫਿਰ 21 ਨੂੰ ਲਾਹੌਰ ਪਹੁੰਚ ਜਾਣ ਪਰੰਤੂ ਪਿੰਡ ਮਾਦੋਕੇ ਬਰਾੜ ਦੇ ਸੂਹੀਏ ਕਿਰਪਾਲ ਸਿੰਘ ਰਾਹੀਂ ਪਾਰਟੀ ਦੀ ਇਕ ਵਿਉਂਤ ਦੀ ਸੂਹ ਸਰਕਾਰ ਨੂੰ ਪਹੁੰਚ ਗਈ। ਇਸ ਉੱਤੇ ਪਾਰਟੀ ਨੇ ਗ਼ਦਰ ਲਈ ਤਰੀਕ ਬਦਲ ਕੇ 21 ਦੀ ਬਜਾਏ 19 ਕਰ ਦਿੱਤੀ ਪਰ ਇਸ ਬਾਰੇ ਵੀ ਸਰਕਾਰ ਨੂੰ ਖ਼ਬਰ ਪਹੁੰਚ ਗਈ ਤੇ ਪਾਰਟੀ ਨੂੰ ਕਾਮਯਾਬੀ ਨ ਹੋਈ। ਇਸ ਉਪਰੰਤ ਪੂਰੇ ਜ਼ੋਰ ਨਾਲ ਗ੍ਰਿਫ਼ਤਾਰੀਆਂ ਦਾ ਦੌਰ ਚੱਲਿਆ ਤੇ ਲਗਿਆ ਸਾਰੇ ਵਡੇ ਲੀਡਰ ਤੇ ਵਰਕਰ ਗ੍ਰਿਫ਼ਤਾਰ ਕਰ ਲਏ ਗਏ। ਬਾਬਾ ਵਿਸਾਖਾ ਸਿੰਘ ਨੂੰ ਵੀ ਦਦੇਹਰ ਪਿੰਡ ਜਾ ਕੇ ਗ੍ਰਿਫ਼ਤਾਰ ਕਰ ਲਿਆ ਅਤੇ ਉਨ੍ਹਾਂ ਨੂੰ ਹੋਰ ਗ੍ਰਿਫ਼ਤਾਰ ਗ਼ਦਰੀਆਂ ਨਾਲ ਲਾਹੌਰ ਸੈਂਟ੍ਰਲ ਜੇਲ੍ਹ ਵਿਚ ਬੰਦ ਕਰ ਦਿੱਤਾ, ਜਿਥੇ ਸਪੈਸ਼ਲ ਅਦਾਲਤ ਕਾਇਮ ਕਰਕੇ "ਲਾਹੌਰ ਸਾਜਿਸ਼ ਕੇਸ" ਨਾਂ ਹੇਠ ਉਨ੍ਹਾਂ ਉੱਤੇ ਮੁਕੱਦਮੇ ਚਲਾਏ ਗਏ।

ਪਹਿਲਾਂ ਲਾਹੌਰ ਸਾਜਿਸ਼ ਕੇਸ 26 ਅਪ੍ਰੈਲ 1915 ਨੂੰ ਵਿਅਕਤੀਆਂ ਉੱਤੇ ਚਲਿਆ। 13 ਸਤੰਬਰ 1915 ਨੂੰ ਇਸ ਦੀਆਂ ਸਜ਼ਾਵਾਂ ਸੁਣਾਈਆਂ ਗਈਆਂ। ਇਸ ਵਿਚ 24 ਗ਼ਦਰੀਆਂ ਨੂੰ ਫਾਂਸੀ, ਬਾਬਾ ਵਿਸਾਖਾ ਸਿੰਘ ਸਮੇਤ 27 ਨੂੰ ਉਮਰ ਕੈਦ, ਕਾਲੇ ਪਾਣੀ ਅਤੇ ਜ਼ਾਇਦਾਦ ਜ਼ਬਤੀ ਅਤੇ 6 ਨੂੰ ਉਮਰ ਕੈਦ ਤੋਂ ਘੱਟ ਸਜ਼ਾਵਾਂ ਦਿੱਤੀਆਂ ਗਈਆਂ। ਇਹ ਅਦਾਲਤ ਕਾਹਦੀ ਸੀ? ਸਰਕਾਰ ਜੋ ਚਾਹੁੰਦੀ ਸੀ, ਉਹ ਫ਼ੈਸਲਾ ਹੁੰਦਾ ਸੀ। ਬਾਬਾ ਜੀ ਦੇ ਵਿਰੁੱਧ ਨਾਜਾਇਜ਼ ਪਸਤੌਲ ਰੱਖਣ ਦਾ ਕੇਸ ਬਣਾਇਆ ਗਿਆ ਪਰ ਗਵਾਹੀ ਲਈ ਪਿੰਡ ਵਿਚੋਂ ਨੰਬਰਦਾਰ, ਚੌਕੀਂਦਾਰ ਜਾਂ ਕੋਈ ਵੀ ਹੋਰ ਆਦਮੀ ਨਾ ਭੁਗਤਿਆ, ਹਾਲਾਂ ਕਿ ਇਲਾਕੇ ਦੇ ਠਾਣੇਦਾਰ ਤੇ ਸੀ.ਆਈ.ਡੀ. ਦੇ ਇੰਸਪੈਕਟਰ ਨੇ ਬਹੁਤ ਹੀ ਜ਼ੋਰ ਲਾਇਆ। ਲੋਕਾਂ ਨੂੰ ਕਈ ਤਰ੍ਹਾਂ ਦੇ ਲਾਲਚ ਵੀ ਦਿੱਤੇ। ਵਾਹਦਾ ਮੁਆਫ਼ ਗਵਾਹ ਆਪ ਦੀ ਪਛਾਣ ਹੀ ਨਾ ਕਰ ਸਕਿਆ। ਪਰ ਫੇਰ ਵੀ ਆਪ ਨੂੰ ਕਾਲੇ ਪਾਣੀ ਦੀ ਉਮਰ ਕੈਦ ਤੇ ਜਾਇਦਾਦ ਜ਼ਬਤੀ ਦੀ

ਸਜ਼ਾ ਹੋਈ। ਅਦਾਲਤ ਦਾ ਇਹ ਹੁਕਮ ਸੁਣ ਕੇ ਆਪ ਦੇ ਚਿਹਰੇ ਉੱਤੇ ਲਾਲੀ ਤੇ ਬੁਲ੍ਹਾਂ ਉੱਤੇ ਮੁਸਕੁਰਾਹਟ ਆ ਗਈ।

ਇਸ ਅਦਾਲਤ ਦੇ ਫੈਸਲੇ ਅਨੁਸਾਰ ਸਜ਼ਾਵਾਂ ਭੁਗਤਣ ਲਈ ਇਨ੍ਹਾਂ ਇਨਕਲਾਬੀਆਂ ਨੂੰ ਸਜ਼ਾਵਾਂ ਸੁਣਾ ਕੇ ਪੰਜਾਬ ਦੀਆਂ ਵੱਖ ਵੱਖ ਜ਼ੇਲ੍ਹਾਂ ਵਿਚ ਭੇਜ ਦਿੱਤਾ ਗਿਆ। ਬਾਬਾ ਵਿਸਾਖਾ ਸਿੰਘ ਨੂੰ ਚਾਰ ਹੋਰ ਸਾਥੀਆਂ ਸਮੇਤ ਹੱਥਕੜੀ ਤੇ ਬੇੜੀ ਲਾ ਕੇ ਮੁਲਤਾਨ ਛੋਟੀ ਜ਼ੇਲ੍ਹ ਵਿਚ ਪਹੁੰਚਾ ਦਿੱਤਾ ਗਿਆ। ਇਥੇ ਇਨਕਲਾਬੀਆਂ ਦੇ ਖਾਣ ਲਈ ਬਹੁਤ ਘੱਟ ਤੇ ਨਿਕੰਮੀ ਖੁਰਾਕ ਦਿੰਦੇ ਸਨ। ਇਨਕਲਾਬੀਆਂ ਨਾਲ ਬੜਾ ਸਖ਼ਤ ਵਤੀਰਾ ਕੀਤਾ ਜਾਂਦਾ ਸੀ। ਆਪ ਜੀ ਨੂੰ ਕੁਝ ਦਿਨ ਗਲੇ ਹੋਏ ਕਾਗਜ਼ ਘੋਟਣ ਤੇ ਫਿਰ ਚੱਕੀ ਪੀਹਣ ਦੀ ਮੁਸ਼ੱਕਤ ਦਿੱਤੀ ਗਈ। ਜਿਹੜਾ ਕੈਦੀ ਆਪਣੀ ਮੁਸ਼ੱਕਤ ਪੂਰੀ ਨਾ ਕਰ ਸਕਦਾ ਉਸ ਨੂੰ ਡੰਡਾ ਬੇੜੀ ਲਾ ਕੇ ਜਕੜ ਦਿੱਤਾ ਜਾਂਦਾ ਤੇ ਤਸੀਹੇ ਦੇ ਕੇ ਸਾਰੀ ਸਾਰੀ ਰਾਤ ਖੜੇ ਰਖਿਆ ਜਾਂਦਾ। ਬਾਬਾ ਜੀ ਨੇ ਮੁਸ਼ੱਕਤ ਕਰਨੋਂ ਵੀ ਇਨਕਾਰ ਕਰ ਦਿੱਤਾ। ਆਪ ਚੱਕੀ ਦੇ ਦੋ ਚਾਰ ਗੇੜੇ ਕੱਢ ਕੇ ਦਾਣਿਆਂ ਦੀ ਬੋਰੀ ਉੱਤੇ ਚੌਂਕੜਾ ਮਾਰ ਕੇ ਬੈਠ ਰਿਹਾ ਕਰਨ ਤੇ ਆਪਣੇ ਹਿੱਸੇ ਦੀ ਰੋਟੀ ਵੀ ਸਾਥੀ ਕੈਦੀਆਂ ਨੂੰ ਵੰਡ ਛਡਿਆ ਕਰਨ। ਇਥੇ ਇਨ੍ਹਾਂ ਨੂੰ ਜ਼ੇਲ੍ਹ ਦੇ ਕੱਪੜਿਆਂ ਦੇ ਨਾਲ ਸਿਰ ਉੱਤੇ ਪਹਿਨਣ ਲਈ ਟੋਪੀਆਂ ਦਿੱਤੀਆਂ ਗਈਆਂ ਪਰ ਆਪ ਨੇ ਇਸ ਦਾ ਡੱਟ ਕੇ ਵਿਰੋਧ ਕੀਤਾ। ਅੰਤ ਸਰਕਾਰ ਨੂੰ ਝੁਕਣਾ ਪਿਆ ਤੇ ਕੈਦੀਆਂ ਨੂੰ ਟੋਪੀਆਂ ਦੀ ਥਾਂ ਪੱਗਾਂ ਦੇ ਦਿੱਤੀਆਂ ਗਈਆਂ। ਕੁਝ ਦੇਰ ਪਿਛੋਂ ਸਰਕਾਰ ਨੇ ਇਨ੍ਹਾਂ ਸਾਰੇ ਇਨਕਲਾਬੀ ਕੈਦੀਆਂ ਨੂੰ ਅੰਡੇਮਾਨ ਦੀਆਂ ਜ਼ੇਲ੍ਹਾਂ ਵਿਚ ਭੇਜ ਦਿੱਤਾ। ਉਥੇ ਜੇਲ੍ਹਰ ਮਿਸਟਰ ਬੈਰੀ ਸੀ ਤੇ ਇਨਕਲਾਬੀਆਂ ਉੱਤੇ ਸਖ਼ਤ ਅਤਿਆਚਾਰ ਕਰਨ ਵਿਚ ਪਹਿਲਾਂ ਹੀ ਕਾਫੀ ਬਦਮਾਨ ਸੀ। ਉਸ ਨੇ ਉਨ੍ਹਾਂ ਨੂੰ ਮੁਸ਼ੱਕਤ ਵਜੋਂ ਨਾਰੀਅਲ ਦਾ ਸੁੱਕਾ ਛਿਲਕਾ ਕੁੱਟਣ ਲਈ ਦਿੱਤਾ ਪਰ ਇਨ੍ਹਾਂ ਸਾਰਿਆਂ ਇਨਕਾਰ ਕਰ ਦਿੱਤਾ। ਇਸ ਉੱਤੇ ਜੇਲ੍ਹ ਅਫ਼ਸਰਾਂ ਨੇ ਇਕੱਲੇ ਇਕੱਲੇ ਇਨਕਲਾਬੀ ਨੂੰ ਨਿਖੇੜ ਕੇ ਸਜ਼ਾਵਾਂ ਦੇਣ ਦੀ ਵਿਉਂਤ ਬਣਾਈ, ਪਰ ਉਹ ਵਧੇਰੇ ਸਫ਼ਲ ਨਾ ਹੋਏ।

ਇਸ ਜੇਲ੍ਹ ਦੀ ਘਟੀਆ ਰੋਟੀ ਅਤੇ ਅੰਡੇਮਾਨ ਦਾ ਜਲਵਾਯੂ ਮਾਫ਼ਕ ਨਾ ਆਉਣ ਦੇ ਕਾਰਨ ਬਾਬਾ ਵਿਸਾਖਾ ਸਿੰਘ ਦੀ ਸਿਹਤ ਬਹੁਤ ਕਮਜ਼ੋਰ ਹੋ ਗਈ। ਸਰੀਰ ਸੁੱਕ ਕੇ ਹੱਡੀਆਂ ਦੀ ਮੁੱਠ ਹੋ ਗਿਆ। ਭਾਰ ਘੱਟਦਾ ਘੱਟਦਾ 185 ਪੌਂਡ ਤੋਂ 106 ਪੌਂਡ ਰਹਿ ਗਿਆ। ਤਪਦਿਕ ਹੋ ਗਈ ਤੇ ਫੇਫੜੇ ਸੁੱਕ ਗਏ। ਹੌਲੀ ਹੌਲੀ ਆਪ ਬਹੁਤ ਹੀ ਬਿਮਾਰ ਹੋ ਗਏ। ਜੇਲ੍ਹ ਵਾਸੀਆਂ ਇਲਾਜ ਲਈ ਹਸਪਤਾਲ ਭੇਜ ਦਿੱਤਾ ਪਰ ਆਪ ਨੂੰ ਕੋਈ ਵੀ ਦੁਆਈ ਰਾਸਨਾ ਆਈ। ਸਿਹਤ ਦਿਨੋਂ ਦਿਨ ਬਹੁਤ ਹੀ ਖ਼ਰਾਬ ਹੋ ਰਹੀ ਸੀ। ਡਾਕਟਰ ਨੇ ਆਪ ਨੂੰ ਮੱਛੀ ਦੀ ਤਰੀ ਖਾਣ ਦੀ ਸਲਾਹ ਦਿੱਤੀ ਪਰ ਆਪ ਪੱਕੇ ਵੈਸ਼ਨੋ ਸਨ ਤੇ ਨ ਮੰਨੇ। ਓੜਕ ਸ. ਜਵਾਲਾ ਸਿੰਘ ਦੀ ਪ੍ਰੇਰਨਾ ਤੇ ਸਿਹਤਮੰਦ ਹੋਣ ਦੇ ਖ਼ਿਆਲ ਨੇ ਇਨ੍ਹਾਂ ਨੂੰ ਮੱਛੀ ਦੀ ਤਰੀ ਪੀਣ ਲਈ ਮਜ਼ਬੂਰ ਕਰ ਦਿੱਤਾ।

14 ਅਪ੍ਰੈਲ 1920 ਨੂੰ ਸ਼ਾਹੀ ਮੁਆਫ਼ੀ ਦੇ ਐਲਾਨ ਰਾਹੀਂ ਬਾਬਾ ਵਿਸਾਖਾ ਸਿੰਘ ਤੇ ਕੁਝ ਹੋਰ ਦੇਸ਼ ਭਗਤਾਂ ਨੂੰ ਅੰਡੇਮਾਨ ਤੋਂ ਰਿਹਾਅ ਕੀਤਾ ਗਿਆ ਅਤੇ ਪੁਲਿਸ ਦੀ ਨਿਗਰਾਨੀ ਵਿਚ ਪਿੰਡ ਪਹੁੰਚਾ ਦਿੱਤਾ ਗਿਆ। ਇਸ ਸਮੇਂ ਆਪ ਦੀ ਸਿਹਤ ਬਹੁਤ ਕਮਜ਼ੋਰ ਹੋ ਚੁੱਕੀ ਸੀ। ਸਰਕਾਰੀ ਹਸਪਤਾਲਾਂ ਵਿਚੋਂ ਆਪ ਇਲਾਜ ਨਹੀਂ ਕਰਵਾਉਣਾ ਚਾਹੁੰਦੇ ਸਨ। ਇਸ ਲਈ ਇਨ੍ਹਾਂ ਨੂੰ ਲਾਹੌਰ ਦੇ ਪ੍ਰਸਿੱਧ ਡਾਕਟਰ ਬੇਲੀ ਰਾਮ ਕੋਲ ਇਲਾਜ ਲਈ ਲਿਜਾਇਆ ਗਿਆ।

ਡਾਕਟਰ ਨੇ ਆਪ ਦੀ ਸਿਹਤ ਦੀ ਪੂਰੀ ਤਰ੍ਹਾਂ ਪੜਤਾਲ ਕੀਤੀ। ਆਪ ਦੇ ਸੁੱਕੇ ਹੋਏ ਫੇਫੜੇ ਦੇਖ ਕੇ ਡਾਕਟਰ ਹੈਰਾਨ ਹੋਇਆ ਕਿ ਆਪ ਅੱਜ ਤੱਕ ਕਿਸ ਚੀਜ਼ ਦੇ ਆਸਰੇ ਤੁਰਦੇ ਫਿਰਦੇ ਸਨ। ਉਸ ਨੇ ਪੂਰੀ ਹਮਦਰਦੀ ਨਾਲ ਇਕ ਨੁਸਖਾ ਲਿਖ ਦਿੱਤਾ, ਕੁਝ ਦਵਾਈ ਦਿੱਤੀ ਅਤੇ ਪਿੰਡ ਬੈਠ ਕੇ ਪ੍ਰਹੇਜ਼ ਨਾਲ ਦਵਾਈ ਖਾਣ ਤੇ ਆਰਾਮ ਕਰਨ ਦਾ ਮਸ਼ਵਰਾ ਦਿੱਤਾ।

ਬੀਮਾਰੀ ਦੇ ਕਾਰਨ ਆਪ ਭਾਵੇਂ ਬਹੁਤ ਕਮਜ਼ੋਰ ਹੋ ਚੁੱਕੇ ਸਨ ਪਰ ਆਪ ਦੇ ਦਿਲ ਵਿਚ ਆਪਣੇ ਇਲਾਜ ਨਾਲੋਂ ਵੀ ਜ਼ਰੂਰੀ ਲਗਨ ਦੇਸ਼ ਭਗਤਾਂ ਦੇ ਰੁਲਦੇ ਤੇ ਦੁਖੀ ਪਰਿਵਾਰਾਂ ਦੀ ਸਾਰ ਲੈਣੀ ਸੀ। ਪਿੰਡ ਪਹੁੰਚਦਿਆਂ ਹੀ ਆਪ ਨੇ ਆਪਣੇ ਭਰਾ ਭਾਈ ਮੱਘਰ ਸਿੰਘ ਨੂੰ ਚਿੱਠੀਆਂ ਦੇ ਕੇ ਜੇਲ੍ਹਾਂ ਅੰਦਰ ਡੱਕੇ ਤੇ ਫਾਂਸੀ ਚੜ੍ਹ ਚੁੱਕੇ ਆਪਣੇ ਸਾਥੀ ਦੇਸ਼ ਭਗਤਾਂ ਦੇ ਪਰਿਵਾਰਾਂ ਦੀ ਸਾਰ ਲੈਣ ਲਈ ਪਿੰਡ ਪਿੰਡ ਭੇਜਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦੀਆਂ ਜ਼ਾਇਦਾਦਾਂ ਅੰਗਰੇਜ਼ ਸਰਕਾਰ ਜ਼ਬਤ ਕਰ ਚੁੱਕੀ ਸੀ। ਇਸ ਲਈ ਉਹ ਸਾਕ ਸੰਬੰਧੀਆਂ ਦੇ ਆਸਰੇ ਜੀਵਨ ਬਤੀਤ ਕਰ ਰਹੇ ਸਨ ਜਾਂ ਬੇ-ਆਸਰੇ ਧੱਕੇ ਖਾ ਰਹੇ ਸਨ। ਭਰਾ ਰਾਹੀਂ ਦੇਸ਼ ਭਗਤਾਂ ਦੇ ਪਰਿਵਾਰਾਂ ਦੇ ਦੁੱਖ ਭਰੇ ਸਮਾਚਾਰ ਸੁਣ ਕੇ ਆਪ ਨੂੰ ਬਹੁਤ ਤਕਲੀਫ਼ ਹੋਈ।

ਰਾਜਸੀ ਕੈਦੀਆਂ ਦੇ ਪਰਿਵਾਰਾਂ ਦਾ ਮਸਲਾ ਆਪ ਨੇ ਕਈ ਸਭਾ ਸੋਸਾਇਟੀਆਂ ਅੱਗੇ ਰਖਿਆ। ਪਰੰਤੂ ਕੋਈ ਖ਼ਾਸ ਸਫ਼ਲਤਾ ਨਾ ਹੋਈ। ਸਗੋਂ ਨਿਰਾਸਤਾ ਹੀ ਹੋਈ। ਸੋ ਆਪ ਜੀ ਨੇ "ਰਾਜਸੀ ਕੈਦੀ ਪਰਿਵਾਰ ਸਹਾਇਕ ਫੰਡ" ਕਾਇਮ ਕਰਕੇ ਉਗਰਾਹੀ ਸ਼ੁਰੂ ਕਰ ਦਿੱਤੀ ਤੇ ਦੁਖੀ ਪਰਿਵਾਰਾਂ ਦੀ ਮਦਦ ਕਰਨੀ ਆਰੰਭ ਕਰ ਦਿੱਤੀ। ਅਕਤੂਬਰ 1920 ਵਿਚ ਸੈਂਟ੍ਰਲ ਸਿੱਖ ਲੀਗ ਦਾ ਦੂਜਾ ਸਮਾਗਮ ਲਾਹੌਰ ਵਿਚ ਬਾਬਾ ਖੜਕ ਸਿੰਘ ਦੀ ਪ੍ਰਧਾਨਗੀ ਵਿਚ ਹੋਇਆ। ਬਾਬਾ ਵਿਸਾਖਾ ਸਿੰਘ ਜੀ ਸਮੇਤ ਕਾਲੇ ਪਾਣੀ ਦੀਆਂ ਜੇਲ੍ਹਾਂ ਵਿਚੋਂ ਰਿਹਾਅ ਹੋ ਕੇ ਆਉਣ ਵਾਲੇ ਗ਼ਦਰੀ ਦੇਸ਼ ਭਗਤਾਂ ਨੂੰ ਇਸ ਸਮਾਗਮ ਉੱਤੇ ਬੁਲਾ ਕੇ ਸਨਮਾਨ ਦਿੱਤਾ ਗਿਆ। ਆਪ ਨੇ ਇਸ ਸਮਾਗਮ ਵਿਚ ਇਕ ਧੱੜਲੇਦਾਰ ਤਕਰੀਰ ਕੀਤੀ ਜਿਸ ਵਿਚ ਸਿੱਖ ਲੀਗ ਦੇ ਪ੍ਰਬੰਧਕਾਂ ਦਾ ਧਿਆਨ ਦੇਸ਼ ਭਗਤਾਂ ਦੇ ਪਰਿਵਾਰਾਂ ਵਲ ਦਿਵਾਇਆ ਗਿਆ। ਉਸੇ ਵੇਲੇ ਸਿੱਖ ਲੀਗ ਨੇ ਇਕ ਮਤੇ ਰਾਹੀਂ ਆਪ ਦੇ ਸੁਝਾਅ ਨੂੰ ਪ੍ਰਵਾਨਗੀ ਤਾਂ ਦੇ ਦਿੱਤੀ ਪਰ ਪਿਛੋਂ ਬਹੁਤੀ ਗੱਲ ਨਾ ਤੁਰ ਸਕੀ।

ਇਨ੍ਹੀਂ ਦਿਨੀਂ ਅਕਾਲੀ ਲਹਿਰ ਵੀ ਬਹੁਤ ਭੱਖੀ ਹੋਈ ਸੀ। ਸਿਹਤ ਕੁਝ ਠੀਕ ਹੋਈ ਤਾਂ ਆਪ ਅੰਮ੍ਰਿਤਸਰ ਆਉਣ ਜਾਣ ਲੱਗੇ। ਅਮਰੀਕਾ ਨਿਵਾਸੀ ਸਿੱਖਾਂ ਵੱਲੋਂ ਅਕਾਲੀ ਲਹਿਰ ਨੂੰ ਸਹਾਇਤਾ ਆਮ ਤੌਰ ਤੇ ਆਪ ਰਾਹੀਂ ਹੀ ਭੇਜੀ ਜਾਂਦੀ ਸੀ। ਆਪ ਨੇ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੁਝ ਜ਼ਿੰਮੇਵਾਰ ਸੱਜਣਾਂ ਨੂੰ ਆਖਿਆ, "ਦੇਸ਼ ਭਗਤਾਂ ਦੇ ਪਰਿਵਾਰ ਬੜੇ ਦੁਖੀ ਹਨ। ਮੈਂ ਮਾਇਆ ਨੂੰ ਆਪ ਹੱਥ ਨਹੀਂ ਲਾਉਂਦਾ ਸਿਰਫ਼ ਨਾ ਪਤੇ ਦੱਸ ਦਿੰਦਾ ਹਾਂ ਅਤੇ ਤੁਸੀਂ ਮੇਰੇ ਨਾਲ ਚੱਲ ਕੇ ਉਨ੍ਹਾਂ ਪਰਿਵਾਰਾਂ ਵਿੱਚ ਸਹਾਇਤਾ ਵੰਡ ਦਿਓ।" ਸ਼ਿਰੋਮਣੀ ਕਮੇਟੀ ਪਾਸ ਉਦੋਂ ਗੁਰਦੁਆਰਾ ਫੰਡ ਨ ਹੋਣ ਕਰਕੇ ਇੰਨੀਂ ਜੋਖੋਂ ਨਹੀਂ ਸੀ ਕਿ ਇਸ ਪਾਸੇ ਪੈਸਾ ਖ਼ਰਚ ਕਰ ਸਕੇ ਪਰ ਸ. ਹਰਚੰਦ ਸਿੰਘ ਲਾਇਲਪੁਰੀ, ਸ. ਤੇਜਾ ਸਿੰਘ ਸਮੁੰਦ੍ਰੀ ਆਪ ਦੇ ਵਿਚਾਰਾਂ ਨਾਲ ਬਿਲਕੁਲ ਸਹਿਮਤ ਸਨ। ਉਹ ਜਾਣਦੇ ਸਨ ਕਿ ਜੇ ਦੇਸ਼ ਭਗਤਾਂ ਤੇ ਅਕਾਲੀ ਵਰਕਰਾਂ ਦੇ ਜੇਲ੍ਹ ਚਲੇ ਜਾਣ ਪਿਛੋਂ ਉਹਨਾਂ ਦੇ ਟੱਬਰਾਂ ਦੀ ਪੂਰੀ ਤਰ੍ਹਾਂ ਸੰਭਾਲ ਨਾ ਹੋਈ, ਜਾਂ ਉਨ੍ਹਾਂ ਦੇ ਰੋਟੀ ਕੱਪੜੇ ਦੀ ਲੋੜ ਪੂਰੀ ਨ ਹੋਈ, ਤਾਂ ਸਾਰੀ ਆਜ਼ਾਦੀ ਲਹਿਰ ਆਰਥਿਕ ਤੰਗੀ ਦੀ ਇਸ ਚਟਾਨ ਨਾਲ ਟਕਰਾ ਕੇ ਢਹਿ ਢੇਰੀ ਹੋ ਜਾਵੇਗੀ। ਉਨ੍ਹਾਂ ਦੀ

ਸਹਾਇਤਾ ਨਾਲ ਬਾਬਾ ਜੀ ਵੱਲੋਂ ਚਲਾਏ "ਰਾਜਸੀ ਕੈਦੀ ਪਰਿਵਾਰ ਸਹਾਇਕ ਫੰਡ" ਨੂੰ "ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ" ਵਿਚ ਤਬਦੀਲ ਕਰ ਦਿੱਤਾ ਗਿਆ। ਇਸ ਕਮੇਟੀ ਨੇ ਪਹਿਲੇ ਪ੍ਰਧਾਨ ਸ. ਹਰਚੰਦ ਸਿੰਘ ਲਾਇਲਪੁਰੀ ਅਤੇ ਪਿਛੋਂ 1921 ਤੋਂ 1956 ਤਕ ਲੰਮਾ ਸਮਾਂ ਬਾਬਾ ਵਿਸਾਖਾ ਸਿੰਘ ਜੀ ਪ੍ਰਧਾਨ ਰਹੇ।

ਆਪ ਦੇ ਉਚੇਰੇ ਧਾਰਮਿਕ ਵਿਚਾਰਾਂ ਸਦਕਾ ਪੰਥ ਵਿਚ ਆਪ ਨੂੰ ਉਚੇਰਾ ਮਾਣ ਮਿਲਦਾ ਰਿਹਾ।21 ਅਕਤੂਬਰ 1934 ਨੂੰ ਆਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਚੁਣਿਆ ਗਿਆ ਪਰੰਤੂ ਜਦ ਆਪ ਦੀ ਗ਼ੈਰ ਹਾਜ਼ਰੀ ਵਿਚ ਦਸੰਬਰ 1934 ਨੂੰ ਇਕ ਸਰਕਾਰੀ ਅਫ਼ਸਰ, ਪੰਜਾਬ ਦੇ ਰੀਫ਼ਾਰਮਰ ਕਮਿਸ਼ਨਰ, ਖਾਂ ਬਹਾਦਰ ਨਵਾਬ ਮਜ਼ਫਰ ਖਾਂ ਨੂੰ ਸ੍ਰੀ ਅਕਾਲ ਤਖ਼ਤ ਤੋਂ ਸਿਰੋਪਾ ਦਿੱਤਾ ਗਿਆ ਤਾਂ ਆਪ ਦੀ ਕੌਮੀ ਅਣਖ ਨੇ ਹਲੂਣਾ ਖਾਧਾ ਅਤੇ ਆਪ ਨੇ ਉਸੇ ਵੇਲੇ ਸ਼ਿਰੋਮਣੀ ਕਮੇਟੀ ਦੇ ਪ੍ਰਧਾਨ ਨੂੰ ਅਸਤੀਫ਼ਾ ਲਿਖ ਕੇ ਭੇਜ ਦਿੱਤਾ।

ਦੂਜੇ ਸੰਸਾਰ ਯੁੱਧ ਸਮੇਂ ਦੇਸ਼ ਭਗਤ ਫਿਰ ਚੁਣ ਚੁਣ ਕੇ ਜੇਲ੍ਹਾਂ ਵਿਚ ਨਜ਼ਰਬੰਦ ਕਰ ਦਿੱਤੇ ਗਏ। ਆਪ ਨੂੰ ਵੀ 26 ਜੂਨ 1940 ਦੀ ਅੱਧੀ ਰਾਤ ਨੂੰ ਦਦੇਹਰ ਪਿੰਡ ਛਾਪਾ ਮਾਰਕੇ ਗ੍ਰਿਫ਼ਤਾਰ ਕੀਤਾ ਗਿਆ ਅਤੇ ਪਹਿਲਾਂ ਰਾਜਨਪੁਰ ਤੇ ਫਿਰ ਦਿਓਲਾਲੀ ਕੈਂਪ ਜੇਲ੍ਹ ਵਿਚ ਭੇਜ ਦਿੱਤਾ ਗਿਆ। ਦਿਓਲਾਲੀ ਕੈਂਪ ਵਿਚ ਹਰ ਤਰ੍ਹਾਂ ਦੇ ਵਿਚਾਰਾਂ ਵਾਲੇ ਦੇਸ਼ ਭਗਤ ਇਕੱਠੇ ਹੋ ਗਏ। ਉਥੇ ਇਹ ਸਾਰੇ ਨਜ਼ਰਬੰਦ ਦੇਸ਼ ਭਗਤ ਮਿਲ ਕੇ ਖ਼ੂਬ ਵਿਚਾਰ ਵਟਾਂਦਰਾ ਕਰਦੇ। ਆਪ ਦੋ ਚਾਰ ਦਿਨ ਤਾਂ ਇਸ ਬਹਿਸ ਮੁਬਾਹਸੇ ਨੂੰ ਵੇਖਦੇ ਰਹੇ। ਫਿਰ ਇਕ ਦਿਨ ਆਪ ਨੇ ਸਾਰਿਆਂ ਅੱਗੇ ਬੇਨਤੀ ਕੀਤੀ ਕਿ ਮੈਨੂੰ ਇਸ ਤੋਂ ਛੁੱਟੀ ਦਿੱਤੀ ਜਾਵੇ, ਕਿਉਂ ਕਿ ਆਪ ਇਕਾਂਤ ਪਸੰਦ ਜਿਉੜੇ ਸਨ। ਉਸ ਪਿਛੋਂ ਆਪ ਇਥੇ ਅਟੰਕ ਹੀ ਰਹਿੰਦੇ ਤੇ ਪ੍ਰਭੂ ਸਿਮਰਨ ਵਿਚ ਵਧੇਰੇ ਸਮਾਂ ਬਤੀਤ ਕਰਦੇ ਅਤੇ ਜੇ ਕਦੇ ਕੋਈ ਸਾਥੀ ਇਸ ਬਾਰੇ ਪੁੱਛਦਾ ਤਾਂ ਆਪ ਅੱਗੋਂ ਹੱਸ ਕੇ ਕਹਿ ਛੱਡਦੇ:-

"ਜਦ ਕੁਰਬਾਨੀ ਦੀ ਲੋੜ ਹੋਵੇ ਮੈਨੂੰ ਸ਼ਾਮਿਲ ਕਰ ਲਿਆ ਜਾਵੇ, ਉੱਨਾ ਚਿਰ ਅਨੰਦ ਲੈਣ ਦਿਓ।"

ਨਵੰਬਰ 1941 ਨੂੰ ਆਪ ਨੂੰ ਰਿਹਾਅ ਕਰਕੇ ਪੁਲਿਸ ਦੀ ਨਿਗਰਾਨੀ ਵਿਚ ਅੰਮ੍ਰਿਤਸਰ ਦੇ ਡੀ. ਸੀ. ਦੇ ਦਫ਼ਤਰ ਲਿਆਂਦਾ ਗਿਆ। ਏ.ਡੀ.ਐਮ. ਨੇ ਦਰਵਾਜ਼ੇ ਅੱਗੇ ਆਪ ਦਾ ਸੁਆਗਤ ਕੀਤਾ ਤੇ ਸਹਾਰਾ ਦੇ ਕੇ ਆਪ ਨੂੰ ਡੀ.ਸੀ. ਦੀ ਕੁਰਸੀ ਤਕ ਲੈ ਗਿਆ। ਡੀ.ਸੀ. ਨੇ ਖੜੇ ਹੋ ਕੇ ਹੱਥ ਮਿਲਾਉਣ ਲਈ ਆਪਣਾ ਹੱਥ ਅੱਗੇ ਵਧਾਇਆ, ਪਰ ਆਪ ਨੇ ਆਪਣਾ ਹੱਥ ਅੱਗੇ ਨਾ ਕੀਤਾ ਅਤੇ ਕੁਰਸੀ ਉੱਤੇ ਬੈਠ ਗਏ। ਡੀ.ਸੀ. ਵੀ ਬੈਠ ਗਿਆ। ਡੀ.ਸੀ. ਕਹਿਣ ਲੱਗਾ:

"ਬਾਬਾ ਜੀ ਸਰਕਾਰ ਨੇ ਬੜੀ ਮਿਹਰਬਾਨੀ ਕੀਤੀ ਹੈ ਜੋ ਆਪ ਦੀ ਕਮਜ਼ੋਰ ਸਿਹਤ ਦਾ ਖ਼ਿਆਲ ਕਰਕੇ ਆਪ ਨੂੰ ਰਿਹਾਅ ਕਰ ਦਿੱਤਾ ਹੈ।"

"ਇਹ ਚੰਗੀ ਮਿਹਰਬਾਨੀ ਹੈ ਜੋ ਸ਼ਹੀਦੀ ਦੀ ਉੱਚੀ ਪੱਦਵੀ ਦੇ ਨੇੜੇ ਪਹੁੰਚੇ ਹੋਏ ਨੂੰ ਪਿਛਾਂਹ ਖਿੱਚ ਲਿਆ ਹੈ।" ਬਾਬਾ ਜੀ ਨੇ ਅੱਗੋਂ ਚੰਗੇ ਜਜ਼ਬੇ ਵਿਚ ਆ ਕੇ ਜਵਾਬ ਦਿੱਤਾ।

ਫ਼ਰਵਰੀ 1942 ਵਿਚ ਆਪ ਨੂੰ ਫਿਰ ਨਜ਼ਰਬੰਦ ਕਰਕੇ ਪਹਿਲਾਂ ਮੁਲਤਾਨ ਤੇ ਫਿਰ ਧਰਮਸ਼ਾਲਾ ਜੇਲ੍ਹ ਵਿਚ ਡੱਕ ਦਿੱਤਾ। ਮੁਲਤਾਨ ਜੇਲ੍ਹ ਵਿਚ ਆਪ ਲਈ ਇਕ ਵੱਡਾ ਸਾਰਾ ਨੰਬਰ ਖਾਲੀ ਕਰਵਾਇਆ ਹੋਇਆ ਸੀ। ਆਪ ਨੂੰ ਜਿਸ ਕੋਠੜੀ ਦੇ ਵਿਚ ਡੱਕਿਆ ਗਿਆ ਉਸ ਦੇ ਅੱਗੇ ਛੋਟਾ ਜਿਹਾ ਅਹਾਤਾ ਵਲਣਾ ਸ਼ੁਰੂ ਕੀਤਾ ਗਿਆ। ਆਪ ਨੇ ਸੁਭਾਵਕ ਹੀ ਉੱਥੇ

ਕੰਮ ਕਰ ਰਹੇ ਮਿਸਤਰੀ ਤੋਂ ਪੁੱਛਿਆ:-

"ਇਹ ਅਹਾਤਾ ਕਿਉਂ ਵਲ ਰਹੇ ਹੋ ?"

"ਸੁਣਿਆ ਹੈ ਕਿ ਅੰਮ੍ਰਿਤਸਰ ਤੋਂ ਇਕ ਬੜਾ ਖ਼ਤਰਨਾਕ ਸ਼ਾਹੀ ਕੈਦੀ ਆਉਣਾ ਹੈ, ਉਸ ਲਈ ਇਹ ਖ਼ਾਸ ਪ੍ਰਬੰਧ ਹੋ ਰਿਹਾ ਹੈ।" ਉਸ ਨੇ ਅੱਗੋਂ ਜਵਾਬ ਦਿੱਤਾ। ਇਹ ਸੁਣ ਕੇ ਆਪ ਹੱਸ ਪਏ।

ਇਥੇ ਜੇਲ੍ਹ ਦੇ ਇਕ ਡਾਕਟਰ ਨੇ ਆਪ ਨੂੰ ਇਕ ਦਿਨ ਅਜਿਹੀ ਦਵਾਈ ਦਿੱਤੀ ਕਿ ਜਿਸ ਨਾਲ ਆਪ ਦੇ ਸਰੀਰ ਉੱਤੇ ਕਹਿਰ ਵਰਤ ਗਿਆ। ਸਰੀਰ ਤੇ ਦਿਮਾਗ ਭੁੱਜਣ ਲੱਗ ਪਿਆ। ਸਰੀਰ ਨਾਲ ਇਸ ਤਰ੍ਹਾਂ ਹੋਵੇ ਜਿਵੇਂ ਹਨੇਰੀ ਦਰੱਖਤ ਨੂੰ ਹਿਲਾਉਂਦੀ ਹੈ। ਇਸ ਦਵਾਈ ਨੇ ਬਾਬਾ ਜੀ ਨੂੰ ਅਜਿਹਾ ਰੋਗੀ ਬਣਾ ਦਿੱਤਾ ਕਿ ਉਨ੍ਹਾਂ ਦਾ ਸਰੀਰ ਮੁੜ ਕੇ ਕਦੇ ਵੀ ਰਾਸ ਨਾ ਆਇਆ।

ਦੋ ਤਿੰਨ ਮਹੀਨੇ ਬਾਅਦ ਇਥੋਂ ਧਰਮਸ਼ਾਲਾ ਜੇਲ੍ਹ ਵਿਚ ਭੇਜ ਦਿੱਤਾ ਗਿਆ। ਉਥੋਂ ਦੀ ਵਧੇਰੇ ਠੰਡ ਵੀ ਆਪ ਦੇ ਸਰੀਰ ਨੂੰ ਠੀਕ ਨਾ ਬੈਠੀ। ਹਾਲਤ ਦਿਨੋਂ ਦਿਨ ਵਿਗੜਦੀ ਗਈ। ਆਪ ਜਦ ਅਸਲੋਂ ਨਿਰਬਲ ਹੋ ਗਏ ਤਾਂ 14 ਜੁਲਾਈ 1942 ਨੂੰ ਅਚਾਨਕ ਹੀ ਆਪ ਨੂੰ ਜੇਲ੍ਹ ਤੋਂ ਬਾਹਰ ਕੱਢ ਕੇ ਕਹਿ ਦਿੱਤਾ ਕਿ ਤੁਸੀਂ ਰਿਹਾਅ ਹੋ। ਸਰੀਰਕ ਕਮਜ਼ੋਰੀ ਕਾਰਨ ਆਪ ਲਈ ਦੋ ਕਦਮ ਚਲਣਾ ਵੀ ਔਖਾ ਸੀ। ਆਪ ਨਿਢਾਲ ਜਿਹੇ ਹੋ ਕੇ ਜੇਲ੍ਹ ਦੇ ਬੂਹੇ ਅੱਗੇ ਹੀ ਲੇਟ ਗਏ। ਇਸ ਬਾਰੇ ਸਥਾਨਕ ਕਾਂਗਰਸ ਦੇ ਦਫ਼ਤਰ ਵਿਚ ਪਤਾ ਲੱਗਾ ਤਾਂ ਦੇਸ਼ ਭਗਤ ਸ੍ਰੀਮਤੀ ਸਰਲਾ ਦੇਵੀ ਅਤੇ ਉਨ੍ਹਾਂ ਦੇ ਪਤੀ ਕਾਰ ਦਾ ਪ੍ਰਬੰਧ ਕਰਕੇ ਆਪ ਨੂੰ ਕਾਂਗੜੇ ਲੈ ਗਏ। ਕੁਝ ਦੁਆ ਬੂਟੀ ਕੀਤੀ ਅਤੇ ਫਿਰ ਇਕ ਦੋ ਆਦਮੀ ਨਾਲ ਘੱਲ ਕੇ ਆਪ ਨੂੰ ਅੰਮ੍ਰਿਤਸਰ ਪਹੁੰਚਾ ਦਿੱਤਾ ਗਿਆ। ਇਥੋਂ ਇਨ੍ਹਾਂ ਦੇ ਪ੍ਰੇਮੀ ਆਪ ਨੂੰ ਤਰਨ ਤਾਰਨ ਲੈ ਗਏ ਤੇ ਉਥੇ ਇਲਾਜ ਆਰੰਭ ਕੀਤਾ ਗਿਆ। ਸਿਹਤ ਕੁਝ ਠੀਕ ਹੋਈ ਤਾਂ ਆਪ ਫਿਰ,"ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ" ਦੇ ਕੰਮ ਵਿਚ ਰੁਝ ਗਏ।

ਆਖਿਰ 15 ਅਗਸਤ 1947 ਨੂੰ ਦੇਸ਼ ਤਾਂ ਆਜ਼ਾਦ ਹੋ ਗਿਆ। ਪਰੰਤੂ ਦੇਸ਼ ਵੰਡ ਦੇ ਕਾਰਨ ਥਾਂ ਥਾਂ ਫਿਰਕੂ ਫਸਾਦ ਆਰੰਭ ਹੋ ਗਏ। ਇਨ੍ਹਾਂ ਨੂੰ ਵੇਖ ਕੇ ਬਾਬਾ ਜੀ ਫਿਰ ਮੈਦਾਨ ਵਿਚ ਕੁੱਦ ਪਏ ਅਤੇ ਫ਼ਸਾਦ ਰੋਕਣ ਲਈ ਆਪ ਨੇ ਆਪਣਾ ਪੂਰਾ ਤਾਣ ਲਾ ਦਿੱਤਾ। ਆਪ ਨੇ ਇਲਾਕੇ ਦੇ ਲੋਕਾਂ ਨੂੰ ਹੋਕਾ ਦਿੱਤਾ, "ਆਜ਼ਾਦੀ ਦਾ ਸ਼ੁੱਭ ਦਿਹਾੜਾ ਆ ਗਿਆ ਹੈ, ਸਾਨੂੰ ਦੁਸ਼ਮਣ ਦੇ ਹੱਥੀਂ ਚੜ੍ਹ ਕੇ ਗੁੰਡਾ ਗ਼ਰਦੀ ਨਹੀਂ ਕਰਨੀ ਚਾਹੀਦੀ ਸਗੋਂ ਇਸ ਨੂੰ ਰੋਕਣ ਲਈ ਦਿਨ ਰਾਤ ਇਕ ਕਰ ਦੇਣਾ ਚਾਹੀਦਾ ਹੈ।" ਆਪ ਨੇ ਆਪਣੇ ਪਿੰਡ ਦੇ ਮੁਸਲਮਾਨਾਂ ਉੱਤੇ ਉੱਕਾ ਸਖ਼ਤੀ ਨਾ ਹੋਣ ਦਿੱਤੀ। ਮਾਰਚ 1948 ਵਿਚ ਕਾਂਗਰਸ ਸਰਕਾਰ ਨੇ ਸ. ਸੋਹਣ ਸਿੰਘ ਭਕਨਾ, ਸ. ਸੋਹਣ ਸਿੰਘ ਜੋਸ਼, ਆਦਿ ਕਮਿਊਨਿਸਟ ਲੀਡਰਾਂ ਨੂੰ ਗ੍ਰਿਫ਼ਤਾਰ ਕਰਕੇ ਯੋਲ ਕੈਂਪ ਜੇਲ੍ਹ ਭੇਜ ਦਿੱਤਾ। ਉਸ ਜੇਲ੍ਹ ਦੇ ਅਧਿਕਾਰੀਆਂ ਦਾ ਵਰਤਾਉ ਤੇ ਰੋਟੀ ਆਦਿ ਦਾ ਪ੍ਰਬੰਧ ਅੰਗਰੇਜ਼ਾਂ ਨਾਲੋਂ ਵੀ ਨਿਕੰਮਾ ਸੀ। ਇਸ ਉੱਤੇ ਰੋਸ ਵਜੋਂ ਕਮਿਊਨਿਸਟ ਲੀਡਰਾਂ ਨੇ ਜੇਲ੍ਹ ਵਿਚ ਭੁੱਖ ਹੜਤਾਲ ਕਰ ਦਿੱਤੀ ਅਤੇ ਇਹ ਹੜਤਾਲ 27-28 ਦਿਨ ਚਲਦੀ ਰਹੀ। ਜਦ ਹੜਤਾਲ ਬਾਰੇ ਬਾਬਾ ਜੀ ਨੂੰ ਪਤਾ ਲੱਗਾ ਤਾਂ ਉਹ ਸਿੱਧੇ ਪੰਡਿਤ ਨਹਿਰੂ ਨੂੰ ਜਾ ਮਿਲੇ ਤੇ ਕਿਹਾ:

"ਜਿੰਨ੍ਹਾਂ ਲੋਕਾਂ ਨੇ ਦੇਸ਼ ਦੀ ਖ਼ਾਤਰ ਆਪਣਾ ਸਭ ਕੁਝ ਵਾਰ ਦਿੱਤਾ, ਜਿੰਨਾਂ ਨੇ ਤੁਹਾਡੀਆਂ ਜੜ੍ਹਾਂ ਲਾਈਆਂ, ਅੱਜ ਆਜ਼ਾਦੀ ਦੇ ਬਾਦ ਉਨ੍ਹਾਂ ਹੀ ਲੋਕਾਂ ਦੇ ਹੱਢ ਜੇਲ੍ਹਾਂ ਵਿਚ ਰੋਲੇ ਜਾ ਰਹੇ ਹਨ। ਕੀ ਇਹੋ ਹੈ, ਤੁਹਾਡਾ ਇਨਸਾਫ਼ ? ਕੀ ਇਹੋ ਹੈ, ਸਾਡੀ ਕੌਮੀ ਹਕੂਮਤ ?"

ਅੱਗੋਂ ਪਡਿੰਤ ਨਹਿਰੂ ਨੇ ਪੁੱਛਿਆ, "ਬਾਬਾ ਜੀ ਮੈਨੂੰ ਤਾਂ ਕੋਈ ਪਤਾ ਨਹੀਂ, ਸਾਰੀ

ਗੱਲ ਦੱਸੋ।" ਬਾਬਾ ਜੀ ਨੇ ਪੰਡਿਤ ਜੀ ਨੂੰ ਸਾਰੀ ਗੱਲ ਸਪਸ਼ਟ ਕਰ ਦਿੱਤੀ ਤੇ ਇੰਸਾਫ਼ ਦਾ ਬਚਨ ਲੈ ਕੇ ਮੁੜੇ। ਇਸ ਤੋਂ ਤਿੰਨ ਚਾਰ ਦਿਨ ਬਾਅਦ ਸਾਰੇ ਸਾਥੀ ਰਿਹਾਅ ਕਰ ਦਿੱਤੇ ਗਏ ਤੇ ਉਨ੍ਹਾਂ ਭੁੱਖ ਹੜਤਾਲ ਤੋੜ ਦਿੱਤੀ।

ਦੇਸ਼ ਭਗਤ ਯਾਦਗਾਰ ਬਨਾਉਣ ਦਾ ਫ਼ੈਸਲਾ ਵੀ ਸਭ ਤੋਂ ਪਹਿਲਾਂ "ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ" ਨੇ 2 ਜੂਨ 1938 ਨੂੰ ਆਪਣੀ ਇਕ ਮੀਟਿੰਗ ਵਿਚ ਕੀਤਾ ਸੀ। ਉਸ ਫ਼ੈਸਲੇ ਮੁਤਾਬਕ ਇਕ ਯਾਦਗਾਰ ਬੋਰਡ ਬਣਾਇਆ ਗਿਆ ਤੇ ਬਾਬਾ ਵਿਸਾਖਾ ਸਿੰਘ ਨੂੰ ਸਰਬ ਸਮੰਤੀ ਨਾਲ ਇਸ ਦਾ ਪ੍ਰਧਾਨ ਥਾਪਿਆ ਗਿਆ। ਇਸ ਯਾਦਗਾਰ ਨੂੰ ਸਥਾਪਿਤ ਕਰਨ ਦੇ ਕੰਮ ਨੂੰ ਤੇਜ ਕਰਨ ਲਈ 9 ਦਸੰਬਰ 1958 ਨੂੰ "ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ" ਦੀ ਬਾਬਾ ਵਿਸਾਖਾ ਸਿੰਘ ਦੀ ਪ੍ਰਧਾਨਗੀ ਵਿਚ ਮੀਟਿੰਗ ਹੋਈ। ਇਕ ਯਾਦਗਾਰ ਕਮੇਟੀ ਬਣਾਈ ਗਈ। ਉਸ ਵਿਚੋਂ ਗਵਰਨਿੰਗ ਕੌਂਸਲ ਤੇ ਟ੍ਰਸਟ ਬਣਾਇਆ ਗਿਆ। ਬਾਬਾ ਵਿਸਾਖਾ ਸਿੰਘ ਗਵਰਨਿੰਗ ਕੌਂਸਲ ਦੇ ਪ੍ਰਧਾਨ ਤੇ ਟ੍ਰਸਟੀ ਥਾਪੇ ਗਏ। ਵੰਡ ਤੋਂ ਪਹਿਲਾਂ ਇਹ ਯਾਦਗਾਰ ਅੰਮ੍ਰਿਤਸਰ ਬਣਾਉਣ ਦਾ ਵਿਚਾਰ ਸੀ ਪ੍ਰੰਤੂ ਦੇਸ਼ ਵੰਡ ਪਿਛੋਂ ਅੰਮ੍ਰਿਤਸਰ ਨੂੰ ਹੱਦ ਦੇ ਲਾਗੇ ਅਤੇ ਪੰਜਾਬ ਦੇ ਅਸਲੋਂ ਇਕ ਕੋਨੇ ਵਿਚ ਸਮਝ ਕੇ, ਇਸ ਯਾਦਗਾਰ ਨੂੰ ਅੰਮ੍ਰਿਤਸਰ ਦੀ ਬਜਾਏ ਜਲੰਧਰ ਕਾਇਮ ਕਰਨ ਦਾ ਫ਼ੈਸਲਾ ਹੋਇਆ। ਜਿਥੇ ਹੁਣ ਇਹ ਯਾਦਗਾਰ ਹਾਲ ਵੀ ਕਾਇਮ ਹੋ ਚੁੱਕਾ ਹੈ।

ਲੰਮੀ ਬੀਮਾਰੀ ਦੇ ਕਾਰਨ ਆਪ ਦੀ ਸਿਹਤ ਦਿਨੋਂ ਦਿਨ ਕਮਜ਼ੋਰ ਹੁੰਦੀ ਗਈ। ਬਾਹਰ ਅੰਦਰ ਜਾਣ ਤੇ ਵਧੇਰੇ ਤੁਰਨ ਫਿਰਨ ਤੋਂ ਡਾਕਟਰਾਂ ਨੇ ਰੋਕ ਦਿੱਤਾ। ਆਪ ਹੁਣ ਵਧੇਰੇ ਆਪਣੇ ਪਿੰਡ ਜਾਂ ਤਰਨ ਤਾਰਨ ਮਾਸਟਰ ਈਸ਼ਰ ਸਿੰਘ ਕੋਲ ਨਿਵਾਸ ਰੱਖਦੇ ਸਨ। ਗਰਮੀ ਦੇ ਮੌਸਮ ਵਿਚ ਕਦੇ ਕਦੇ ਡਾਕਟਰੀ ਸਲਾਹ ਮੁਤਾਬਕ ਕੁਝ ਦਿਨਾਂ ਲਈ ਕਿਸੇ ਪਹਾੜ ਉੱਤੇ ਚਲੇ ਜਾਂਦੇ ਜਾਂ ਆਪਣੇ ਪ੍ਰੇਮੀਆਂ ਦੇ ਸੱਦੇ ਉੱਤੇ ਡਲਹੌਜੀ, ਨੈਨੀਤਾਲ ਆਦਿ ਥਾਵਾਂ ਉੱਤੇ ਜਾ ਟਿਕਦੇ। ਆਪ ਵਧੇਰਾ ਸਮਾਂ ਭਜਨ ਬੰਦਗੀ ਵਿਚ ਲੰਘਾਉਂਦੇ। ਬਾਬਾ ਜੀ ਦੇ ਪੈਰ ਦਾ ਜ਼ਖਮ ਕਾਫੀ ਦੇਰ ਤੋਂ ਖਰਾਬ ਹੋ ਚੁੱਕਾ ਸੀ। ਆਮ ਆਦਮੀ ਤਾਂ ਆਖਰੀ ਹਾਲਤ ਨੂੰ ਵੇਖਣ ਦੀ ਹਿੰਮਤ ਹੀ ਨਹੀਂ ਸੀ ਕਰ ਸਕਦਾ। ਜੇ ਕਿਤੇ ਵੇਖ ਲੈਂਦਾ ਤਾਂ ਉਸ ਨੂੰ ਕਾਂਬਾ ਛਿੜੇ ਬਿਨਾਂ ਨਹੀਂ ਸੀ ਰਹਿ ਸਕਦਾ। ਇਸ ਸਮੇਂ ਸ. ਜੋਗਿੰਦਰ ਸਿੰਘ ਜੋਗੀ ਅਤੇ ਬਾਬਾ ਜੀ ਦੇ ਕੁਝ ਹੋਰ ਪ੍ਰੇਮੀਆਂ ਨੇ ਪੂਰੇ ਸਿਦਕ ਨਾਲ ਆਪ ਦੀ ਸੇਵਾ ਕੀਤੀ। ਬਾਬਾ ਜੀ ਆਪਣੇ ਪ੍ਰੇਮੀਆਂ ਨੂੰ ਅਕਸਰ ਇਹ ਉਪਦੇਸ਼ ਦਿਆ ਕਰਦੇ ਸਨ:

"ਭਾ ! ਨਾਮ ਸਿਮਰਨ ਦਾ ਬੜਾ ਪ੍ਰਤਾਪ ਹੈ, ਨਾਮ ਜੱਪਣ ਵਿਚ ਮਹਾਂ ਸੁਖ ਮਿਲਦਾ ਹੈ। ਨਾਮ ਜਪਿਆ ਕਰੋ। ਸਤਿਗੁਰੂ ਸੱਚੇ ਪਾਤਸ਼ਾਹ ਭਲਾ ਕਰਨਗੇ।"

ਅੰਤ ਬੀਮਾਰੀ ਦਾ ਬਹੁਤ ਜ਼ੋਰ ਪੈ ਜਾਣ ਉੱਤੇ 5 ਦਸੰਬਰ 1957 ਨੂੰ ਅੰਮ੍ਰਿਤ ਵੇਲੇ ਤਰਨ ਤਾਰਨ ਵਿਚ ਆਪ ਦੇ ਸਵਾਸ ਪੂਰੇ ਹੋ ਗਏ। ਆਪ ਦੇ ਪ੍ਰੇਮੀਆਂ ਦੁਆਰਾ ਆਪਦੀ ਮ੍ਰਿਤਕ ਦੇਹ ਫੁੱਲਾਂ ਨਾਲ ਲੱਦੀ ਹੋਈ ਤਰਨਤਾਰਨ ਤੋਂ ਦਦੇਹਰ ਪਿੰਡ ਲਿਜਾਈ ਗਈ ਅਤੇ ਸੰਬੰਧੀਆਂ ਤੇ ਹਜ਼ਾਰਾਂ ਸ਼ਰਧਾਲੂਆਂ ਦੀਆਂ ਨਜ਼ਰਾਂ ਦੇ ਸਾਮ੍ਹਣੇ ਆਪ ਦੀ ਦੇਹ ਦਾ ਅੰਤਿਮ ਸਸਕਾਰ ਕੀਤਾ ਗਿਆ। ਆਪ ਜੀ ਦੇ ਭੋਗ ਸਮੇਂ ਆਪ ਦੇ ਪ੍ਰੇਮੀ, ਪੰਜਾਬ ਦੇ ਵੱਡੇ ਵੱਡੇ ਲੀਡਰ ਤੇ ਦੇਸ਼ ਭਗਤ ਦਦੇਹਰ ਪੁੱਜੇ ਤੇ ਉਨ੍ਹਾਂ ਬਾਬਾ ਜੀ ਨੂੰ ਆਪਣੀਆਂ ਸ਼ਰਧਾਂਜਲੀਆਂ ਭੇਂਟ ਕੀਤੀਆਂ।

## ਆਧਾਰ ਪੁਸਤਕ ਸੂਚੀ


1. ਸੇਵਾ ਸਿੰਘ 'ਸੇਵਕ', ਗਿ., ਪੰਜ ਹੀਰੇ, ਪ੍ਰਕਾਸ਼ਕ : ਡਾ. ਸੇਵਾ ਸਿੰਘ, ਤਰਨ ਤਾਰਨ, 1972.
2. ਸੋਹਣ ਸਿੰਘ ਭਕਨਾ, ਬਾਬਾ, ਜੀਵਨ ਸੰਗ੍ਰਾਮ, ਯੁਵਕ ਕੇਂਦਰ, ਰਾਜਿੰਦਰ ਨਗਰ,

ਜਲੰਧਰ, 1969.
3. **ਹੰਸ ਉਡਾਰੀਆਂ**, (ਸੰਪ. ਜੋਗਿੰਦਰ ਸਿੰਘ "ਜੋਗੀ") ਪ੍ਰਕਾਸ਼ਕ : ਸੰਪਾਦਕ, ਤਰਨ ਤਾਰਨ, ਮਿਤੀਹੀਣ।
4. **ਹੰਸ ਸਰਵਰ** (ਸੰਪ. ਸੰਤ ਹਰਭਜਨ ਸਿੰਘ "ਰਜ"), ਅੰਮ੍ਰਿਤ ਪ੍ਰਚਾਰ ਸੰਗਤ, ਮਿਲਣ ਦਾ ਪਤਾ : 49 ਵਿਜੈ ਨਗਰ, ਜਲੰਧਰ, 1970.
5. ਗੁਰਚਰਨ ਸਿੰਘ ਸਹਿੰਸਰਾ, **'ਗ਼ਦਰ ਪਾਰਟੀ ਦਾ ਇਤਿਹਾਸ'**, ਪਹਿਲਾ ਹਿੱਸਾ, ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ, 1969.
6. ਜਸਵੰਤ ਸਿੰਘ ਜੱਸ, ਡਾ., **ਦੇਸ਼ ਭਗਤ ਬਾਬੇ** , ਨਿਊ ਬੁਕ ਕਪੰਨੀ, ਜਲੰਧਰ, 1975.
7. **ਬਾਬਾ ਸੋਹਣ ਸਿੰਘ ਭਕਨਾ**, ਨਿਊ ਬੁਕ ਕੰਪਨੀ, ਜਲੰਧਰ, 1969.
8. ਜਗਜੀਤ ਸਿੰਘ, **ਗ਼ਦਰ ਪਾਰਟੀ ਲਹਿਰ**, ਪ੍ਰਕਾਸ਼ਕ : ਲੇਖਕ, ਸ਼ੌਕਰ ਸ਼ਾਹ ਰੋਡ, ਤਰਨ ਤਾਰਨ, ਮਿਲਣ ਦਾ ਪਤਾ : ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 1955.
9. **'ਦੇਸ਼ ਭਗਤ ਯਾਦਗਾਰ'** (ਪੰਫਲੈੱਟ), ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ, ਮਿਤੀਹੀਣ।
10. ਵਿਸਾਖਾ ਸਿੰਘ ਤੇ ਸਾਥੀ, **ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਦੀ ਅਪੀਲ**, ਦੇਸ਼ ਭਗਤ ਪਰਿਵਾਰ ਸਹਾਇਕਤਾ ਕਮੇਟੀ, ਅੰਮ੍ਰਿਤਸਰ, ਮਿਤੀਹੀਣ।
11. ਵਿਸਾਖਾ ਸਿੰਘ ਤੇ ਗੁਰਮੁਖ ਸਿੰਘ (ਬਾਬੇ), **'ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਦੀ ਰਿਪੋਰਟ'** (ਅਕਤੂਬਰ 1952 ਤੋਂ ਫ਼ਰਵਰੀ 1954 ਤਕ), ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ, ਜਲੰਧਰ, ਮਿਤੀਹੀਣ।

*42, ਗੁਰੂ ਤੇਗ ਬਹਾਦਰ ਨਗਰ,
ਡਾਕ. ਖਾਲਸਾ ਕਾਲਜ, ਅੰਮ੍ਰਿਤਸਰ। (ਪੰਜਾਬ, ਭਾਰਤ)
ਪਿਨ:- 143002



ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ
ਸੋ ਕਹੀਅਤ ਹੈ ਸੂਰਾ॥

(ਸ੍ਰੀ ਗੁਰੂ ਅਰਜਨ ਦੇਵ ਜੀ)



ਭਾਈ ਨਿਧਾਨ ਸਿੰਘ ਚੁੱਘਾ

## 10

# ਦੇਸ਼ ਭਗਤੀ, ਰਾਜਨੀਤੀ ਤੇ ਧਰਮ ਦਾ ਸੁਮੇਲ ਬਾਬਾ ਨਿਧਾਨ ਸਿੰਘ ਚੁੱਘਾ

- *ਡਾ. ਸੁਰਜੀਤ ਚੰਦਰ

ਬਾਲਕ ਨਿਧਾਨ ਸਿੰਘ ਚੁੱਘਾ ਦਾ ਜਨਮ ਭਾਈ ਸੁੰਦਰ ਸਿੰਘ ਦੇ ਘਰ ਮਾਤਾ ਨੰਦਾ ਦੀ ਕੁੱਖੋਂ ਪਿੰਡ ਚੁੱਘਾ ਕਲਾਂ ਤਹਿਸੀਲ ਜ਼ੀਰਾ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਈਸਵੀ ਸੰਨ 1854 ਦੇ ਲਗਭਗ ਹੋਇਆ। ਭਾਈ ਨਿਧਾਨ ਸਿੰਘ ਦੇ ਪਿਤਾ ਭਾਈ ਸੁੰਦਰ ਸਿੰਘ ਇਕ ਸਧਾਰਣ ਕਿਸਾਨ ਸਨ। ਚੁੱਘਾ ਕਲਾਂ ਸਾਰਾ ਮੱਲ੍ਹੀ ਗੋਤ ਦੇ ਜੱਟਾਂ ਦਾ ਪਿੰਡ ਹੈ। ਮਾਤਾ ਨੰਦਾ ਦੇ ਮਾਪੇ ਉਸ ਸਮੇਂ ਪਿੰਡ ਮਾਣੂਕੇ ਤਹਿਸੀਲ ਜਗਰਾਓਂ ਜ਼ਿਲ੍ਹਾ ਲੁਧਿਆਣਾ ਵਿਖੇ ਆਬਾਦ ਸਨ ਅਤੇ ਉਹਨਾਂ ਦਾ ਪਿਛਾ ਪਿੰਡ ਨੁਸ਼ਹਿਰਾ ਪੰਨੂਆਂ ਜ਼ਿਲ੍ਹਾ ਅੰਮ੍ਰਿਤਸਰ ਦਾ ਸੀ ਅਤੇ ਉਹ ਗੋਤ ਦੇ ਪੰਨੂ ਜੱਟ ਸਨ ਜੋ ਨਾਨਕੀ ਢੇਰੀ ਤੇ ਮਾਣੂਕੇ ਪਿੰਡ ਆ ਵਸੇ ਸਨ। ਮਾਤਾ ਨੰਦਾ ਸਬਰ, ਸੰਤੋਖ ਤੇ ਗੁਰਬਾਣੀ ਪਿਆਰ ਦਾ ਮੁਜੱਸਮਾ ਸਨ। ਪਿਤਾ ਕਿਰਤ ਕਰਨ ਵਾਲਾ, ਨਾਮ ਜਪਣ ਵਾਲਾ, ਸਿਦਕੀ, ਸਿਰੜੀ ਤੇ ਮਿਹਨਤੀ ਕਿਸਾਨ ਸੀ। ਅੱਗੇ ਚੱਲ ਕੇ ਇਹਨਾਂ ਸਭ ਦਾ ਪ੍ਰਭਾਵ ਬਾਲਕ ਨਿਧਾਨ ਸਿੰਘ ਤੇ ਪਿਆ ਅਤੇ ਉਸ ਦੀ ਸ਼ਖ਼ਸੀਅਤ ਵਿਚ ਮਾਤਾ-ਪਿਤਾ ਦੇ ਸਾਰੇ ਗੁਣ ਵੇਖਣ ਨੂੰ ਮਿਲੇ। ਪਰਿਵਾਰ ਵਿਚ ਭਾਈ ਉੱਤਮ ਸਿੰਘ ਆਪ ਤੋਂ ਵੱਡੇ ਸਨ ਅਤੇ ਭਗਵਾਨ ਸਿੰਘ, ਗਿਆਨ ਸਿੰਘ ਤੇ ਸ਼ਾਮ ਸਿੰਘ ਆਪ ਤੋਂ ਛੋਟੇ ਸਨ। ਦੋ ਭੈਣਾਂ ਸਨ- ਪਰੇਮੀ ਤੇ ਖ਼ੇਮੀ।

ਆਰਥਿਕ ਮੁਸ਼ਕਿਲਾਂ ਦਾ ਸ਼ਿਕਾਰ ਨੌਜਵਾਨ ਭਾਈ ਨਿਧਾਨ ਸਿੰਘ ਦੇ ਪਰਿਵਾਰ ਨੇ ਪਰਿਵਾਰਕ ਤੌਰ 'ਤੇ ਫ਼ੈਸਲਾ ਲਿਆ ਕਿ ਉੱਤਮ ਸਿੰਘ ਨੂੰ ਬਾਹਰ ਭੇਜ ਦਿੱਤਾ ਜਾਵੇ। ਉਹਨਾਂ ਦਿਨਾਂ ਵਿਚ ਪਿੰਡ 'ਚੋਂ ਕੁਝ ਨੌਜਵਾਨ ਸ਼ੰਘਾਈ (ਚੀਨ) ਜਾ ਰਹੇ ਸਨ, ਸੋ ਭਾਈ ਉੱਤਮ ਸਿੰਘ ਭੀ ਉਹਨਾਂ ਨਾਲ ਤਿਆਰ ਹੋ ਗਿਆ। ਵੱਡੇ ਭਰਾ ਦੇ ਬਾਹਰ ਚਲੇ ਜਾਣ ਪਿਛੋਂ ਪਰਿਵਾਰ ਦੀ ਸਾਰੀ ਜ਼ਿੰਮੇਵਾਰੀ ਭਾਈ ਨਿਧਾਨ ਸਿੰਘ ਉੱਪਰ ਆ ਗਈ, ਕਿਉਂ ਜੋ ਭਾਈ ਸੁੰਦਰ ਸਿੰਘ ਆਪਣੀ ਕਬੀਲਦਾਰੀ ਦੇ ਰੁਝੇਵੇਂ ਛੱਡ ਕੇ ਭਜਨ ਬੰਦਗੀ ਕਰਨ ਲੱਗ ਪਏ ਸਨ। ਭੈਣਾਂ ਵਿਆਹ ਦਿੱਤੀਆਂ ਗਈਆਂ ਸਨ। ਭਾਈ ਉੱਤਮ ਸਿੰਘ ਦੀ ਕਮਾਈ ਨੇ ਪਰਿਵਾਰ ਦੇ ਆਰਥਿਕ ਬੋਝ ਨੂੰ ਹੌਲਾ ਕਰ ਦਿੱਤਾ ਸੀ। ਇਸ ਤਰ੍ਹਾਂ ਜਦ ਬਾਹਰਲਾ ਪੈਸਾ ਘਰ ਵਿਚ ਆ ਕੇ ਜਦ ਹੱਥ ਥੋੜ੍ਹਾ ਸੌਖਾ ਹੋਇਆ ਤਾਂ ਭਾਈ ਨਿਧਾਨ ਸਿੰਘ ਦੇ ਦਿਲ ਵਿਚ ਭੀ ਬਦੇਸ਼ ਜਾਣ ਦੀ ਇੱਛਾ ਜਾਗ ਪਈ। ਭਾਈ ਉੱਤਮ ਸਿੰਘ ਭੀ ਭਾਈ ਨਿਧਾਨ ਸਿੰਘ ਦੇ ਇਸ ਫ਼ੈਸਲੇ ਤੋਂ ਬੜਾ ਖੁਸ਼ ਹੋਇਆ ਕਿਉਂਕਿ ਉਹ ਆਪ ਭੀ ਇਸ ਯਤਨ ਵਿਚ ਸੀ। ਉਸ ਨੇ ਨਾ ਕੇਵਲ ਭਾਈ ਨਿਧਾਨ ਸਿੰਘ ਦੇ ਫ਼ੈਸਲੇ ਦੀ ਪ੍ਰੋੜਤਾ ਕੀਤੀ ਬਲਕਿ ਪੈਸੇ ਦਾ ਪ੍ਰਬੰਧ ਵੀ ਕਰ ਦਿੱਤਾ। ਖ਼ਤ ਆਉਣ 'ਤੇ

ਭਾਈ ਨਿਧਾਨ ਸਿੰਘ ਨੇ ਤਿਆਰੀ ਆਰੰਭ ਕਰ ਦਿੱਤੀ ਅਤੇ ਭਰਾਵਾਂ ਨੂੰ ਘਰ ਦੀ ਸੌਂਪਣੀ ਕਰਕੇ, ਪਿਤਾ ਨੂੰ ਘਰ ਦੇ ਕੰਮ ਤੋਂ ਸੁਰਖਰੂ ਰੱਖਣ ਅਤੇ ਭਾਈ ਭਗਵਾਨ ਸਿੰਘ ਨੂੰ ਵੀ ਜਲਦੀ ਹੀ ਮੰਗਵਾਉਣ ਦੀ ਪੱਕੀ ਕਰਕੇ ਪਰਿਵਾਰ ਤੋਂ ਵਿਦਾਈ ਲਈ। ਪਰਿਵਾਰ ਦਾ ਦੂਸਰਾ ਲਾਡਲਾ ਜਦ ਵਿਦਾ ਹੋ ਰਿਹਾ ਸੀ ਤਾਂ ਹਰ ਕੋਈ ਮਨ ਤਕੜਾ ਕਰਕੇ ਜਿਥੇ ਭਾਈ ਨਿਧਾਨ ਸਿੰਘ ਨੂੰ ਦਿਲਾਸਾ ਦਿੰਦਾ ਸੀ, ਉਥੇ ਦਿਲਾਸੇ ਭਰੇ ਬੋਲ ਉਹਨਾਂ ਦੇ ਆਪਣੇ ਲਈ ਭੀ ਢਾਰਸ ਸਨ। ਸਭ ਦੇ ਦਿਲ ਵਿਚ ਇਹ ਹੀ ਸੀ ਕਿ ਨੌਜਵਾਨ ਨਿਧਾਨ ਸਿੰਘ ਕਮਾਈ ਕਰਨ ਜਾ ਰਿਹਾ ਹੈ, ਕਿਹੜੀ ਕਮਾਈ ਕਰੇਗਾ ਕਿਸੇ ਨੂੰ ਅਚੇਤ-ਸੁਚੇਤ ਤੌਰ ਤੇ ਪਤਾ ਨਹੀਂ ਸੀ।

ਇਸ ਤਰ੍ਹਾਂ ਭਾਈ ਨਿਧਾਨ ਸਿੰਘ ਵੱਡੇ ਭਰਾ ਭਾਈ ਉੱਤਮ ਸਿੰਘ ਪਾਸ ਸ਼ੰਘਾਈ (ਚੀਨ) ਪਹੁੰਚ ਗਏ। ਉਸ ਸਮੇਂ ਭਾਈ ਨਿਧਾਨ ਸਿੰਘ ਚੜ੍ਹਦੀ ਜਵਾਨੀ ਵਿਚ ਸੀ ਅਤੇ 20-22 ਸਾਲ ਦਾ ਭਰਵਾਂ ਗੱਭਰੂ ਸੀ। ਛੋਟੇ ਭਰਾ ਭਗਵਾਨ ਸਿੰਘ ਨਾਲ ਕੀਤੇ ਵਾਅਦੇ ਅਨੁਸਾਰ ਉਸ ਨੂੰ ਵੀ ਸ਼ੰਘਾਈ ਸੱਦ ਲਿਆ। ਉਥੇ ਤਿੰਨਾਂ ਭਰਾਤਾਂ ਨੇ ਦੱਬ ਕੇ ਕੰਮ ਕੀਤਾ ਅਤੇ ਪਰਿਵਾਰ ਨੂੰ ਆਰਥਿਕ ਤੌਰ ਤੇ ਹਰ ਤਰ੍ਹਾਂ ਸੁਰਖ਼ਰੂ ਕਰ ਦਿੱਤਾ। ਵਾਤਾਵਰਣ, ਦੇਸ਼ ਤੇ ਲੋਕ ਨਵੇਂ ਹੋਣ ਕਰਕੇ ਭਾਈ ਨਿਧਾਨ ਸਿੰਘ ਨੂੰ ਥੋੜ੍ਹਾ ਓਪਰਾ-ਓਪਰਾ ਤਾਂ ਲੱਗਾ ਪਰੰਤੂ ਪਿਛਲੀਆਂ ਮਜਬੂਰੀਆਂ ਨੇ ਉਸ ਨੂੰ ਅੱਗੇ ਵੱਧਣ ਲਈ ਪ੍ਰੇਰਨਾ ਦਿੱਤੀ, ਫ਼ਲਸਰੂਪ ਉਸ ਨੇ ਸਭ ਸਮੱਸਿਆਵਾਂ ਨੂੰ ਸਰ ਕਰਨ ਦੀ ਠਾਨ ਲਈ। ਨੌਕਰੀ ਪ੍ਰਾਪਤ ਕਰਨ ਲਈ ਭਾਈ ਨਿਧਾਨ ਸਿੰਘ ਅੱਗੇ ਭਾਸ਼ਾ ਦਾ ਸਵਾਲ ਆ ਖੜ੍ਹਾ ਹੋਇਆ ਪਰੰਤੂ ਉਹ ਤੇਜ਼-ਤਰਾਰ ਤੇ ਹੁਸ਼ਿਆਰ-ਬੁੱਧੀ ਦਾ ਮਾਲਕ ਸੀ, ਇਸ ਲਈ ਚੀਨੀ ਭਾਸ਼ਾ ਸਿੱਖਣੀ ਉਸ ਲਈ ਮੁਸ਼ਕਿਲ ਨਹੀਂ ਸੀ। ਭਾਈ ਉੱਤਮ ਸਿੰਘ ਨੇ ਜਾਂਦਿਆਂ ਹੀ ਚੀਨੀ ਭਾਸ਼ਾ ਦਾ ਗਿਆਨ ਲੈਣਾ ਸ਼ੁਰੂ ਕਰ ਦਿੱਤਾ ਸੀ। ਭਾਈ ਉੱਤਮ ਸਿੰਘ ਦੇ ਯਤਨ ਕਰਕੇ ਆਪ ਨੂੰ ਨੌਕਰੀ ਇਸ ਸੂਰਤ 'ਤੇ ਮਿਲੀ ਕਿ ਅਗਰ ਭਾਈ ਨਿਧਾਨ ਸਿੰਘ ਤਿੰਨ ਮਹੀਨੇ ਅੰਦਰ-ਅੰਦਰ ਚੀਨੀ ਭਾਸ਼ਾ ਬੋਲਣ ਯੋਗ ਹੋ ਜਾਏਗਾ ਤਾਂ ਨੌਕਰੀ ਪੱਕੀ ਕਰ ਦਿੱਤੀ ਜਾਏਗੀ, ਨਹੀਂ ਤਾਂ ਹਟਾ ਦਿੱਤਾ ਜਾਏਗਾ। ਨੌਕਰੀ ਕਿਹੜਾ ਦਫ਼ਤਰੀ ਕਲਰਕ ਦੀ ਸੀ, ਪਹਿਰੇਦਾਰ ਦੀ ਨੌਕਰੀ ਸੀ, ਇਸ ਲਈ ਥੋੜ੍ਹੇ ਯਤਨਾਂ ਨਾਲ ਹੀ ਭਾਈ ਨਿਧਾਨ ਸਿੰਘ ਨੇ ਗੁਜ਼ਾਰੇ ਯੋਗ ਚੀਨੀ ਭਾਸ਼ਾ ਸਿੱਖ ਲਈ। ਇਸ ਤਿੰਨ ਮਹੀਨੇ ਦੇ ਸਮੇਂ ਵਿਚ ਹੀ ਉਹ ਚੀਨੀ ਭਾਸ਼ਾ ਬੋਲਣ ਤੇ ਸਮਝਣ ਵਿਚ ਤਾਕ ਹੋ ਗਿਆ। ਚੀਨੀ ਮਾਲਕ ਵੀ ਹੈਰਾਨ ਸੀ ਕਿ ਇਕ ਪੇਂਡੂ ਤੇ ਸਿੱਧਾ ਸਾਧਾ ਨੌਜਵਾਨ ਇਨੇ ਥੋੜ੍ਹੇ ਸਮੇਂ ਵਿਚ ਬੋਲੀ ਸਿੱਖ ਜਾਏਗਾ। ਬੋਲੀ ਸਿੱਖਣ ਦੇ ਨਾਲ-ਨਾਲ ਭਾਈ ਨਿਧਾਨ ਸਿੰਘ ਦੇ ਕੰਮ ਨੇ ਭੀ ਚੀਨੀ ਮਾਲਕ ਨੂੰ ਪ੍ਰਭਾਵਿਤ ਕੀਤਾ। ਤਿੰਨ ਮਹੀਨੇ ਦੀ ਪਰਖ਼ ਪਿਛੋਂ ਮਾਲਕ ਨੇ ਨਾ ਕੇਵਲ ਨੌਕਰੀ ਹੀ ਪੱਕੀ ਕੀਤੀ ਬਲਕਿ ਤਨਖਾਹ ਵੀ ਵਧਾ ਦਿੱਤੀ। ਹੌਲੀ-ਹੌਲੀ ਮਾਲਕ ਦਾ ਵਿਸ਼ਵਾਸ ਭਾਈ ਨਿਧਾਨ ਸਿੰਘ 'ਤੇ ਵੱਧਦਾ ਗਿਆ ਅਤੇ ਉਹ ਵਪਾਰ ਵਿਚ ਵੀ ਭਾਈ ਜੀ ਤੋਂ ਰਾਇ ਲੈਣ ਲੱਗ ਪਿਆ। ਤਿੰਨ ਸਾਲ ਵਿਚ ਭਾਈ ਨਿਧਾਨ ਸਿੰਘ ਨੇ ਇਥੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਥਾਪਿਤ ਕਰ ਲਿਆ।

ਸ਼ੰਘਾਈ ਇਥੇ ਭਾਈ ਨਿਧਾਨ ਸਿੰਘ ਨੇ ਆਟਾ ਪੀਸਣ ਦਾ ਕੰਮ ਸ਼ੁਰੂ ਕਰ ਲਿਆ ਸੀ। ਆਟੇ ਵਿਚੋਂ ਆਏ ਦਿਨ ਚੰਗੀ ਕਮਾਈ ਹੋਣ ਲੱਗ ਪਈ ਸੀ। ਦੇਸ਼, ਪੰਜਾਬ ਜਾਂ ਪਿੰਡਾਂ ਤੋਂ ਜਦ ਭੀ ਕੋਈ ਸ਼ੰਘਾਈ ਆਉਂਦਾ ਤਾਂ ਭਾਈ ਨਿਧਾਨ ਸਿੰਘ ਉਸ ਨੂੰ ਟਿਕਾਣਾ ਦਿੰਦਾ ਅਤੇ ਰੋਟੀ-ਪਾਣੀ ਦੀ ਯਥਾ ਸੰਭਵ ਸਹਾਇਤਾ ਵੀ ਕਰਦਾ। ਜੇ ਸੰਭਵ ਹੋ ਸਕਦਾ ਤਾਂ ਉਸ ਨੂੰ ਕਿਸੇ ਕੰਮ

'ਤੇ ਵੀ ਲਗਵਾ ਦਿੱਤਾ ਜਾਂਦਾ। ਭਾਈ ਨਿਧਾਨ ਸਿੰਘ ਦੀ ਇਸ ਖੁਲ੍ਹ-ਦਿਲੀ, ਨੇਕਨਾਮੀ ਅਤੇ ਫਰਾਖ਼ਦਿਲੀ ਕਰਕੇ ਬਹੁਤ ਸਾਰੇ ਭਾਰਤੀ ਵਿਸ਼ੇਸ਼ ਕਰਕੇ ਪੰਜਾਬੀ ਵੀਰ ਇਹਨਾਂ ਦੇ ਸੰਪਰਕ ਵਿਚ ਆਏ। ਇਸ ਕਰਕੇ ਸ਼ੰਘਾਈ ਵੱਸਦੇ ਭਾਰਤੀ ਖਾਸ ਕਰਕੇ ਪੰਜਾਬੀਆਂ ਦੀ ਤਾਂ ਆਪ ਜ਼ਿੰਦ-ਜਾਨ ਸਨ। ਪੇਂਡੂ ਕਮਾਈਆਂ ਦਾ ਤਾਂ ਅੱਡਾ ਹੀ ਭਾਈ ਨਿਧਾਨ ਸਿੰਘ ਦਾ ਘਰ ਸੀ ਅਤੇ ਭਾਈ ਨਿਧਾਨ ਸਿੰਘ ਹੁਰਾਂ ਭੀ ਕਦੇ ਮੱਥੇ ਵੱਟ ਨਹੀਂ ਸੀ ਪਾਇਆ। ਭਾਈ ਨਿਧਾਨ ਸਿੰਘ ਪੂਰਨ ਗੁਰੂ ਸਿੱਖ ਤੇ ਨਿਤ ਨੇਮੀ ਸਨ। ਉਹ ਕਿਰਤ ਕਰਨ, ਨਾਮ ਜਪਣ ਤੇ ਵੰਡ ਛੱਕਣ ਵਿਚ ਵਿਸ਼ਵਾਸ ਰੱਖਦੇ ਸਨ। ਉਹ ਹਮੇਸ਼ਾ 'ਸਰਬਤ ਦਾ ਭਲਾ' ਮੰਗ ਕੇ ਗੁਰਬਾਣੀ ਦਾ ਇਹ ਵਾਕ ਉਚਾਰਦੇ ਰਹਿੰਦੇ ਸਨ।

'ਘਾਲਿ ਖਾਇ ਕਿਛ ਹਥੋਂ ਦੇਇ॥
ਨਾਨਕ ਰਾਹ ਪਛਾਣੇ ਸੇਇ॥'

ਸ਼ੰਘਾਈ ਰਹਿੰਦਿਆਂ ਭਾਈ ਨਿਧਾਨ ਸਿੰਘ ਇਕ 'ਮੈਹਗੀ' ਨਾਂ ਦੀ ਚੀਨੀ ਔਰਤ ਦੇ ਸੰਪਰਕ ਵਿਚ ਆਏ ਅਤੇ ਹੌਲੀ-ਹੌਲੀ ਇਹ ਸੰਪਰਕ ਪ੍ਰੇਮ ਵਿਆਹ ਵਿਚ ਬਦਲ ਗਿਆ। ਭਾਈ ਨਿਧਾਨ ਸਿੰਘ ਹੁਰਾਂ ਇਸ ਚੀਨੀ ਔਰਤ ਨਾਲ ਪੂਰਨ ਗੁਰ-ਮਰਯਾਦਾ ਨਾਲ ਵਿਆਹ ਕਰਵਾਇਆ। ਇਹ ਇਕ ਅਮੀਰ ਔਰਤ ਸੀ ਤੇ ਇਹਨਾਂ ਦਾ ਟੋਕਰੀਆਂ ਬੁਨਣ ਦਾ ਆਪਣਾ ਕਾਰੋਬਾਰ ਸੀ। ਭਾਈ ਨਿਧਾਨ ਸਿੰਘ ਕਦੇ ਭੀ ਇਸ ਔਰਤ ਦੇ ਪੈਸੇ 'ਤੇ ਆਸ਼ਰਿਤ ਨਾ ਹੋਏ ਬਲਕਿ ਆਪਣੀ ਪਰਿਵਾਰਕ ਜ਼ਿੰਮੇਵਾਰੀ ਨਿਭਾਉਣ ਦੇ ਨਾਲ-ਨਾਲ ਆਪਣੇ ਕਾਰੋਬਾਰ, ਸਮਾਜਿਕ, ਧਾਰਮਿਕ ਜ਼ਿੰਮੇਵਾਰੀਆਂ ਨਿਭਾਉਂਦੇ ਰਹੇ। ਵਾਹਿਗੁਰੂ ਦੀ ਅਪਾਰ ਕਿਰਪਾ ਹੋਈ ਕਿ ਵਿਆਹ ਤੋਂ ਡੇਢ ਸਾਲ ਬਾਅਦ ਆਪ ਦੇ ਘਰ ਇਕ ਬਾਲਕ ਨੇ ਜਨਮ ਲਿਆ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਗੁਰਵਾਕ ਲੈ ਕੇ ਨਵ ਜੰਮੇ ਬਾਲਕ ਦਾ ਨਾਂ ਬਿਜੈ ਸਿੰਘ ਰੱਖਿਆ ਗਿਆ।

1910 ਈ. ਵਿਚ ਭਾਈ ਨਿਧਾਨ ਸਿੰਘ ਚੁੱਘਾ ਸਿਆਟਲ ਹੁੰਦੇ ਹੋਏ ਕੈਲੇਫੋਰਨੀਆਂ ਪਹੁੰਚ ਗਏ। ਇਥੇ ਪਹੁੰਚ ਕੇ ਭਾਈ ਨਿਧਾਨ ਸਿੰਘ ਨੇ ਪਹਿਲਾ ਕੰਮ ਬਾਗਾਂ ਵਿਚ ਫਲ ਤੋੜਣ ਦਾ ਸ਼ੁਰੂ ਕੀਤਾ। ਇਹ ਕੰਮ ਸੌਖਾ ਭੀ ਸੀ ਅਤੇ ਸੀਜ਼ਨ ਵਿਚ ਮਿਲ ਭੀ ਆਮ ਜਾਂਦਾ ਸੀ। ਜਦੋਂ ਬਾਗਾਂ ਵਿਚ ਕੰਮ ਤੋੜਨ ਦਾ ਕੰਮ ਘੱਟਦਾ ਤਾਂ ਉਹ ਖੇਤੀ ਫਾਰਮਾਂ ਵਿਚ ਕੰਮ ਕਰਨ ਲੱਗ ਪੈਂਦੇ। ਕੈਲੇਫੋਰਨੀਆਂ ਵਿਚ ਛੇਤੀ ਹੀ ਉਹਨਾਂ ਦੀ ਜਾਣ ਪਛਾਣ ਤੇ ਸਾਂਝ ਵੱਧ ਗਈ। ਮਜ਼ਦੂਰੀ ਚੰਗੀ ਸੀ, ਖਰਚ ਬਹੁਤਾ ਨਹੀਂ ਸੀ। ਸ਼ੰਘਾਈ ਦੀ ਰਾਸ਼ੀ ਭੀ ਭਾਈ ਨਿਧਾਨ ਸਿੰਘ ਪਾਸ ਜਮ੍ਹਾ ਸੀ। ਇਸ ਲਈ ਇਹਨਾਂ ਮਜ਼ਦੂਰੀ ਕਰਨ ਦੀ ਬਜਾਏ ਫਾਰਮ ਠੇਕੇ ਉਤੇ ਲੈਣ ਦਾ ਮਨ ਬਣਾ ਲਿਆ। ਸ਼ੰਘਾਈ ਵਾਂਗ ਇਥੇ ਵੀ ਭਾਈ ਨਿਧਾਨ ਸਿੰਘ ਪੰਜਾਬ ਤੋਂ ਆਏ ਮਜ਼ਦੂਰਾਂ ਨੂੰ ਕਈ-ਕਈ ਦਿਨ ਅੰਨ-ਪਾਣੀ ਛਕਾਉਂਦੇ। ਜੇ ਆਪਣੇ ਪਾਸ ਕੰਮ ਹੁੰਦਾ ਤਾਂ ਰੱਖ ਲੈਂਦੇ ਨਹੀਂ ਤਾਂ ਦੂਸਰੇ ਫਾਰਮਾਂ 'ਤੇ ਘੱਲ ਦਿੰਦੇ। ਉਹ ਆਪਣੇ ਮਿਲਾਪੜੇ ਤੇ ਨਿੱਘੇ ਸੁਭਾ, ਭਗਤੀ ਭਾਵ, ਪ੍ਰਾਹੁਣਾਚਾਰੀ ਤੇ ਗੁਰਮਤਿ ਪਿਆਰ ਕਰਕੇ ਛੇਤੀ ਹੀ ਪ੍ਰਸਿੱਧ ਹੋ ਗਏ ਅਤੇ ਉਹਨਾਂ ਦੀ ਚਰਚਾ ਆਲੇ ਦੁਆਲੇ ਦੇ ਭਾਰਤੀਆਂ ਵਿਸ਼ੇਸ਼ ਕਰਕੇ ਪੰਜਾਬੀਆਂ ਵਿਚ ਹੋਣ ਲੱਗੀ। ਇਹਨਾਂ ਜੋ ਫ਼ਾਰਮ ਸਟਾਕਟਨ ਵਿਖੇ ਦਰਿਆ ਹੋਲਟਵਿਲ ਕਿਨਾਰੇ ਠੇਕੇ ਤੇ ਲਿਆ ਸੀ ਉਥੋਂ ਥੋੜ੍ਹੀ ਹੀ ਦੂਰ ਸੰਤ ਵਿਸਾਖਾ ਸਿੰਘ ਦਦੇਹਰ ਤੇ ਭਾਈ ਜਵਾਲਾ ਸਿੰਘ ਨੇ ਭੀ ਇਕ ਫ਼ਾਰਮ ਲੀਜ਼ ਤੇ

ਲਿਆ ਸੀ ਜੋ ਅੱਗੇ ਜਾ ਕੇ ਬੜਾ ਪ੍ਰਸਿੱਧ ਹੋਇਆ। ਭਾਈ ਵਿਸਾਖਾ ਸਿੰਘ ਨੂੰ ਤਾਂ ਭਾਈ ਨਿਧਾਨ ਸਿੰਘ ਪਹਿਲਾਂ ਹੀ ਮਿਲ ਚੁੱਕੇ ਸਨ ਪਰੰਤੂ ਹੁਣ ਬੜਾ ਨੇੜੇ ਤੋਂ ਮਿਲਣ ਦਾ ਮੌਕਾ ਮਿਲਿਆ। ਗੁਰਬਾਣੀ, ਨਿਮਰਤਾ, ਸੇਵਾ, ਪ੍ਰਹੁਣਾਚਾਰੀ, ਭਜਨ-ਬੰਦਗੀ ਤੇ ਸਿਮਰਨ ਆਦਿ ਬਹੁਤੇ ਗੁਣ ਦੋਹਾਂ ਵਿਚ ਸਾਂਝੇ ਸਨ ਸੋ ਪਿਆਰ ਤੇ ਸਾਂਝ ਵੱਧਣੀ ਕੁਦਰਤੀ ਸੀ। ਉਹਨਾਂ ਦਾ ਇਹ ਮੇਲ, ਪਿਆਰ, ਸਾਂਝ ਅਥਵਾ ਭਰਾਤਰੀ ਭਾਵ ਆਖ਼ਰ ਸਮੇਂ ਤੱਕ ਨਿਭਿਆ।

ਅਮਰੀਕਾ ਤੇ ਕੈਨੇਡਾ ਵਿਚ ਭਾਰਤੀ ਮਜ਼ਦੂਰਾਂ ਤੇ ਲੰਬੇ ਸਮੇਂ ਤੋਂ ਵਧੀਕੀਆ ਹੋ ਰਹੀਆਂ ਸਨ, ਜੋ ਉਹ ਇਕੱਲੇ-ਇਕੱਲੇ ਸਹਿੰਦੇ ਆ ਰਹੇ ਸਨ ਪਰੰਤੂ ਹੁਣ ਇਹਨਾਂ ਇਕ ਦੂਸਰੇ ਦੇ ਦੁੱਖ ਸੁੱਖ ਵਿਚ ਸਾਥ ਦੇਣਾ ਸ਼ੁਰੂ ਕਰ ਦਿੱਤਾ। ਇਹਨਾਂ ਵਧੀਕੀਆਂ ਨੂੰ ਸਾਂਝੇ ਤੌਰ ਤੇ ਵਿਚਾਰਿਆ ਜਾਣ ਲੱਗਾ। ਇਹਨਾਂ ਇਕੱਠਾਂ ਨੇ ਨਿਯਮਿਤ ਮੀਟਿੰਗਾਂ ਦਾ ਰੂਪ ਲੈ ਲਿਆ। ਇਹਨਾਂ ਮੀਟਿੰਗਾਂ ਵਿਚ ਭਾਰਤੀ ਮਜ਼ਦੂਰ ਆਪਣੀਆਂ ਸਮੱਸਿਆਵਾਂ, ਗੋਰੇ ਮਾਲਕਾਂ ਦੀਆਂ ਵਧੀਕੀਆਂ, ਗੋਰੇ ਮਜ਼ਦੂਰਾਂ ਦੀ ਘਿਰਣਾ ਆਦਿ ਵਿਸ਼ਿਆਂ ਤੇ ਭੱਖਵੀ ਬਹਿਸ ਕਰਨ ਲੱਗੇ।

ਇਸ ਤਰ੍ਹਾਂ ਭਾਰਤੀ ਮਜ਼ਦੂਰਾਂ ਦਾ ਇਕ ਇਕੱਠ 1912 ਈ. ਨੂੰ ਅਮਰੀਕਾ ਦੇ ਸ਼ਹਿਰ ਪੋਰਟਲੈਂਡ ਵਿਚ ਹੋਇਆ। ਜਿਸ ਵਿਚ ਦੂਰ ਨੇੜੇ ਦੇ ਭਾਰਤੀਆਂ ਨੂੰ ਸ਼ਾਮਿਲ ਹੋਣ ਦਾ ਸੱਦਾ ਦਿੱਤਾ ਗਿਆ ਸੀ। ਪੰਡਿਤ ਕਾਂਸ਼ੀ ਰਾਮ ਸੇਂਟ ਜਾਹਨ, ਭਾਈ ਹਰਨਾਮ ਸਿੰਘ ਟੁੰਡੀਲਾਟ ਬਰਾਈਡਲ ਅਤੇ ਭਾਈ ਸੋਹਣ ਸਿੰਘ ਭਕਨਾ ਮੋਨਾਰਕ ਤੋਂ ਇਸ ਮਜ਼ਦੂਰ-ਇਕੱਤਰਤਾ ਵਿਚ ਪੁੱਜੇ। ਭੱਖਵੇਂ ਵਿਚਾਰ ਵਟਾਂਦਰੇ ਤੋਂ ਬਾਅਦ 'ਹਿੰਦੁਸਤਾਨ ਐਸੋਸੀਏਸ਼ਨ ਆਫ਼ ਪੈਸੇਫ਼ਿਕ ਕੋਸਟ' ਨਾਂ ਦੀ ਜਥੇਬੰਦੀ ਹੋਂਦ ਵਿਚ ਆਈ। ਭਾਈ ਸੋਹਣ ਸਿੰਘ ਭਕਨਾ ਇਸ ਦੇ ਪ੍ਰਧਾਨ ਅਤੇ ਪੰਡਿਤ ਕਾਸ਼ੀ ਰਾਮ ਇਸ ਜਥੇਬੰਦੀ ਦੇ ਖਜ਼ਾਨਚੀ ਚੁਣੇ ਗਏ। ਇਕ ਮਕਾਨ ਕਿਰਾਏ 'ਤੇ ਲੈ ਕੇ ਦਫ਼ਤਰ ਬਣਾਇਆ ਗਿਆ ਅਤੇ ਹਰ ਐਤਵਾਰ ਨੂੰ ਮੀਟਿੰਗ ਹੋਣ ਲੱਗੀ। ਅਮਰੀਕਾ ਦੀ ਧਰਤੀ 'ਤੇ ਭਾਰਤੀ ਮਜ਼ਦੂਰਾਂ ਦੀ ਇਸ ਪਹਿਲੀ ਜਥੇਬੰਦੀ ਨੂੰ ਭਰਵਾਂ ਹੁੰਗਾਰਾ ਮਿਲਿਆ ਅਤੇ ਅੱਗੇ ਜਾ ਕੇ ਇਹੀ ਜਥੇਬੰਦੀ 'ਗ਼ਦਰ ਪਾਰਟੀ' ਵਿਚ ਤਬਦੀਲ ਹੋ ਗਈ।

ਇਹਨਾਂ ਦਿਨਾਂ ਵਿਚ ਕੈਲੇਫੋਰਨੀਆ ਵਿਚ ਬਾਬਾ ਵਿਸਾਖਾ ਸਿੰਘ, ਭਾਈ ਜਵਾਲਾ ਸਿੰਘ, ਭਾਈ ਸੰਤੋਖ ਸਿੰਘ, ਭਾਈ ਰੂੜ੍ਹ ਸਿੰਘ ਚੂਹੜਚੱਕ, ਭਾਈ ਨਿਧਾਨ ਸਿੰਘ ਚੁੱਘਾ ਅਤੇ ਭਾਈ ਹਜ਼ਾਰਾ ਸਿੰਘ ਦਦੇਹਰ ਆਦਿ ਪੰਜਾਬੀਆਂ ਨੇ ਦੇਸ਼ ਦੀ ਆਜ਼ਾਦੀ ਲਈ ਕੰਮ ਕਰਨ ਦਾ ਬੀੜ੍ਹਾ ਚੁੱਕਿਆ ਹੋਇਆ ਸੀ। ਇਕ ਸਾਂਝਾ ਪ੍ਰਚਾਰ ਸਥਾਪਿਤ ਕਰਨ ਦੇ ਮੰਤਵ ਨਾਲ ਸੰਗਤਾਂ ਨੂੰ ਹਲੂਣ ਕੇ ਸੰਤ ਵਿਸਾਖਾ ਸਿੰਘ ਦਦੇਹਰ ਨਾ ਕੇਵਲ ਸਟਾਕਟਨ ਵਿਖੇ ਗੁਰਦੁਆਰਾ ਸੁਸ਼ੋਭਿਤ ਕਰਨ ਦਾ ਬਚਨ ਹੀ ਲਿਆ, ਸਗੋਂ ਬੇਅੰਤ ਮਾਇਆ ਭੀ ਇਕੱਠੀ ਕਰ ਲਈ। ਇੱਕ ਸੁੰਦਰ ਘਰ ਖਰੀਦ ਕੇ ਗੁਰਦੁਆਰਾ ਬਣਾ ਦਿੱਤਾ ਗਿਆ ਅਤੇ ਇਕ ਕਮੇਟੀ ਬਣਾ ਦਿੱਤੀ ਗਈ, ਜੋ ਭਾਰਤੀ ਲੋਕਾਂ ਵਿਚ ਅੰਗਰੇਜ਼ਾਂ ਖਿਲਾਫ਼ ਪ੍ਰਚਾਰ ਕਰਦੀ ਤੇ ਦੇਸ਼ ਆਜ਼ਾਦ ਕਰਾਉਣ ਦਾ ਪ੍ਰਣ ਲੈਂਦੀ। ਲਾਲਾ ਹਰਦਿਆਲ ਹੋਲਟਵਿਲ ਫ਼ਾਰਮ ਤੇ ਇਹਨਾਂ ਦਾ ਕੰਮ ਦੇਖ ਕੇ ਬੜਾ ਪ੍ਰਭਾਵਿਤ ਹੋਏ ਪਰੰਤੂ ਇਹਨਾਂ ਵੱਲੋਂ ਰਾਜਸੀ ਜਥੇਬੰਦੀ ਵੱਲ ਕੋਈ ਕਦਮ ਅਜੇ ਚੁੱਕਿਆ ਨਹੀਂ ਗਿਆ ਸੀ। ਜਦ 1913 ਈਂ ਵਿਚ ਗ਼ਦਰ ਪਾਰਟੀ ਬਣੀ ਤਾਂ ਗੁਰਦਵਾਰਾ ਕਮੇਟੀ ਗ਼ਦਰ ਪਾਰਟੀ ਵਿਚ ਸ਼ਾਮਿਲ ਹੋ ਗਈ।

ਸੰਤ ਵਿਸਾਖਾ ਸਿੰਘ ਅਤੇ ਭਾਈ ਜਵਾਲਾ ਸਿੰਘ ਹੁਰਾਂ ਦੇ ਯਤਨਾਂ ਨਾਲ ਸਟਾਕਟਨ ਵਿਖੇ ਗੁਰਦੁਆਰਾ ਬਣ ਚੁੱਕਿਆ ਸੀ। 'ਗ਼ਦਰ' ਅਖ਼ਬਾਰ ਦੇ ਨਿਕਲਣ ਨਾਲ ਇਸ ਇਲਾਕੇ ਦੇ ਭਾਰਤੀਆਂ ਦਾ ਉਤਸ਼ਾਹ ਠਾਠਾਂ ਮਾਰਨ ਲੱਗ ਪਿਆ ਸੀ। ਭਾਈ ਨਿਧਾਨ ਸਿੰਘ ਚੁੱਘਾ, ਸੰਤ ਵਿਸਾਖਾ ਸਿੰਘ ਤੇ ਭਾਈ ਜਵਾਲਾ ਸਿੰਘ ਨੂੰ ਮਿਲ ਚੁੱਕੇ ਸਨ। ਹਮ ਖ਼ਿਆਲੀ ਤੇ ਧਾਰਮਿਕ ਇਕਸੁਰਤਾ ਕਾਰਣ ਤਿੰਨਾਂ ਸ਼ਖ਼ਸੀਅਤਾਂ ਦਾ ਆਪਸੀ ਪਿਆਰ ਬਣ ਚੁੱਕਿਆ ਸੀ। ਇਹ ਲੋਕ ਨਵੀਂ ਬਣੀ ਜਣੇਬੰਦੀ ਬਾਰੇ ਆਪਸੀ ਵਿਚਾਰ ਵਟਾਂਦਰਾਂ ਕਰਦੇ ਰਹਿੰਦੇ ਸਨ। ਦਸੰਬਰ 1913 ਈ. ਨੂੰ ਸਟਾਕਟਨ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਪੁਰਬ ਬੜੇ ਉਤਸ਼ਾਹ ਨਾਲ ਮਨਾਇਆ ਗਿਆ ਅਤੇ ਪ੍ਰਣ ਲਿਆ ਗਿਆ ਕਿ ਦੇਸ਼ ਦੀ ਆਜ਼ਾਦੀ ਲਈ ਤਨ, ਮਨ ਤੇ ਧਨ ਵਾਰ ਦਿਆਂਗੇ। ਕਿਉਂਕਿ ਇਹ ਪ੍ਰਣ ਇਕ ਧਾਰਮਿਕ ਦਿਹਾੜੇ ਲਿਆ ਗਿਆ ਸੀ, ਇਸ ਲਈ ਸੰਗਤਾਂ ਵਿਚ ਭਾਰੀ ਉਤਸ਼ਾਹ ਤੇ ਜੋਸ਼ ਸੀ। ਸ਼ੰਘਾਈ ਰਹਿੰਦਿਆਂ ਭਾਈ ਨਿਧਾਨ ਸਿੰਘ ਦੇ ਜੀਵਨ ਵਿਚ ਨਵਾਂ ਮੋੜ ਆ ਚੁੱਕਾ ਸੀ ਕਿਉਂਕਿ ਬਹੁਤ ਸਾਰੇ ਆਜ਼ਾਦੀ ਪਰਵਾਨੇ ਇਹਨਾਂ ਨੂੰ ਮਿਲ ਚੁੱਕੇ ਸਨ ਅਤੇ ਅਮਰੀਕਾ ਆਉਣ 'ਤੇ ਇਹ ਰਿਸ਼ਤੇ ਤੇ ਵਿਚਾਰ ਹੋਰ ਪਰਪੱਕ ਹੋ ਗਏ ਸਨ। ਆਖ਼ਰ ਸੰਤ ਵਿਸਾਖਾ ਸਿੰਘ, ਭਾਈ ਜਵਾਲਾ ਸਿੰਘ ਤੇ ਭਾਈ ਨਿਧਾਨ ਸਿੰਘ ਚੁੱਘਾ ਦੇ ਯਤਨਾਂ ਨਾਲ 31 ਦਸੰਬਰ 1913 ਨੂੰ ਸੈਕਰਾਮੈਂਟੋ ਵਿਖੇ ਇਕ ਕਾਨਫ਼ਰੰਸ ਦਾ ਪ੍ਰਬੰਧ ਕੀਤਾ ਗਿਆ। ਇਸ ਕਾਨਫ਼ਰੰਸ ਦਾ ਸਾਰਾ ਖ਼ਰਚਾ ਉਪਰੋਕਤ ਤਿੰਨਾਂ ਨੇ ਚੁੱਕਿਆ। ਜਥੇਬੰਦੀ ਵੱਲੋਂ ਪੰਜ ਪ੍ਰਤੀਨਿਧ, ਲਾਲਾ ਹਰਦਿਆਲ, ਭਾਈ ਸੋਹਣ ਸਿੰਘ ਭੱਕਨਾ, ਪੰਡਿਤ ਕਾਂਸ਼ੀ ਰਾਮ, ਭਾਈ ਕੇਸਰ ਸਿੰਘ ਠੱਠਗੜ੍ਹ ਤੇ ਭਾਈ ਜਵਾਲਾ ਸਿੰਘ ਸ਼ਾਮਿਲ ਹੋਏ। ਸਾਰੇ ਆਗੂਆਂ ਨੇ ਅੰਗਰੇਜ਼ੀ ਰਾਜ ਖਿਲਾਫ਼ ਜੋਸ਼ੀਲੀਆਂ ਤਕਰੀਰਾਂ ਕੀਤੀਆਂ ਅਤੇ ਭਾਰਤੀਆਂ ਨੂੰ ਇਕ ਜੁੱਟ ਕਰਨ ਹਿਤ ਜਥੇਬੰਦੀ ਦਾ ਘੇਰਾ ਸਾਰੇ ਅਮਰੀਕਾ ਵਿਚ ਵਧਾ ਦਿੱਤਾ। ਇਸ ਕਾਨਫ਼ਰੰਸ ਵਿਚ ਭਾਈ ਜਵਾਲਾ ਸਿੰਘ ਨੂੰ ਦੂਸਰਾ ਮੀਤ ਪ੍ਰਧਾਨ ਅਤੇ ਅੰਤ੍ਰਿਮ ਕਮੇਟੀ ਵਿਚ ਸੰਤ ਵਿਸਾਖਾ ਸਿੰਘ, ਭਾਈ ਸੰਤੋਖ ਸਿੰਘ, ਭਾਈ ਨਿਧਾਨ ਸਿੰਘ ਚੁੱਘਾ, ਭਾਈ ਚੰਨਣ ਸਿੰਘ ਚੂਹੜਚੱਕ, ਭਾਈ ਕਰਮ ਸਿੰਘ ਚੀਮਾ, ਪੰਡਿਤ ਜਗਤ ਰਾਮ, ਸ੍ਰੀ ਮੁਨਸ਼ੀ ਰਾਮ ਤੇ ਭਾਈ ਹਰਨਾਮ ਸਿੰਘ ਕੋਟ ਨੌਧ ਸਿੰਘ ਨੂੰ ਲੈ ਲਿਆ ਗਿਆ।

ਇਸ ਕਾਨਫ਼ਰੰਸ ਉਪਰੰਤ ਭਾਈ ਨਿਧਾਨ ਸਿੰਘ ਚੁੱਘਾ ਨੇ ਆਪਣੀ ਅਚੱਲ ਜਾਇਦਾਦ, ਲੈਣਦਾਰੀਆਂ ਤੇ ਜਮਾਂ ਪੂੰਜੀ, ਜੋ ਉਸ ਵੇਲੇ ਢਾਈ ਕੁ ਲੱਖ ਡਾਲਰ ਦੀ ਬਣਦੀ ਸੀ, ਪਾਰਟੀ ਨੂੰ ਦੇ ਦਿੱਤੀ ਅਤੇ ਆਪਣਾ ਸਾਰਾ ਸਮਾਂ ਪਾਰਟੀ ਨੂੰ ਦੇਣ ਦਾ ਪ੍ਰਣ ਲਿਆ। ਭਾਈ ਨਿਧਾਨ ਸਿੰਘ ਚੁੱਘਾ ਦਾ ਇਹ ਫ਼ੈਸਲਾ ਬਾਕੀ ਮੈਂਬਰਾਂ ਲਈ ਪ੍ਰੇਰਨਾ ਬਣਿਆ ਅਤੇ ਉਹਨਾਂ ਨੇ ਭੀ ਦਿਲ ਖੋਲ੍ਹ ਕੇ ਪਾਰਟੀ ਨੂੰ ਫ਼ੰਡ ਦਿੱਤਾ। ਉਦੋਂ ਹੀ ਪਾਰਟੀ ਨਿਯਮ ਬਣ ਗਿਆ ਕਿ ਜਿਹੜਾ ਆਦਮੀ ਗ਼ਦਰ ਪਾਰਟੀ ਜਾਂ ਯੁਗਾਂਤਰ ਆਸ਼ਰਮ ਦੀ ਕੌਂਸਲ ਵਿਚ ਸ਼ਾਮਲ ਹੁੰਦਾ ਹੈ ਉਸ ਲਈ ਉਸ ਨੂੰ ਛੇ ਪ੍ਰਣ ਲਿਖ ਕੇ ਕਰਕੇ ਪੈਣਗੇ ਇਹਨਾਂ ਵਿਚੋਂ ਮੁੱਖ ਤਿੰਨ ਸਨ- 1. ਸਾਰੀ ਨਿੱਜੀ ਜਾਇਦਾਦ ਪਾਰਟੀ ਨੂੰ ਅਰਪਣ ਕਰ ਦੇਣੀ। 2. ਮਿਥੇ ਮਕਸਦ ਲਈ ਸਾਰੀ ਉਮਰ ਪਾਰਟੀ ਨੂੰ ਵਕਫ਼ ਕਰ ਦੇਣੀ। 3. ਜਾਤ ਪਾਤ, ਰੰਗ ਜਾਂ ਧਰਮ ਦੀ ਬਿਨਾ 'ਤੇ ਕਿਸੇ ਵਿਅਕਤੀ ਨਾਲ ਬਹਿਸ ਨਹੀਂ ਕਰਨੀ। ਏਸੇ ਸਮੇਂ ਭਾਈ ਨਿਧਾਨ ਸਿੰਘ ਦੇ ਨਾਂ ਨਾਲ ਉਹਨਾਂ ਦੇ ਪਿੰਡ ਦਾ

ਨਾਮ ਚੂੰਘਾ ਉਪਨਾਮ ਵਜੋਂ ਜੁੜ ਗਿਆ। ਵੈਸੇ ਭਾਈ ਨਿਧਾਨ ਸਿੰਘ ਮੱਲ੍ਹੀ ਗੋਤ ਦੇ ਜੱਟ ਸਿੱਖ ਸਨ।

ਭਾਈ ਸੋਹਣ ਸਿੰਘ ਭੱਕਨਾ ਜੋ ਆਸਟੋਰੀਆ ਮਿਲ ਵਿਚ ਹੀ ਕੰਮ ਕਰਦੇ ਸਨ ਪਾਰਟੀ ਘੇਰੇ ਨੂੰ ਵਧਾਉਣ ਲਈ ਪੱਕੇ ਤੌਰ 'ਤੇ ਯੁਗਾਂਤਰ ਆਸ਼ਰਮ ਸਾਨਫ਼ਰਾਂਸਿਸਕੋ ਆ ਗਏ। ਹੁਣ ਸਾਨਫ਼ਰਾਂਸਿਸਕੋ, ਲਾਸ ਏਂਜਲਸ ਤੇ ਵਸ਼ਿੰਗਟਨ ਵਿਚ ਭੀ ਪਾਰਟੀ ਦੀਆਂ ਨਵੀਆਂ ਸ਼ਾਖਾਵਾਂ ਕਾਇਮ ਕੀਤੀਆਂ ਗਈਆਂ। ਪਾਰਟੀ ਪ੍ਰਚਾਰ ਲਈ ਭਾਈ ਗਾਂਧਾ ਸਿੰਘ ਕੱਚਰਭੰਨ, ਭਾਈ ਕਰਤਾਰ ਸਿੰਘ ਦੁੱਕੀ, ਭਾਈ ਨਿਧਾਨ ਸਿੰਘ ਚੂੰਘਾ ਤੇ ਕਦੀ ਕਦੀ ਸ. ਕਰਤਾਰ ਸਿੰਘ ਸਰਾਭਾ ਵੀ ਭਾਈ ਸੋਹਣ ਸਿੰਘ ਭੱਕਨਾ ਦਾ ਸਾਥ ਦਿੰਦੇ ਸਨ।

ਅਮਰੀਕਾ ਵਿਚ ਅਜੇ ਗਦਰ ਪਾਰਟੀ ਪੱਕੇ ਪੈਰੀਂ ਭੀ ਨਹੀਂ ਹੋਈ ਸੀ ਕਿ ਸੰਸਾਰ ਜੰਗ ਛਿੜ ਪਈ। ਲੜਾਈ ਛਿੜਨ ਤੇ ਗਦਰ ਪਾਰਟੀ ਦੀ ਲੀਡਰਸ਼ਿਪ ਖੁਸ਼ ਭੀ ਹੋਈ ਅਤੇ ਚਿੰਤਾਤੁਰ ਭੀ, ਖੁਸ਼ ਇਸ ਲਈ ਕਿ ਦੇਸ਼ ਦੀ ਆਜ਼ਾਦੀ ਦਾ ਮੌਕਾ ਆਣ ਪੁੱਜਾ ਹੈ, ਚਿੰਤਾਤੁਰ ਇਸ ਲਈ ਕਿ ਜਥੇਬੰਦੀ ਨੂੰ ਥੋੜ੍ਹਾ ਹੋਰ ਸਮਾਂ ਮਿਲ ਜਾਂਦਾ ਤਾਂ ਪੱਕੇ ਪੈਰੀਂ ਹੋ ਕੇ ਲੜਿਆ ਜਾ ਸਕਦਾ ਸੀ। ਅਗਸਤ 1914 ਈ. ਵਿਚ ਕਈ ਕਾਨਫ਼ਰੰਸਾਂ ਕਰਕੇ ਇਹ ਫ਼ੈਸਲਾ ਦੱਸ ਦਿੱਤਾ ਗਿਆ ਅਤੇ ਭਾਰਤੀਆਂ ਨੂੰ ਵੱਡੀ ਗਿਣਤੀ ਵਿਚ ਦੇਸ਼ ਪੁੱਜਣ ਦੇ ਲਈ ਕਹਿ ਦਿੱਤਾ ਗਿਆ। ਗਦਰ ਅਖ਼ਬਾਰ ਦੇ 4 ਅਗਸਤ 1914 ਈ. ਦੇ ਅੰਕ ਵਿਚ 'ਯੁੱਧ ਨਗਾਰਾ' ਸਿਰਲੇਖ ਹੇਠ ਪਾਰਟੀ ਪ੍ਰੋਗਰਾਮ ਦਾ ਐਲਾਨ ਕਰ ਦਿੱਤਾ ਗਿਆ। ਸ. ਕਰਤਾਰ ਸਿੰਘ ਸਰਾਭਾ ਅਤੇ ਸ੍ਰੀ ਰਘੁਬਰ ਦਿਆਲ ਨੇ ਸੈਕਰਾਮੈਂਟੋ ਕਾਨਫ਼ਰੰਸ ਦਾ ਫ਼ੈਸਲਾ ਵੀ ਨਾ ਉਡੀਕਿਆ ਅਤੇ ਦੇਸ਼ ਪਹੁੰਚ ਗਏ।

ਯੁਗਾਂਤਰ ਆਸ਼ਰਮ ਵਿਚ ਪਾਰਟੀ ਦੀ ਪ੍ਰਬੰਧਕ ਕਮੇਟੀ ਦੀ ਮੀਟਿੰਗ ਬੁਲਾਈ ਗਈ। ਪਾਰਟੀ ਮੈਂਬਰਾਂ ਤੇ ਆਗੂਆਂ ਨੂੰ ਡਿਊਟੀਆਂ ਵੰਡ ਤੁਰੰਤ ਦੇਸ਼ ਪੁੱਜਣ ਦੇ ਆਦੇਸ਼ ਦਿੱਤੇ ਗਏ। ਸਭ ਤੋਂ ਪਹਿਲਾ ਜਥਾ 29 ਅਗਸਤ 1914 ਈ. ਨੂੰ ਐਸ. ਐਸ. ਕੋਰਯਾ ਜਹਾਜ਼ ਰਾਹੀਂ ਚੱਲਿਆ। ਜਹਾਜ਼ ਵਿਚ ਹਰ ਰੋਜ਼ ਦੀਵਾਨ ਸਜਾ ਕੇ ਜੋਸ਼ੀਲੇ ਭਾਸ਼ਣ ਹੁੰਦੇ। ਜਿਥੇ ਭੀ ਜਹਾਜ਼ ਰੁਕਦਾ ਗਦਰ ਕਰਨ ਦਾ ਪ੍ਰੋਗਰਾਮ ਆਮ ਦੇਸ਼ ਵਾਸੀਆਂ ਨਾਲ ਸਾਂਝਾ ਕੀਤਾ ਜਾਂਦਾ ਫਲ ਸਰੂਪ ਸ੍ਰੀ ਪਰਮਾ ਨੰਦ ਝਾਂਸੀ ਵਰਗੇ ਗਦਰੀਆਂ ਨਾਲ ਵਾਪਸ ਪਰਤ ਆਏ। ਨਾਗਾਸਾਕੀ ਤੋਂ ਇਹ ਜਹਾਜ਼ ਮਨੀਲਾ ਜਾਣਾ ਸੀ। ਭਾਈ ਨਿਧਾਨ ਸਿੰਘ ਚੂੰਘਾ, ਭਾਈ ਪਿਆਰਾ ਸਿੰਘ ਲੰਗੇਰੀ ਨੂੰ ਨਾਲ ਲੈਕੇ ਇਥੋਂ ਸ਼ੰਘਾਈ ਨੂੰ ਚਲੇ ਗਏ। ਪਾਰਟੀ ਦਾ ਕੰਮ ਚਲਾਉਣ ਲਈ ਦੇਸ਼ ਪੁੱਜੇ ਗਦਰੀਆਂ ਨੇ ਜਦ ਸਰਕਾਰ ਦੀਆਂ ਨੀਤੀਆਂ ਨੂੰ ਭਾਂਪਿਆ ਤਾਂ ਭਾਈ ਗਾਂਧਾ ਸਿੰਘ ਕੱਚਰਭੰਨ ਅਤੇ ਭਾਈ ਕਰਤਾਰ ਸਿੰਘ ਦੁੱਕੀ ਦੇਸ਼ ਤੋਂ ਵਾਪਸ ਪਰਤ ਗਏ। ਉਹਨਾਂ ਸ਼ੰਘਾਈ ਜਾ ਰਹੇ ਭਾਈ ਨਿਧਾਨ ਸਿੰਘ ਚੁੱਘਾ ਨੂੰ ਸਰਕਾਰ ਦੀ ਨੀਤੀ ਬਾਰੇ ਦੱਸਿਆ। ਉਹਨਾਂ ਭਾਈ ਚੂੰਘਾ ਨੂੰ ਦੱਸਿਆ ਕਿ ਜਿਹੜੇ ਦੇਸ਼ ਭਗਤ ਕਲਕੱਤਾ, ਬੰਬਈ ਬੰਦਰਗਾਹਾਂ ਰਾਹੀਂ ਦੇਸ਼ ਪੁੱਜੇ ਸਨ, ਉਹਨਾਂ ਨੂੰ ਸਰਕਾਰ ਨੇ ਫੜ ਕੇ ਜੇਲ੍ਹ ਵਿਚ ਡੱਕ ਦਿੱਤਾ ਹੈ, ਸੋ ਉਹਨਾਂ ਰਸਤਿਆਂ ਰਾਹੀਂ ਦੇਸ਼ ਪਰਤਣਾ ਸੌਖਾ ਨਹੀਂ। ਭਾਈ ਨਿਧਾਨ ਸਿੰਘ ਚੁੱਘਾ ਨੇ ਸਭ ਘਾਟਾਂ ਤੇ ਤਾਰਾਂ ਖੜਕਾ ਦਿੱਤੀਆਂ ਕਿ ਹਾਂਗਕਾਂਗ ਤਲਾਸ਼ੀ ਹੋਣੀ ਹੈ ਅਤੇ ਕਲਕੱਤਾ ਪੁਣ-ਛਾਣ ਹੋਣੀ ਹੈ, ਸੁਚੇਤ ਰਿਹਾ ਜਾਵੇ।

ਭਾਈ ਨਿਧਾਨ ਸਿੰਘ ਚੁੱਘਾ, ਭਾਈ ਪਿਆਰਾ ਸਿੰਘ ਲੰਗੇਰੀ ਸਮੇਤ ਸ਼ੰਘਾਈ ਪਹੁੰਚੇ। ਭਾਈ ਨਿਧਾਨ ਸਿੰਘ ਚੁੱਘਾ ਪੁਰਾਣੇ ਸਾਥੀਆਂ ਨੂੰ ਬੜੇ ਤਪਾਕ ਨਾਲ ਮਿਲੇ। ਅਗਲੇ ਦਿਨ ਗੁਰਦੁਆਰਾ ਸਾਹਿਬ ਵਿਚ ਉਹਨਾਂ ਦੇ ਸਨਮਾਨ ਵਿਚ ਦੀਵਾਨ ਸਜਾਇਆ ਗਿਆ। ਭਾਈ ਚੁੱਘਾ ਤੋਂ ਅਮਰੀਕਾ ਵਿਚ ਹੋਈ ਗਦਰ ਪਾਰਟੀ ਦੀ ਸਥਾਪਨਾ, ਪਰੋਗਰਾਮ, ਦੇਸ਼ ਨੂੰ ਆਜ਼ਾਦ ਕਰਾਉਣ ਦੀ ਵਿਉਂਤ ਬਾਰੇ ਸੁਣ ਕੇ ਸ਼ੰਘਾਈ ਵੱਸਦੇ ਭਾਰਤੀਆਂ ਵਿਚ ਜੋਸ਼ ਫੈਲ ਗਿਆ। ਇਸ ਜੋਸ਼ੀਲੀ ਤਕਰੀਰ ਨੂੰ ਸੁਣ ਕੇ ਸ਼ੰਘਾਈ ਤੋਂ 30-35 ਭਾਰਤੀ ਇਨਕਲਾਬੀ ਭਾਈ ਨਿਧਾਨ ਸਿੰਘ ਚੁੱਘਾ ਨਾਲ ਦੇਸ਼ ਪਰਤਣ ਲਈ ਤਿਆਰ ਹੋ ਗਏ। ਭਾਈ ਨਿਧਾਨ ਸਿੰਘ ਚੁੱਘਾ ਨੇ ਸ਼ੰਘਾਈ ਤੋਂ ਜਰਮਨ ਪਿਸਤੌਲ ਖਰੀਦੇ। ਗੁਰਦੁਆਰਾ ਕਮੇਟੀ ਸ਼ੰਘਾਈ ਪਾਸ 500 ਡਾਲਰ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਿਰਾਂ ਲਈ ਇਕੱਠਾ ਕੀਤਾ ਸਹਾਇਤਾ ਫੰਡ ਪਿਆ ਹੋਇਆ, ਜੋ ਭਾਈ ਚੁੱਘਾ ਦੇ ਹਵਾਲੇ ਕਰ ਦਿੱਤਾ ਗਿਆ। ਇਸ ਦੇ ਨਾਲ ਗੁਰਦੁਆਰਾ ਕਮੇਟੀ ਨੇ ਆਪਣੇ ਵੱਜੋਂ ਤੇ ਦੇਖਾ-ਦੇਖੀ ਭਾਰਤੀ ਵੀਰਾਂ ਨੇ ਵੀ ਫ਼ੰਡ ਦੀ ਝੜੀ ਲਾ ਦਿੱਤੀ। ਸ਼ੰਘਾਈ ਤੋਂ ਚੱਲਣ ਸਮੇਂ ਭਾਈ ਚੁੱਘਾ ਆਖਰੀ ਵਾਰ ਆਪਣੀ ਪਤਨੀ ਤੇ ਪੁੱਤਰ ਨੂੰ ਮਿਲੇ। ਚੀਨੀ ਪਤਨੀ ਨੇ ਪੁੱਤਰ ਦਾ ਵਾਸਤਾ ਦੇ ਕੇ ਰੋਕਣਾ ਚਾਹਿਆ ਪਰ ਦੇਸ਼ ਪਿਆਰ 'ਚ ਰੰਗੇ ਭਾਈ ਚੁੱਘਾ ਨੇ ਪੁੱਤਰ ਦੀ ਸੰਭਾਲ ਦੀ ਜ਼ਿੰਮੇਵਾਰੀ ਦੇ ਕੇ ਅਲਵਿਦਾ ਲਈ। ਇਹ ਨਜ਼ਾਰਾ ਦੇਖਣ ਵਾਲਾ ਸੀ, ਪਰੰਤੂ ਦ੍ਰਿੜ ਵਿਸ਼ਵਾਸ ਤੇ ਇਰਾਦੇ ਦੇ ਪੱਕੇ ਭਾਈ ਚੁੱਘਾ ਬਿਲਕੁੱਲ ਅਡੋਲ ਰਹੇ। ਇਸ ਸਮੇਂ ਨਾ ਉਨ੍ਹਾਂ ਨੂੰ ਪੁੱਤਰ ਮੋਹ ਰੋਕ ਸਕਿਆ ਤੇ ਨਾ ਹੀ ਪਤਨੀ ਪਿਆਰ। ਭਾਈ ਨਿਧਾਨ ਸਿੰਘ ਚੁੱਘਾ 15 ਅਕਤੂਬਰ 1914 ਈ. ਨੂੰ 30-35 ਹਿੰਦੀ ਵੀਰਾਂ ਨੂੰ ਨਾਲ ਲੈ ਕੇ ਮਛੀਨਾਮਾਰੂ ਜਹਾਜ਼ ਰਾਹੀਂ ਚੱਲ ਪਏ। ਇਹਨਾਂ ਵਿਚੋਂ ਕਈਆਂ ਦਾ ਕਿਰਾਇਆ ਸਾਂਝੇ ਫ਼ੰਡ ਵਿਚੋਂ ਕੀਤਾ ਗਿਆ। ਹਾਂਗਕਾਂਗ ਤੋਂ ਪੀਨਾਂਗ ਲਈ ਮਛੀਨਾਮਾਰੂ ਜਹਾਜ਼ ਤੇ ਤੋਸ਼ਾ ਮਾਰੂ ਜਹਾਜ਼ ਇਕੱਠੇ ਹੀ ਚੱਲੇ ਅਤੇ ਇਕੱਠੇ ਹੀ ਪੀਨਾਂਗ ਪਹੁੰਚੇ। ਪੀਨਾਂਗ ਤੋਂ ਚੱਲ ਕੇ ਮਛੀਨਾ ਮਾਰੂ ਜਹਾਜ਼ 25 ਅਕਤੂਬਰ ਨੂੰ ਕੋਲੰਬੋ ਪਹੁੰਚਿਆ। ਇਥੇ ਪੁੱਜ ਕੇ ਭਾਈ ਨਿਧਾਨ ਸਿੰਘ ਚੁੱਘਾ ਨੇ ਆਪਣੇ ਸਾਥੀਆਂ ਨੂੰ ਜ਼ਰੂਰੀ ਹਦਾਇਤਾਂ ਦੇਣ ਦੇ ਨਾਲ-ਨਾਲ ਪੈਸੇ ਭੀ ਦਿੱਤੇ ਤੇ ਆਪ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਚਲੇ ਗਏ। ਇਹ ਯਾਤਰਾ ਦੀ ਯਾਤਰਾ ਸੀ ਅਤੇ ਹੁਸ਼ਿਆਰੀ ਵੀ, ਜਿਸ ਕਰਕੇ ਭਾਈ ਨਿਧਾਨ ਸਿੰਘ ਚੁੱਘਾ ਸੁਰੱਖਿਅਤ ਪੰਜਾਬ ਪਹੁੰਚਣ ਵਿਚ ਸਫ਼ਲ ਹੋ ਗਏ।

ਹੁਣ ਗਦਰੀ ਦੇਸ਼ ਭਗਤਾਂ ਅੱਗੇ ਦੋ ਸਵਾਲ ਆਏ- ਇਕ ਪੈਸੇ ਦਾ ਅਤੇ ਦੂਸਰਾ ਹਥਿਆਰਾਂ ਦਾ। ਬਾਹਰੋਂ ਆਉਣ ਵਾਲੇ ਜਹਾਜ਼ਾਂ ਵਿਚ ਮਿਥੇ ਪ੍ਰੋਗਰਾਮ ਅਨੁਸਾਰ ਅਸਲੇ ਦੀਆਂ ਪੇਟੀਆਂ ਤਾਂ ਭੇਜੀਆਂ ਜਾਂਦੀਆਂ ਸਨ, ਪਰੰਤੂ ਰਾਹ ਵਿਚ ਤਲਾਸ਼ੀ ਹੋਣ ਕਰਕੇ, ਕੋਈ ਪੇਟੀ ਸਿਰੇ ਨਾ ਲੱਗਦੀ। ਅਮਰੀਕਾ ਰਹਿੰਦੇ ਗਦਰੀਆਂ ਅਤੇ ਹੈਡਕੁਆਟਰ ਨਾਲ ਸੰਪਰਕ ਟੁੱਟ ਚੁੱਕਾ ਸੀ। ਸ. ਕਰਤਾਰ ਸਿੰਘ ਸਰਾਭਾ ਦੇ ਪ੍ਰਸਤਾਵ ਤੇ ਲਾਹੌਰ 'ਤੇ ਮੀਆਂ ਮੀਰ ਛਾਉਣੀ ਉੱਤੇ ਹਮਲਾ ਕਰਕੇ ਹਥਿਆਰ ਖੋਹਣ ਦੀ ਸਕੀਮ ਬਣਾਈ ਗਈ। ਲੜਾਈ ਹੋਣ ਕਰਕੇ ਇਹਨਾਂ ਛਾਉਣੀਆਂ ਵਿਚ ਫੌਜ ਨਾ ਮਾਤਰ ਸੀ।

ਫਿਰੋਜਪੁਰ ਛਾਉਣੀ ਵਿਚ 26ਵੀਂ ਪੰਜਾਬੀ ਰਜਮੈਂਟ ਆਈ ਹੋਈ ਸੀ। ਇਹ ਪਲਟਨ ਹਾਂਗ ਕਾਂਗ ਰਹਿ ਚੁੱਕੀ ਸੀ, ਇਸ ਲਈ ਗਦਰੀ ਬਹੁੱਤ ਸਾਰੇ ਸਿਪਾਹੀਆਂ ਨੂੰ ਜਾਣਦੇ ਸਨ। ਇਸ ਪਲਟਨ ਨਾਲ ਸੰਪਰਕ ਪੈਦਾ ਕਰਨ ਦੀ ਜ਼ਿੰਮੇਵਾਰੀ ਸ. ਕਰਤਾਰ ਸਿੰਘ ਸਰਾਭਾ ਤੇ ਭਾਈ ਨਿਧਾਨ ਸਿੰਘ ਚੁੱਘਾ ਨੂੰ ਦਿੱਤੀ ਗਈ। ਇਹਨਾਂ ਆਗੂਆਂ ਨੇ ਭਾਈ ਹਰਨਾਮ ਸਿੰਘ ਕਾਲਾ ਸੰਘਿਆ ਰਾਹੀਂ ਬਹੁਤ ਸਾਰੇ ਸਿਪਾਹੀਆਂ ਨਾਲ ਸੰਪਰਕ ਪੈਦਾ ਕਰ ਲਿਆ। 28 ਨਵੰਬਰ 1914 ਈ. ਨੂੰ ਫਿਰੋਜ਼ਪੁਰ ਤੋਂ ਜਲਾਲਾਬਾਦ (ਵੈਸਟ) ਜਾਣ ਵਾਲੀ ਸੜਕ 'ਤੇ ਗਦਰੀਆਂ ਦਾ ਇਕ ਇਕੱਠ ਹੋਇਆ। ਇਸ ਮੀਟਿੰਗ ਵਿਚ ਫਿਰੋਜ਼ਪੁਰ ਛਾਉਣੀ ਉੱਪਰ ਹਮਲੇ ਦਾ ਮਤਾ ਪਾਸ ਹੋਇਆ। ਭਾਈ ਨਿਧਾਨ ਸਿੰਘ ਚੁੱਘਾ ਨੇ ਦੱਸਿਆ ਕਿ 30 ਨਵੰਬਰ ਨੂੰ ਪਠਾਣ ਰਜਮੈਂਟ ਨੇ ਅਸਲਾ ਦੇਣ ਦਾ ਇਕਰਾਰ ਕੀਤਾ ਹੈ ਅਤੇ ਅਸਲਾ ਮਿਲਣ ਪਿਛੋਂ ਹੀ ਕੋਈ ਐਕਸ਼ਨ ਕੀਤਾ ਜਾ ਸਕੇਗਾ। ਇਕ ਮੀਟਿੰਗ ਵਿਚ ਸ. ਸਰਾਭਾ ਭੀ ਹਾਜ਼ਰ ਸਨ। ਇਥੋਂ ਬਾਬਾ ਨਿਧਾਨ ਸਿੰਘ ਚੁੱਘਾ ਆਪ ਤਾਂ ਸੁਰ ਸਿੰਘ ਵਾਲਾ ਚਲੇ ਗਏ ਕਿਉਂਕਿ ਉਥੇ ਬਹੁਤ ਸਾਰੇ ਵਿਅਕਤੀ ਅਮਰੀਕਾ ਤੋਂ ਆਏ ਸਨ ਅਤੇ ਉਹਨਾਂ ਤੋਂ ਪਾਰਟੀ ਫੰਡ ਲੈਣ ਦੇ ਨਾਲ-ਨਾਲ ਇਥੋਂ ਦੇ ਗਦਰੀਆਂ ਨੂੰ ਮਿਲਣਾ ਭੀ ਸੀ। ਦੂਸਰੇ ਪਾਸੇ ਜਲਾਲਾਬਾਦ (ਵੈਸਟ) ਤੋਂ ਮੁੜ ਰਹੀ ਭਾਈ ਚੁੱਘਾ ਦੀ ਟੋਲੀ ਨੇ ਰਾਹ ਵਿਚ ਮੋਗੇ ਦਾ ਖਜ਼ਾਨਾ ਲੁੱਟਣ ਦਾ ਮਨ ਬਣਾ ਲਿਆ ਪਰੰਤੂ ਅਗਲੇ ਦਿਨ ਫੈਰੂ ਸ਼ਹਿਰ ਲਾਗੇ ਇਹਨਾਂ ਗਦਰੀਆਂ ਦੀ ਪੁਲਸ ਨਾਲ ਮੁਠਭੇੜ ਹੋ ਗਈ ਅਤੇ ਇਸ ਟੋਲੀ ਦੇ ਸਤ ਆਗੂ ਤਾਂ ਫੜੇ ਗਏ ਅਤੇ ਕੁੱਝ ਭੱਜ ਕੇ ਸਰਕੰਡੇ ਵਿਚ ਲੁੱਕ ਗਏ। ਪੁਲਸ ਨੇ ਸਰਕੰਡੇ ਨੂੰ ਅੱਗ ਲਗਾ ਦਿੱਤੀ। ਇਸ ਨਾਲ ਲੁਕੇ ਗਦਰੀ ਝੁਲਸ ਕੇ ਮਰ ਗਏ। ਇਹ ਘਟਨਾ ਗਦਰ ਪਾਰਟੀ ਲਈ ਇਕ ਬਹੁਤ ਵੱਡਾ ਘਾਟਾ ਸਾਬਤ ਹੋਈ। ਇਸ ਘਟਨਾ ਪਿਛੋਂ ਗਦਰੀਆਂ ਦੀਆਂ ਬਹੁਤ ਸਾਰੀਆਂ ਯੋਜਨਾਵਾਂ ਪੁਲਸ ਦੇ ਹੱਥ ਆ ਗਈਆਂ। ਗਦਰ ਪਾਰਟੀ ਦੀ ਇਹ ਸਭ ਤੋਂ ਸ਼ਕਤੀਸ਼ਾਲੀ ਟੋਲੀ ਮੰਨੀ ਜਾਂਦੀ ਸੀ ਅਤੇ ਭਾਈ ਨਿਧਾਨ ਸਿੰਘ ਇਸ ਟੋਲੀ ਦੇ ਆਗੂ ਸਨ। ਇਸ ਹੋਈ ਬੁਰੀ ਘਟਨਾ ਨੇ ਭਾਈ ਚੁੱਘਾ ਦੀ ਟੋਲੀ ਦੀ ਸ਼ਕਤੀ ਘਟਾ ਦਿੱਤੀ ਅਤੇ ਫੜੇ ਗਏ ਆਗੂਆਂ ਵਿਚ ਪੰਡਿਤ ਕਾਂਸ਼ੀ ਰਾਜ ਖਜ਼ਾਨਚੀ ਗਦਰ ਪਾਰਟੀ ਭੀ ਸਨ।

ਇਸ ਘੋਰ ਸੰਕਟ ਵਿਚ ਸ. ਸਰਾਭਾ ਤੇ ਭਾਈ ਚੁੱਘਾ ਨੇ ਗਦਰੀਆਂ ਦੇ ਹੌਂਸਲੇ ਬੁਲੰਦ ਰੱਖੇ ਅਤੇ ਬੰਗਾਲ ਦੇ ਦੇਸ਼ ਭਗਤਾਂ ਨਾਲ ਸੰਪਰਕ ਕਰਨ ਦਾ ਪ੍ਰੋਗਰਾਮ ਬਣਾਇਆ। ਇਥੇ ਗਦਰੀਆਂ ਨੇ ਪਹਿਲਾ ਨਿਰਣਾ ਇਹ ਲਿਆ ਕਿ ਮਿ. ਰਾਸ ਬਿਹਾਰੀ ਬੋਸ ਨੂੰ ਪੰਜਾਬ ਸੱਦਿਆ ਜਾਵੇ। ਸ. ਸਰਾਭਾ ਨੂੰ ਇਹ ਜ਼ਿੰਮੇਵਾਰੀ ਦਿੱਤੀ ਗਈ ਅਤੇ ਉਹ ਬਨਾਰਸ ਜਾ ਕੇ ਮਿ. ਰਾਸ ਬਿਹਾਰੀ ਬੋਸ ਨੂੰ ਮਿਲਿਆ। ਮਿ. ਰਾਸ ਬਿਹਾਰੀ ਬੋਸ ਨੇ ਗਦਰ ਪਾਰਟੀ ਦਾ ਸੱਦਾ ਪ੍ਰਵਾਨ ਕਰ ਲਿਆ ਪਰੰਤੂ ਸਥਿਤੀ ਤੇ ਹਾਲਾਤ ਦੀ ਰਿਪੋਰਟ ਲੈਣ ਲਈ ਆਪਣੇ ਵਿਸ਼ਵਾਸ ਪਾਤਰ ਸ੍ਰੀ ਸਤਿੰਦਰ ਨਾਥ ਸਨਿਆਲ ਨੂੰ ਪੰਜਾਬ ਭੇਜਿਆ। ਸ੍ਰੀ ਸਨਿਆਲ ਨਵੰਬਰ 1914 ਈ. ਵਿਚ ਪੰਜਾਬ ਆਏ ਅਤੇ ਉਹਨਾਂ ਜਥੇਬੰਦੀ ਤੇ ਵਰਕਰਾਂ ਦੀ ਪੜ੍ਹਤਾਲ ਕੀਤੀ ਅਤੇ ਕੇਂਦਰੀ ਦਫ਼ਤਰ ਬਨਾਉਣ ਦੀ ਸਲਾਹ ਦਿੱਤੀ। ਦਸੰਬਰ 1914 ਈ. ਨੂੰ ਸ੍ਰੀ ਸਨਿਆਲ ਵਾਪਸ ਪਹੁੰਚ ਗਏ ਅਤੇ 25 ਜਨਵਰੀ 1915 ਈ. ਮਿ. ਰਾਸ ਬਿਹਾਰੀ ਬੋਸ ਪੰਜਾਬ ਦੇ ਸ਼ਹਿਰ ਅੰਮ੍ਰਿਤਸਰ ਪਹੁੰਚ ਗਏ। ਆਪਣੀ ਪੁਸਤਕ 'ਬੰਦੀ ਜੀਵਨ' ਵਿਚ ਸ੍ਰੀ ਸਨਿਆਲ ਨੇ ਲਿਖਿਆ ਹੈ : "ਇਸ ਵਾਰ

ਭਾਈ ਨਿਧਾਨ ਸਿੰਘ ਚੁੱਘਾ ਨਾਲ ਮੇਰੀ ਮੁਲਾਕਾਤ ਹੋਈ। ਇਹ 50 ਸਾਲਾਂ ਦਾ ਬੁੱਢਾ ਸਿੱਖ ਸੀ। ਇਹ 30-35 ਸਾਲ ਪਰਦੇਸ ਵਿਚ ਰਿਹਾ ਸੀ। ਮੈਂ ਇਸ ਨੂੰ ਅਕਸਰ ਧਾਰਮਿਕ ਪੁਸਤਕ ਪੜ੍ਹਦਿਆਂ ਹੀ ਦੇਖਿਆ ਕਰਦਾ ਸਾਂ। ਮੈਂ ਇਸ ਦੇ ਚਿਹਰੇ 'ਤੇ ਇਹੋ ਜਿਹਾ ਤੇਜ ਦੇਖਿਆ ਜੋ ਕਿਸੇ ਨੌਜਵਾਨ ਦੇ ਚਿਹਰੇ ਤੇ ਭੀ ਨਹੀਂ ਦੇਖਿਆ। ਕੁਰਬਾਨੀ, ਸਹਿਣਸ਼ੀਲਤਾ, ਉਦਾਰਤਾ ਤੇ ਖ਼ਿਮਾਬਿਰਤੀ ਵਿਚ ਭੀ ਇਹ ਆਪਣੀ ਮਿਸਾਲ ਆਪ ਹੀ ਸਨ।"

12 ਫਰਵਰੀ 1915 ਈ. ਨੂੰ ਗਦਰ ਪਾਰਟੀ ਦੀ ਇਤਿਹਾਸਕ ਮੀਟਿੰਗ ਹੋਈ। ਜਿਸ ਵਿਚ ਇਹ ਫੈਸਲਾ ਲਿਆ ਗਿਆ ਕਿ 21 ਫਰਵਰੀ ਨੂੰ ਰਾਤ ਸਮੇਂ ਸਭ ਥਾਈਂ ਇਕੋ ਵੇਲੇ ਗਦਰ ਮਚਾ ਦਿੱਤਾ ਜਾਵੇ। ਸਭ ਛਾਉਣੀਆਂ ਵਿਚ ਵਰਕਰਾਂ ਰਾਹੀਂ ਸੁਨੇਹੇ ਭੇਜ ਦਿੱਤੇ ਗਏ। ਭਾਈ ਨਿਧਾਨ ਸਿੰਘ ਚੁੱਘਾ ਤੇ ਭਾਈ ਹਰਨਾਮ ਸਿੰਘ ਦੀ ਡਿਊਟੀ ਜੇਹਲਮ, ਰਾਵਲਪਿੰਡੀ ਅਤੇ ਹੋਤੀ ਮਰਦਾਨ ਲੱਗੀ। ਭਾਈ ਪਰਮਾਨੰਦ ਨੂੰ ਪਿਸ਼ਾਵਰ ਭੇਜਿਆ ਗਿਆ। ਸ੍ਰੀ ਵਿਸ਼ਨੂੰ ਗਣੇਸ਼ ਪਿੰਗਲੇ, ਜੋ ਪਾਰਟੀ ਦੇ ਸੱਦੇ 'ਤੇ ਪੰਜਾਬ ਆ ਗਏ ਸਨ, ਦੀ ਡਿਊਟੀ ਲਖ਼ਨਊ, ਮੇਰਠ, ਇਲਾਹਾਬਾਦ, ਬਨਾਰਸ ਤੇ ਫੈਜ਼ਾਬਾਦ ਛਾਉਣੀਆਂ ਵਿਚ ਲੱਗੀ। ਏਸੇ ਪ੍ਰਕਾਰ ਭਾਈ ਸੁੱਚਾ ਸਿੰਘ ਅੰਬਾਲਾ ਅਤੇ ਭਾਈ ਕਰਤਾਰ ਸਿੰਘ ਨੂੰ ਫਿਰੋਜ਼ਪੁਰ ਭੇਜਿਆ ਗਿਆ। ਫਿਰੋਜ਼ਪੁਰ ਤੇ ਮੀਆਂ ਮੀਰ ਛਾਉਣੀ ਪਹਿਲਾਂ ਵਾਂਗ ਹੀ ਹਥਿਆਰ ਲੈਣ ਲਈ ਚੁਣੀਆਂ ਗਈਆਂ। ਪਿੰਡਾਂ ਵਿਚੋਂ ਕੁਝ ਆਦਮੀ ਤਿਆਰ ਕੀਤੇ ਗਏ, ਜੋ ਛਾਉਣੀਆਂ ਤੇ ਜਾ ਕੇ ਹੱਲ੍ਹਾ ਬੋਲਣ ਅਤੇ ਅੰਦਰੋਂ ਫੌਜੀ ਉਹਨਾਂ ਨਾਲ ਮਿਲ ਕੇ ਗਦਰ ਮਚਾ ਦੇਣ।

ਉੱਧਰ ਕਾਲਾ ਸਿੰਘ ਲੁਹਾਰ ਤੋਂ ਗਦਰੀ ਪਾਰਟੀ ਦੇ ਪ੍ਰੋਗਰਾਮ ਦਾ ਭੇਦ ਖੁਲ੍ਹ ਚੁੱਕਾ ਸੀ। ਸਰਕਾਰ ਅਮਰੀਕਾ ਤੋਂ ਆਉਣ ਵਾਲੇ ਗਦਰੀਆਂ ਤੋਂ ਪਹਿਲਾਂ ਹੀ ਚੌਕੰਨੀ ਸੀ। ਸਰਕਾਰ ਨੇ ਭੇਦ ਲਗਾਉਣ ਲਈ ਆਪਣੇ ਆਦਮੀ ਛੱਡੇ ਹੋਏ ਸਨ। ਕਿਰਪਾਲ ਸਿੰਘ ਉਸ ਵੇਲੇ ਤੱਕ ਸਰਕਾਰ ਦਾ ਝੋਲੀ ਚੁੱਕ ਤੇ ਮੁਖ਼ਬਰ ਬਣ ਚੁੱਕਾ ਸੀ। ਉਸ ਨੇ 21 ਫਰਵਰੀ ਨੂੰ ਗਦਰ ਮਚਾਉਣ ਦੀ ਸਾਰੀ ਯੋਜਨਾ ਸਰਕਾਰ ਨੂੰ ਦੱਸ ਦਿੱਤੀ ਸੀ। ਸਭ ਛਾਉਣੀਆਂ ਵਿਚ ਪਹਿਰੇ ਲੱਗ ਚੁੱਕੇ ਸਨ। ਸਿਪਾਹੀਆਂ ਦੀ ਸਕਰੀਨਿੰਗ ਸ਼ੁਰੂ ਹੋ ਚੁੱਕੀ ਸੀ। ਪੁਲੀਸ ਰੇਡ ਤੋਂ ਪਹਿਲਾਂ ਕਿਰਪਾਲ ਸ਼ਿੰਘ ਨੂੰ 21 ਫਰਵਰੀ ਦੀ ਥਾਂ 19 ਫਰਵਰੀ ਨੂੰ ਗਦਰ ਮਚਾਉਣ ਦਾ ਪਤਾ ਲੱਗ ਚੁੱਕਾ ਸੀ, ਉਸਨੇ ਇਹ ਖ਼ਬਰ ਭੀ ਪੁਲਸ ਤੱਕ ਪੁਚਾ ਦਿੱਤੀ ਸੀ। ਮੋਚੀ ਦਰਵਾਜ਼ੇ ਵਿਚ ਗ੍ਰਿਫ਼ਤਾਰ ਵਰਕਰਾਂ ਵਿਚੋਂ ਭਾਈ ਪਰਮਾਨੰਦ ਤੇ ਭਾਈ ਗੁਰਮੁਖ ਸਿੰਘ ਲਲਤੋਂ ਪ੍ਰਮੁਖ ਸਨ।

ਜਿਉਂ ਹੀ ਸਰਕਾਰ ਨੂੰ ਗਦਰ ਮਚਾਉਣ ਲਈ 21 ਫਰਵਰੀ ਦੀ ਥਾਂ 19 ਫਰਵਰੀ ਮਿਤੀ ਕੀਤੇ ਜਾਣ ਦੀ ਸੂਹ ਮਿਲੀ ਤਾਂ ਫਿਰੋਜ਼ਪੁਰ ਤੇ ਮੀਆਂ ਮੀਰ ਛਾਉਣੀ ਵਿਚ ਪਰੇਡ ਬਹਾਨੇ ਖੜ੍ਹਾ ਕਰਕੇ ਸਿਪਾਹੀਆਂ ਤੋਂ ਹਥਿਆਰ ਜਮ੍ਹਾ ਕਰਵਾ ਲਏ ਗਏ। ਕਈ ਛਾਉਣੀਆਂ 'ਚੋਂ ਤਾਂ ਰਜਮੈਂਟਾਂ ਹੀ ਬਦਲ ਦਿੱਤੀਆਂ ਗਈਆਂ ਤੇ ਸ਼ੱਕੀ ਸਿਪਾਹੀਆਂ ਨੂੰ ਹਰ ਥਾਂ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਨਾਲ ਗਦਰੀਆਂ ਵਿਚ ਫਿਰ ਨਿਰਾਸ਼ਾ ਦੀ ਲਹਿਰ ਫੈਲ ਗਈ ਅਤੇ ਗਦਰੀਆਂ ਦੇ ਇਰਾਦੇ ਧਰੇ ਧਰਾਏ ਰਹਿ ਗਏ ਸਨ। ਗ੍ਰਿਫਤਾਰੀਆਂ ਤੇ ਸ਼ੱਕੀ ਟਿਕਾਣਿਆਂ ਦੀ ਤਲਾਸ਼ੀ ਸ਼ੁਰੂ ਹੋ ਗਈ। ਮਿ. ਰਾਸ ਬਿਹਾਰੀ ਉਸ ਸਮੇਂ ਲਾਹੌਰ ਵਿਚ ਹੀ ਸਨ। ਸ. ਸਰਾਭਾ ਨੇ ਇਨ੍ਹਾਂ ਨੂੰ ਭੇਸ ਬਦਲ ਕੇ ਨਿਕਲ ਜਾਣ ਲਈ ਰਾਜ਼ੀ ਕਰ ਲਿਆ ਸੀ। ਸ. ਸਰਾਭਾ ਖ਼ੁਦ, ਭਾਈ

ਹਰਨਾਮ ਸਿੰਘ ਟੁੰਡੀਲਾਟ ਤੇ ਭਾਈ ਜਗਤ ਸਿੰਘ ਸੁਰ ਸਿੰਘ ਅਜੇ ਲਾਹੌਰ ਹੀ ਠਹਿਰ ਗਏ ਕਿ ਜੇ ਕੋਈ ਗਦਰੀ ਇੱਧਰ ਆ ਨਿਕਲੇ ਉਸ ਨੂੰ ਸੂਚਿਤ ਕਰ ਦਿੱਤਾ ਜਾਵੇ। ਗਦਰੀ ਵਰਕਰ ਆਪਣੇ ਬਚਾ ਲਈ ਲਾਹੌਰ ਛੱਡ ਗਏ।

ਗਦਰ ਸਰਗਰਮੀਆਂ ਵਿਚ ਹਿੱਸਾ ਲੈਣ ਕਰਕੇ ਭਾਈ ਨਿਧਾਨ ਸਿੰਘ ਚੁੱਘਾ ਦੇ ਵਾਰੰਟ ਨਿਕਲ ਚੁੱਕੇ ਸਨ। ਆਪ ਦਾ ਹੁਲੀਆ ਅਖ਼ਬਾਰਾਂ ਵਿਚ ਛੱਪ ਚੁੱਕਾ ਸੀ। ਆਪ ਅੰਡਰ ਗਰਾਊਂਡ ਚਲੇ ਗਏ ਸਨ। ਇਹਨਾਂ ਗਰਦਿਸ਼ ਦੇ ਦਿਨਾਂ ਵਿਚ ਭਾਈ ਚੁੱਘਾ ਦੇ ਇਕ ਮਿੱਤਰ ਨੇ ਚਿੱਟੀ ਦਾੜ੍ਹੀ ਨੂੰ ਰੰਗਣ ਦੀ ਸਲਾਹ ਦਿੱਤੀ ਤਾਂ ਜੋ ਪਹਿਚਾਣ ਨਾ ਹੋ ਸਕੇ। ਉੱਤਰ ਵਿਚ ਭਾਈ ਚੁੱਘਾ ਨੇ ਕਿਹਾ- "ਮੈਂ ਮੂੰਹ ਕਾਲਾ ਕਰਨ ਤੇ ਚਮਕਦੇ ਹੀਰਿਆਂ ਤੇ ਵਸਮਾ ਮਲਣ ਦੀ ਥਾਂ ਮੌਤ ਨੂੰ ਚੰਗਾ ਸਮਝਦਾ ਹਾਂ।"

ਭਾਈ ਨਿਧਾਨ ਸਿੰਘ ਚੁੱਘਾ 29 ਅਪ੍ਰੈਲ 1915 ਨੂੰ ਗ੍ਰਿਫ਼ਤਾਰ ਹੋਏ। ਆਪ ਦੀ ਗ੍ਰਿਫ਼ਤਾਰੀ ਤੋਂ ਤਿੰਨ ਦਿਨ ਪਹਿਲਾਂ ਹੀ ਪਹਿਲਾ ਲਾਹੌਰ ਸਾਜ਼ਿਸ ਕੇਸ ਸ਼ੁਰੂ ਹੋਇਆ ਸੀ। ਸੋ ਆਪ ਨੂੰ ਭੀ ਉਸ ਕੇਸ ਵਿਚ ਰੱਖ ਲਿਆ ਗਿਆ। ਆਪ ਨੂੰ ਪਹਿਲਾਂ ਲੁਧਿਆਣਾ ਅਤੇ ਫਿਰ ਲਾਹੌਰ ਲਿਜਾਇਆ ਗਿਆ। ਸ. ਰਾਮ ਸਿੰਘ ਮਜੀਠਾ ਬਾਬਾ ਜੀ ਦੀ ਗ੍ਰਿਫ਼ਤਾਰੀ ਮਲਕ ਉਮਾਨ ਪਿੰਡ ਨੇੜੇ ਹੋਈ ਲਿਖਦੇ ਹਨ ਅਸਲ ਵਿਚ ਕਮਾਲ ਪੁਰਾ ਪਾਸ ਮਾਣੂੰਕੇ ਪਿੰਡ ਵਿਚ ਬਾਬਾ ਜੀ ਦੇ ਨਾਨਕੇ ਸਨ ਅਤੇ ਉਹ ਭੂਗੋਲਿਕ ਤੌਰ 'ਤੇ ਇਹਨਾਂ ਪਿੰਡਾਂ ਤੋਂ ਵਾਕਿਫ਼ ਸਨ। ਉਹਨਾਂ ਦੀਆਂ ਠਹਿਰਾਂ ਤੇ ਟਿਕਾਣੇ ਵੀ ਇਹਨਾਂ ਪਿੰਡਾਂ ਵਿਚ ਬਣੇ ਹੋਏ ਸਨ। ਆਪ ਦੇ ਕੁੰਡੇ ਮੁਛਹਿਰੇ, ਲਾਲ ਸੂਹਾ ਚਿਹਰਾ ਅਤੇ ਮਾਰਸ਼ਲ ਸਪਿਰਟ ਦੇਖ ਕੇ ਅੰਗਰੇਜ਼ ਦੰਗ ਰਹਿ ਗਏ ਸਨ। ਭਾਈ ਨਿਧਾਨ ਸਿੰਘ ਚੁੱਘਾ ਨੂੰ ਗ੍ਰਿਫ਼ਤਾਰ ਕਰਕੇ ਸੈਂਟਰਲ ਜੇਲ੍ਹ ਲਾਹੌਰ ਲਿਆਂਦਾ ਗਿਆ। ਭਾਈ ਚੁੱਘਾ ਦੇ ਗ੍ਰਿਫ਼ਤਾਰ ਹੋਣ ਤੋਂ ਤਿੰਨ ਦਿਨ ਪਹਿਲਾਂ ਮੁਕੱਦਮਾ ਸ਼ੁਰੂ ਹੋ ਚੁੱਕਾ ਸੀ। ਬਹੁਤ ਸਾਰੇ ਗਦਰੀ ਗ੍ਰਿਫ਼ਤਾਰ ਹੋ ਚੁੱਕੇ ਸਨ ਅਤੇ ਏਸੇ ਜੇਲ੍ਹ ਵਿਚ ਸਨ। ਭਾਈ ਚੁੱਘਾ ਦੇ ਗ੍ਰਿਫ਼ਤਾਰ ਹੋਣ ਦੀ ਖ਼ਬਰ ਉਹਨਾਂ ਨੂੰ ਮਿਲ ਚੁੱਕੀ ਸੀ, ਸਭ ਬੜੇ ਉਤਸ਼ਾਹ ਨਾਲ ਮਿਲੇ ਅਤੇ ਜੈਕਾਰਿਆਂ ਦਾ ਅਦਾਨ ਪ੍ਰਦਾਨ ਹੋਇਆ। ਮੁਕੱਦਮੇ ਲਈ ਮਿਸਟਰ ਏ. ਏ. ਇਰਵਨ, ਮਿਸਟਰ ਵੀ. ਪੀ. ਐਲਿਸ ਤੇ ਸ੍ਰੀ ਸ਼ਿਵ ਨਾਰਾਇਣ 'ਤੇ ਅਧਾਰਿਤ ਇਕ ਜੱਜਾਂ ਦਾ ਬੈਂਚ ਬਣਾਇਆ। ਮਿਸਟਰ ਸੀ. ਏਵਨ ਪਿਟਮੈਨ ਅਤੇ ਮਿਸਟਰ ਤਾਜਦੀਨ ਕੁਰੈਸ਼ੀ ਸਰਕਾਰੀ ਵਕੀਲ ਨਿਯੁਕਤ ਹੋਏ। ਕੋਰਟ ਦੀ ਕਾਰਵਾਈ ਗੁਪਤ ਰੱਖਣ ਦਾ ਫ਼ੈਸਲਾ ਹੋਇਆ। ਅਹਾਤਾ ਨੰ: 16 ਦੇ ਹੀ ਇਕ ਕਮਰੇ ਨੂੰ ਕਚਹਿਰੀ ਦਾ ਰੂਪ ਦਿੱਤਾ ਗਿਆ। ਸਿਵਲ ਅਤੇ ਮਿਲਟਰੀ ਗਜ਼ਟ ਦੇ ਪ੍ਰਤੀਨਿਧ ਬਿਨਾਂ ਕਿਸੇ ਨੂੰ ਅੰਦਰ ਆਉਣ ਦੀ ਆਗਿਆ ਨਹੀਂ ਸੀ।

ਭਾਈ ਨਿਧਾਨ ਸਿੰਘ ਚੁੱਘਾ ਅਤੇ ਉਸ ਦੇ ਗਦਰੀ ਸਾਥੀਆਂ ਵਿਰੁੱਧ ਸਾਰੇ ਬਿਆਨ ਕਲਮ ਬੰਦ ਹੋ ਗਏ। ਬੱਸ ਫ਼ੈਸਲਾ ਸੁਨਾਉਣਾ ਬਾਕੀ ਸੀ। ਸੋ 13 ਸਤੰਬਰ 1915 ਦਾ ਦਿਨ ਫ਼ੈਸਲਾ ਦੇਣ ਲਈ ਨੀਯਤ ਕੀਤਾ ਗਿਆ। ਜੇਲ੍ਹ ਦੇ ਬਾਹਰ ਪਹਿਰਾ ਲੱਗ ਗਿਆ। ਗਦਰੀਆਂ ਨੂੰ ਤਾਂ ਪਤਾ ਸੀ, ਕੀ ਫ਼ੈਸਲਾ ਦੇਣਾ ਹੈ ?ਸਭ ਨੂੰ ਅਹਾਤੇ ਵਿਚ ਇਕੱਠਾ ਕਰ ਲਿਆ ਗਿਆ। ਕੋਈ ਕਵਿਤਾ ਗਾ ਰਿਹਾ ਸੀ, ਕੋਈ ਜੈਕਾਰੇ ਛੱਡ ਰਿਹਾ ਸੀ, ਕੋਈ ਬੇੜੀਆਂ 'ਤੇ ਤਾਲ ਦੇ ਰਿਹਾ ਸੀ ਭਾਵ ਸਭ ਖ਼ੁਸ਼, ਨਿਡਰ ਤੇ ਭੈ-ਰਹਿਤ ਵਿਚਰ ਰਹੇ ਸਨ। ਇਹ ਉਤਸ਼ਾਹ ਦੇਖ ਕੇ

ਅਫ਼ਸਰ ਘਬਰਾਏ ਤੇ ਉਹਨਾਂ ਗਦਰੀਆਂ ਨੂੰ ਫਿਰ ਬੰਦ ਕਰ ਦਿੱਤਾ। ਨਵੀਂ ਸਕੀਮ ਅਨੁਸਾਰ ਤਿੰਨ-ਤਿੰਨ ਦੀ ਟੋਲੀ ਵਿਚ ਗਦਰੀਆਂ ਨੂੰ ਫ਼ੈਸਲਾ ਸੁਨਣ ਲਈ ਪੇਸ਼ ਕੀਤਾ ਗਿਆ। ਪਹਿਲੀ ਵਾਰੀ ਸ. ਕਰਤਾਰ ਸਿੰਘ ਸਰਾਭਾ ਦੀ ਸੀ। ਉਸ ਸੂਰਬੀਰ ਨੇ ਫਾਂਸੀ ਦਾ ਹੁਕਮ ਸੁਣਦਿਆਂ ਹੱਸ ਕੇ ਕਿਹਾ- 'ਥੈਂਕ ਯੂ'। ਜਾਇਦਾਦ ਜ਼ਬਤੀ ਦਾ ਸੁਣ ਕੇ ਸ. ਸਰਾਭਾ ਨੇ ਕਿਹਾ- 'ਜੇ ਸਾਡੇ ਗਲ ਦੇ ਕਪੜੇ ਵੀ ਨੀਲਾਮ ਕੀਤੇ ਜਾਣ, ਤਦ ਵੀ ਅੰਗਰੇਜ਼ਾਂ ਦਾ ਘਾਟਾ ਪੂਰਾ ਨਹੀਂ ਹੋਣ ਲੱਗਾ।' ਹੁਣ ਵਾਰੀ ਸੀ ਬਾਬਾ ਨਿਧਾਨ ਸਿੰਘ ਚੁੱਘਾ ਦੀ, ਅੰਗਰੇਜ਼ ਜੱਜ ਨੇ ਪੂਰੇ ਜੋਸ਼ ਤੇ ਪੂਰੇ ਰੋਹਬ ਨਾਲ ਹੁੱਕਮ ਸੁਣਾਇਆ। ਨਿਡਰ ਸ਼ੇਰ ਦਹਾੜਿਆ, "ਬੱਸ ਐਨਾ ਹੀ ਜ਼ੋਰ ਸੀ।" ਇਸ ਤਰ੍ਹਾਂ 57 ਗਦਰੀਆਂ ਨੂੰ ਸਜ਼ਾ ਸੁਣਾਈ ਗਈ ਪਰ ਕਿਸੇ ਭੀ ਸੂਰਬੀਰ ਦੇ ਚਿਹਰੇ 'ਤੇ ਡਰ ਜਾਂ ਭੈ ਨਹੀਂ ਸੀ। ਫਾਂਸੀ ਲੱਗਣ ਵਾਲੇ ਗਦਰੀਆਂ ਨੂੰ 14 ਨੰ: ਅਹਾਤੇ ਵਿਚ ਬੰਦ ਕਰ ਦਿੱਤਾ ਗਿਆ।

ਅੰਤ ਉਹ ਦਿਨ ਵੀ ਆਇਆ। ਦਰਵਾਜ਼ਾ ਖੁਲ੍ਹਿਆ ਗਦਰੀ ਤਾਂ ਹਰ ਹੋਣੀ ਲਈ ਤਿਆਰ ਬਰ ਤਿਆਰ ਸਨ ਪਰੰਤੂ ਜੇਲ੍ਹਰ ਨੇ ਜੋ ਹੁਕਮ ਪੜ੍ਹਿਆ, 'ਫਾਂਸੀ ਅਜੇ ਰੋਕ ਦਿੱਤੀ ਜਾਵੇ।' ਇਹ ਸੁਣ ਕੇ ਸਾਰੇ ਹੈਰਾਨ ਰਹਿ ਗਏ ਅਤੇ ਜੇਲ੍ਹ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਗੂੰਜ ਉੱਠੀ। ਕਾਨੂੰਨੀ ਨੁਕਤੇ ਤੇ ਪੜਤਾਲ ਕਰ ਰਹੀ ਵਕੀਲਾਂ ਦੀ ਕਮੇਟੀ ਨੇ ਵਾਇਸਰਾਇ ਹਿੰਦ ਨਾਲ ਇਹ ਮੱਸਲਾ ਉਠਾਇਆ ਕਿ ਫਾਂਸੀ ਯਾਫ਼ਤਾ 24 ਗਦਰੀਆਂ ਵਿਚੋਂ 17 ਐਸੇ ਹਨ ਜੋ ਜਹਾਜ਼ ਵਿਚ ਹੀ ਗ੍ਰਿਫ਼ਤਾਰ ਕਰ ਲਏ ਗਏ ਸਨ। ਐਸੇ ਗਦਰੀਆਂ ਨੂੰ ਸਜ਼ਾ ਨਹੀਂ ਦਿੱਤੀ ਜਾ ਸਕਦੀ। ਭਾਰਤੀ ਕੌਂਸਲ ਮੈਂਬਰਾਂ ਨੇ ਅਸਿੱਧੀ ਸਹਾਇਤਾ ਕੀਤੀ, ਸੋ 17 ਗਦਰੀਆਂ ਦੀ ਸਜ਼ਾ ਉਮਰ ਕੈਦ ਵਿਚ ਬਦਲ ਦਿੱਤੀ ਗਈ, ਭਾਈ ਨਿਧਾਨ ਸਿੰਘ ਉਹਨਾਂ ਵਿਚੋਂ ਇਕ ਸਨ।

ਭਾਈ ਨਿਧਾਨ ਸਿੰਘ ਚੁੱਘਾ ਨੇ ਆਪਣੇ ਸਾਥੀ ਦੇਸ਼ ਭਗਤਾਂ ਨਾਲ ਜੇਲ੍ਹ ਦਾ ਹਰ ਦੁੱਖ ਸਹਾਰਿਆ ਅਤੇ ਸਾਥੀ ਰਾਜਸੀ ਕੈਦੀਆਂ ਦੇ ਦੁੱਖਾਂ ਨੂੰ ਪਲ-ਪਲ ਸਾਂਝਾ ਭੀ ਕੀਤਾ। ਪੰਜ ਮੈਂਬਰੀ ਕਮੇਟੀ ਦਾ ਮੈਂਬਰ ਹੋਣ ਕਰ ਕੇ ਉਹਨਾਂ ਨਾਲ ਕਈ ਵਾਰ ਸਖ਼ਤੀ ਹੋਈ, ਪਰ ਇਹ ਸਿਰੜੀ ਸੂਰਬੀਰ ਕਿਸੇ ਵੱਖਰੀ ਮਿੱਟੀ ਦਾ ਬਣਿਆ ਹੋਇਆ ਸੀ। ਜੇਲ੍ਹਰ, ਜੇਲ੍ਹ ਦੇ ਕਰਮਚਾਰੀ ਤੇ ਨੰਬਰਦਾਰ ਉਹਨਾਂ ਤੋਂ ਕੰਨ ਭਰਦੇ ਸਨ। ਭਾਈ ਚੁੱਘਾ ਨੇ ਉਹਨਾਂ ਨੂੰ ਗੁਰਬਾਣੀ ਦੀ ਤੁੱਕ- "ਭੈ ਕਾਹੂ ਕਉ ਦੇਤਿ ਨਹਿ ਭੈ ਮਾਨਤ ਆਨਿ" ਦੇ ਸਰਲ ਅਰਥ ਸਮਝਾ ਦਿੱਤੇ ਸਨ। ਭਾਰਤ ਸਰਕਾਰ ਨੇ 1920 ਈ. ਵਿਚ ਇਕ ਪੜ੍ਹਤਾਲੀਆ ਕਮਿਸ਼ਨ ਅੰਡੇਮਾਨ ਭੇਜਿਆ। ਜੇਲ੍ਹਰ ਨੇ ਕਮਿਸ਼ਨ ਨੂੰ ਦੇਸ਼ ਭਗਤਾਂ ਨਾਲ ਮਿਲਣ ਨਾ ਦਿੱਤਾ ਗਿਆ ਪਰੰਤੂ ਰੌਲਾ ਪਾਉਣ 'ਤੇ ਕਮਿਸ਼ਨ ਨੂੰ ਮਿਲਾਉਣਾ ਪਿਆ। ਗਦਰੀਆਂ ਨੇ ਲਿਖਤੀ ਬਿਆਨ ਦਰਜ ਕਰਵਾਏ। ਪੜ੍ਹਤਾਲ ਤੇ ਹਾਲਾਤ ਵਾਚਣ ਪਿਛੋਂ ਸੈਲੂਲਰ ਜੇਲ੍ਹ ਤੋੜ ਦਿੱਤੀ ਗਈ। ਪੰਜਾਬ ਦੀਆਂ ਜੇਲ੍ਹਾਂ ਇਹਨਾਂ ਗਦਰੀ ਦੇਸ਼ ਭਗਤਾਂ ਨੂੰ ਲੈਣ ਲਈ ਤਿਆਰ ਨਹੀਂ ਸਨ। ਸੋ ਬਾਬਾ ਜੀ ਨੂੰ ਮਦਰਾਸ ਜੇਲ੍ਹ ਵਿਚ ਰੱਖਣ ਬਾਅਦ ਜੱਬਲਪੁਰ ਜੇਲ੍ਹ ਵਿਚ ਭੇਜ ਦਿੱਤਾ ਗਿਆ। ਸੰਤ ਵਸਾਖਾ ਸਿੰਘ ਦਦੇਹਰ ਹੁਰਾਂ ਭਾਈ ਚੁੱਘਾ ਨਾਲ 8 ਸਤੰਬਰ 1929 ਈ. ਜੱਬਲਪੁਰ ਜੇਲ੍ਹ ਵਿਚ ਮੁਲਾਕਾਤ ਕੀਤੀ। ਭਾਈ ਚੁੱਘਾ ਨੇ ਭਾਈ ਵਸਾਖਾ ਸਿੰਘ ਜੀ ਦੇ ਕੰਮ ਦੀ ਸਰਾਹਣਾ ਕੀਤੀ, ਜੋ ਉਹ ਗਦਰੀ ਪਰਿਵਾਰਾਂ

ਲਈ ਕਰ ਰਹੇ ਸਨ। ਇਥੇ ਰਹਿੰਦਿਆਂ ਹੀ ਭਾਈ ਨਿਧਾਨ ਸਿੰਘ ਚੁੱਘਾ ਨੇ, ਭਾਰਤ ਦੀ ਗੁਲਾਮੀ ਦੇ ਕਾਰਣ, ਅੰਗਰੇਜ਼ ਦੀ ਕੁਟਲ-ਕੂਟ-ਨੀਤੀਆਂ ਅਤੇ ਇਹਨਾਂ ਤੋਂ ਛੁਟਕਾਰਾ ਕਿਵੇਂ ਪਾਇਆ ਜਾਵੇ, ਬਾਰੇ ਪੁਸਤਕ 'ਰਾਜਸੀ ਮੰਤਰ' ਲਿਖੀ। ਇਹ ਪੁਸਤਕ ਗਦਰ-ਪਾਰਟੀ ਵੱਲੋਂ ਛਪਵਾ ਕੇ ਮੁਫ਼ਤ ਵੰਡੀ ਗਈ। ਜੱਬਲਪੁਰ ਜੇਲ੍ਹ ਤੋਂ ਭਾਈ ਚੁੱਘਾ ਨੂੰ ਯੂ. ਪੀ. ਦੀਆਂ ਜੇਲ੍ਹਾਂ ਵਿਚ ਰੱਖਣ ਉਪਰੰਤ ਸੈਂਟਰਲ ਜੇਲ੍ਹ ਮੁਲਤਾਨ ਭੇਜ ਦਿੱਤਾ ਗਿਆ ਜਿਥੋਂ ਉਹ 28 ਨਵੰਬਰ 1930 ਈ. ਨੂੰ ਰਿਹਾਅ ਹੋਏ। ਰਿਹਾਈ ਉਪਰੰਤ ਬਾਬਾ ਨਿਧਾਨ ਸਿੰਘ ਚੁੱਘਾ ਨੇ ਕਿਰਤੀ ਕਿਸਾਨ ਪਾਰਟੀ, ਦੇਸ਼ ਭਗਤ ਪਰਿਵਾਰ ਸਹਾਇਤਾ ਕਮੇਟੀ ਅਤੇ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਬੜਾ ਕੰਮ ਕੀਤਾ।

1934 ਈ. ਆਪ ਦਾ ਪੈਰ ਕਿਸੇ ਲਾਗ ਦੀ ਬੀਮਾਰੀ ਕਾਰਣ ਕੱਟਣਾ ਪਿਆ। ਉਦੋਂ ਬੇਹੋਸ਼ੀ ਵਾਲੇ ਟੀਕੇ ਘੱਟ ਹੀ ਹੁੰਦੇ ਸਨ। ਬਿਨਾਂ ਸੀਅ ਕੀਤਿਆਂ ਬਾਬਾ ਜੀ ਨੇ ਪੈਰ ਕੱਟਵਾ ਲਿਆ। ਡਾ. ਮਥੁਰਾ ਦਾਸ, ਬਾਬਾ ਜੀ ਤੋਂ ਬੜੇ ਪ੍ਰਭਾਵਿਤ ਹੋਏ। ਲੱਤ ਕੱਟਣ ਵੇਲੇ ਬਾਬਾ ਰੂੜ ਸਿੰਘ ਚੂਹੜ ਚੱਕ ਆਪ ਦੇ ਪਾਸ ਸਨ। ਬਾਬਾ ਵਸਾਖਾ ਸਿੰਘ ਦਦੇਹਰ ਉਚੇਚਾ ਪਤਾ ਲੈਣ ਆਏ। ਪੈਰ ਕੱਟੇ ਜਾਣ ਪਿਛੋਂ ਆਪ ਚੱਲਣ ਫਿਰਨ ਤੇ ਨਿੱਤਾਪ੍ਰਤੀ ਕੰਮ ਕਰਨ ਲੱਗ ਪਏ ਸਨ ਪਰੰਤੂ ਨਵੰਬਰ 1936 ਵਿਚ ਆਪ ਬਿਮਾਰ ਪੈ ਗਏ। ਆਖ਼ਰ ਅੰਤਮ ਸਮੇਂ ਦਾ ਦਿਨ ਭੀ ਆਇਆ।

10 ਦਸੰਬਰ 1936 ਨੂੰ ਬਾਬਾ ਜੀ ਸਵਰਗ ਸਿਧਾਰ ਗਏ। ਆਪ ਦਾ ਅੰਗੀਠਾ ਗੁਰਦੁਆਰਾ ਸਿੰਘ ਸਭਾ ਵਿਖੇ ਹੀ ਤਿਆਰ ਕੀਤਾ ਗਿਆ। ਆਪ ਦੀ ਚਿਤਾ ਨੂੰ ਅਗਨੀ ਬਾਬਾ ਚੁੱਘਾ ਦੇ ਦੁੱਖਾਂ-ਸੁੱਖਾਂ ਦੇ ਸਾਥੀ ਬਾਬਾ ਰੂੜ ਸਿੰਘ ਚੂਹੜਚੱਕ ਨੇ ਦਿਖਾਈ। ਸੰਸਾਰ 'ਤੇ ਆਪਣੀ ਆਭਾ ਦਾ ਨੂਰ ਬਖ਼ੇਰਦਾ ਹੋਇਆ ਇਹ ਸੂਰਜ ਆਪਣੇ ਇਲਾਕੇ ਸ਼ਹਿਰ ਮੋਗਾ ਦੀ ਬੁੱਕਲ ਵਿਚ ਅਸਤ ਹੋ ਗਿਆ ਪਰੰਤੂ ਆਪਣੇ ਕੰਮਾਂ ਤੇ ਕੀਰਤੀ ਕਰ ਕੇ ਸਦਾ ਅਮਰ ਰਹੇਗਾ। ਇਤਿਹਾਸ ਉਸ ਨੂੰ ਭੁਲਾ ਨਹੀਂ ਸਕੇਗਾ।

*ਮੋਗਾ (ਪੰਜਾਬ, ਭਾਰਤ)

## 11

# ਭਾਈ ਭਗਵਾਨ ਸਿੰਘ ਕਵੀ ਅਤੇ ਗ਼ਦਰ ਲਹਿਰ

- *ਡਾ. ਸੂਬਾ ਸਿੰਘ ਪ੍ਰਿੰਸੀਪਲ, ਅੰਮ੍ਰਿਤਸਰ

19ਵੀਂ ਸਦੀ ਦੇ ਅਖੀਰ ਵਿਚ ਅਤੇ 20ਵੀਂ ਸਦੀ ਦੇ ਅਰੰਭ ਵਿਚ ਹਿੰਦੁਸਤਾਨੀਆਂ ਅਤੇ ਵਿਸ਼ੇਸ਼ ਕਰਕੇ ਪੰਜਾਬੀ ਮੱਧਵਰਗੀ ਕਿਰਸਾਨਾਂ ਨੇ ਆਰਥਿਕ ਪੱਖੋਂ ਤੰਗ ਹੋਣ ਕਰਕੇ ਪੂਰਬੀ ਦੇਸ਼ਾਂ ਖਾਸ ਕਰਕੇ ਅਮਰੀਕਾ ਅਤੇ ਕੈਨੇਡਾ ਵਲ ਰੋਟੀ-ਰੋਜ਼ੀ ਦੀ ਖਾਤਰ ਵਹੀਰਾਂ ਘੱਤ ਲਈਆਂ। ਬਹੁਤ ਸਾਰੇ ਕਿਰਸਾਨ ਬ੍ਰਹਮਾ, ਮਲਾਇਆ, ਸਿੰਘਾਪੁਰ, ਚੀਨ ਵਲ ਵੀ ਜਾਣੇ ਸ਼ੁਰੂ ਹੋਏ। ਇਹਨਾਂ ਵਿਚੋਂ ਕਈਆਂ ਨੇ ਸਕਿਉਰਟੀ ਦੀ ਜਾਬ ਕੀਤੀ, ਅਮਰੀਕਾ ਅਤੇ ਕੈਨੇਡਾ ਵਿਚ ਬਹੁਤ ਸਖਤ ਮਿਹਨਤ-ਮਸ਼ੱਕਤ ਵਾਲੇ ਕੰਮ ਜਿਹਨਾਂ ਵਿਚ ਲੱਕੜੀ ਦੇ ਕਾਰਖਾਨਿਆਂ ਵਿਚ ਲੱਕੜ ਚੀਰਨ ਦਾ ਕੰਮ, ਰੇਲਵੇ ਲਾਈਨਾਂ ਬਨਾਉਣ ਦਾ ਕੰਮ, ਸੜਕਾਂ ਬਨਾਉਣ ਦਾ ਕੰਮ, ਰਾਤ ਸਮੇਂ ਪਹਿਰੇਦਾਰੀ ਦਾ ਕੰਮ, ਜੰਗਲ ਵਿਚ ਦਰੱਖਤਾਂ ਦੇ ਮੁੱਢ ਪੁੱਟਣ ਦਾ ਕੰਮ ਆਦਿ ਕਰਨਾ ਪੈਂਦਾ ਸੀ। ਸਰੀਰਕ ਤੌਰ ਤੇ ਜੋਰ ਦਾ ਕੰਮ ਕਰਨ ਦੇ ਬਾਵਜੂਦ ਮਿਹਨਤਾਨਾ, ਗੋਰੀ ਚਮੜੀ ਵਾਲਿਆਂ ਦੇ ਮੁਕਾਬਲੇ ਬਹੁਤ ਘੱਟ ਮਿਲਦਾ ਸੀ। ਕਈ ਦਫ਼ਾ ਕਈ ਕਈ ਦਿਨ ਕੰਮ ਨਹੀਂ ਸੀ ਮਿਲਦਾ। ਇਹਨਾਂ ਵਿਚੋਂ ਬਹੁਤ ਸਾਰੇ ਕਿਰਸਾਨ ਖਾਸ ਕਰਕੇ ਦੁਆਬੇ ਅਤੇ ਮਾਝੇ ਦੇ ਰਹਿਣ ਵਾਲੇ ਆਪਣੀਆਂ ਜਮੀਨਾਂ ਗਹਿਣੇ ਪਾ ਕੇ ਜਾਂ ਵੇਚ ਕੇ ਗਏ ਸਨ ਅਤੇ ਕਈਆਂ ਨੇ ਸ਼ਾਹੂਕਾਰਾਂ ਤੋਂ ਵਿਆਜੀ ਰਕਮਾਂ ਫੜੀਆਂ ਸਨ, ਤਾਂ ਕਿ ਵਿਦੇਸ਼ਾਂ ਵਿਚ ਜਾ ਕੇ, ਮਿਹਨਤ ਕਰਕੇ ਚੰਗਾ ਪੈਸਾ ਕਮਾਇਆ ਜਾਵੇ ਅਤੇ ਪਿਛਲਾ ਕਰਜਾ ਉਤਾਰਿਆ ਜਾਵੇ ਅਤੇ ਗਹਿਣੇ ਪਈਆਂ ਜਮੀਨਾਂ ਵੀ ਛੁਡਾਈਆਂ ਜਾਣ। ਪੰਜਾਬੀ ਕਿਰਸਾਨ ਝਨਾਅ ਦਰਿਆ ਤੋਂ ਘੱਗਰ ਦਰਿਆ ਤਕ, ਜਿਸਨੂੰ ਕੇਂਦਰੀ ਪੰਜਾਬ ਕਿਹਾ ਜਾਂਦਾ ਹੈ, ਉਸ ਉਤੇ ਬ੍ਰਾਹਮਣਵਾਦ ਦਾ ਕੋਈ ਪ੍ਰਭਾਵ ਨਹੀਂ ਸੀ ਉਹ ਆਪਣੇ ਆਪ ਨੂੰ ਉੱਚੀ ਜਾਤ ਦਾ ਤਸਲੀਮ ਕਰਦਾ ਹੈ, Punjab Administration Report for 1921-22, p. 325 ਅਤੇ Imperial Gazetier, XVI, p. 202, Census Report, Para, 512, ਇਹਨਾਂ ਰਿਪੋਰਟਾਂ ਅਤੇ ਲਿਖਤਾਂ ਤੋਂ ਉਪ੍ਰੋਕਤ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ।

20ਵੀਂ ਸਦੀ ਦੇ ਸ਼ੁਰੂ ਅਤੇ 1907 ਈ. ਤੋਂ 1912-13 ਤਕ ਹਿੰਦ ਵਿਚ ਅਨਾਜ ਦੇ ਪੱਖ ਤੋਂ ਬਹੁਤ ਕਾਲ ਪਏ ਸਨ। ਬਿਮਾਰੀਆਂ ਅਤੇ ਖਾਸ ਕਰਕੇ ਪਲੇਗ ਦੀ ਬਿਮਾਰੀ ਨੇ ਘਰਾਂ ਦੇ ਘਰ ਖਾਲੀ ਕਰ ਦਿਤੇ ਸਨ। ਲੋਕ ਬਾਹਰਲੇ ਮੁਲਕਾਂ ਨੂੰ ਤੁਰੇ ਜਾਂ ਫਿਰ ਫੌਜ ਵਿਚ ਭਰਤੀ ਹੁੰਦੇ ਤਾਂ ਕਿ ਘਰਾਂ ਦਾ ਗੁਜਾਰਾ ਚਲ ਸਕੇ। ਔੜਾਂ ਲੱਗੀਆਂ, ਮਾਲੀਏ ਅਦਾ ਨਾ ਕਰਕੇ ਕਿਰਸਾਨ ਸ਼ਾਹੂਕਾਰਾਂ ਤੇ ਨਿਰਭਰ ਹੋ ਗਿਆ। ਜਮੀਨਾਂ ਹੱਥੋਂ ਖੁਸ ਗਈਆਂ। ਹਿੰਦੁਸਤਾਨੀਆਂ ਨੂੰ ਗੁਲਾਮ ਹੋਣ ਕਰਕੇ, ਅਮਰੀਕਾ, ਕੈਨੇਡਾ, ਬਰਤਾਨੀਆਂ ਅਤੇ ਯੂਰਪੀਨ ਦੇਸ਼ਾਂ ਵਿਚ

ਪੰਜਾਬੀਆਂ ਅਤੇ ਹਿਂਦੀਆਂ ਨੂੰ ਕਾਲਾ ਲੋਕ, Black Indian, Dirty People, ਗੁਲਾਮ-ਹਿਂਦੀ, ਤੀਹ ਕਰੋੜੀ ਭੇਡਾਂ, ਕੁਲੀ ਆਦਿ ਕਹਿ ਕੇ ਪੁਕਾਰਦੇ ਸਨ। ਕੰਮ ਵੀ ਜੋਰ ਵਾਲਾ ਕਰਵਾਉਂਦੇ, ਮਿਹਨਤ ਬਹੁਤ ਘੱਟ ਦਿੰਦੇ ਅਤੇ ਨਫ਼ਰਤ ਬਹੁਤ ਕਰਦੇ।

ਕੈਨੇਡਾ ਅਤੇ ਅਮਰੀਕਾ ਦੇ ਅਫਸਰਾਂ ਦਾ ਕਹਿਣਾ ਹੈ ਕਿ ਅੰਦਾਜਨ 1895 ਈ. ਤੋਂ 1900 ਈ. ਦੇ ਦਰਮਿਆਨ ਹਿਂਦੁਸਤਾਨ ਤੋਂ ਪਹਿਲੀ ਮੰਡਲੀ ਅਮਰੀਕਨ ਟਾਪੂ ਵਿਚ ਦਾਖਲ ਹੋਈ। ਇਹ ਦਾਅਵੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਕਿਸ ਤਾਰੀਖ ਜਾਂ ਸਾਲ ਵਿਚ ਅਮਰੀਕਾ ਜਾਂ ਕੈਨੇਡਾ ਵਿਚ ਪਹਿਲਾ ਪੰਜਾਬੀ ਗਿਆ ਹੋਵੇ ?ਇਂਗਲੈਂਡ ਵਿਚ ਸਿਲਵਰ ਜੁਬਲੀ ਸਮੇਂ 1897 ਈ. ਵਿਚ ਕੁਝ ਫੌਜੀ ਜ਼ਰੂਰ ਸ਼ਾਮਿਲ ਹੋਏ ਸਨ। ਪਹਿਲੇ ਸੰਸਾਰ ਜੰਗ ਸਮੇਂ ਮਾਝੇ ਅਤੇ ਦੁਆਬੇ ਵਿਚੋਂ ਬਹੁਤ ਸਾਰੇ ਕਿਰਸਾਨਾਂ ਦੇ ਮੁੰਡੇ ਫੌਜ ਵਿਚ ਭਰਤੀ ਹੋਏ ਸਨ, ਜਿਹਨਾਂ ਨੇ ਅੰਗਰਜ਼ੀ ਸਰਕਾਰ ਦੀ ਮਦਦ ਲਈ, ਬਾਹਰਲੇ ਦੇਸ਼ਾਂ ਨਾਲ ਯੁੱਧ ਕੀਤੇ ਅਤੇ ਨਾਮਣਾ ਖੱਟਿਆ।ਅੱਜ ਵੀ ਪੁਰਾਣੇ ਅੰਗਰੇਜ਼ ਬਜ਼ੁਰਗ, ਇੰਗਲੈਂਡ, ਕੈਨੇਡਾ, ਆਸਟਰੇਲੀਆ ਦੇ ਰਹਿਣ ਵਾਲੇ ਸਿੱਖ ਕੌਮ ਨੂੰ ਸਤਿਕਾਰ ਨਾਲ ਦੇਖਦੇ ਹਨ ਅਤੇ ਇਹ ਕਹਿੰਦੇ ਹਨ, ਸਿੱਖ ਕੌਮ ਨੇ ਸਾਨੂੰ ਪਹਿਲੀ ਵਿਸ਼ਵ ਜੰਗ ਅਤੇ ਦੂਜੀ ਵਿਸ਼ਵ ਜੰਗ ਸਮੇਂ ਬਚਾਇਆ। ਅਜੋਕੀ ਯੂਰਪੀਨ ਦੇਸ਼ਾਂ ਦੀ ਚਾਲੀ-ਪੰਜਾਹ ਸਾਲ ਦੀ ਪੀਹੜੀ ਨੂੰ ਇਹਨਾਂ ਕੁਰਬਾਨੀਆਂ ਦਾ ਕੋਈ ਅਹਿਸਾਸ ਨਹੀਂ ਹੈ, ਸਗੋਂ ਕਈ ਮਸ਼ਟੰਡੇ ਨਫਰਤ ਕਰਦੇ ਹਨ।

ਇਕ ਅੰਦਾਜ਼ੇ ਮੁਤਾਬਕ 1906 ਈ. ਤੋਂ 1913 ਈ. ਤਕ ਲਗਭਗ ਦਸ ਕੁ ਹਜਾਰ ਪੰਜਾਬੀ ਕਿਰਸਾਨ ਅਮਰੀਕਾ ਅਤੇ ਕੈਨੇਡਾ ਪਹੁੰਚ ਚੁੱਕੇ ਸਨ।ਕੁਝ ਵਿਦਿਆਰਥੀ ਵੀ ਵਿੱਦਿਆ ਲੈਣ ਲਈ ਪਹੁੰਚੇ। ਉਸ ਸਮੇਂ ਇਹਨਾਂ ਸਰਮਾਏਦਾਰ ਅਜ਼ਾਦ ਦੇਸ਼ਾਂ ਵਿਚ ਜੰਗਲ ਕੱਟ ਕੇ ਨਵੀਆਂ ਜਮੀਨਾਂ ਅਬਾਦ ਕੀਤੀਆਂ ਜਾ ਰਹੀਆਂ ਸਨ।ਜਿਸ ਵਾਸਤੇ ਅੰਗਰੇਜ਼ਾਂ ਨੂੰ ਸਰੀਰਕ ਤੌਰ ਤੇ ਮਜ਼ਬੂਤ, ਵਧੀਆ ਅਤੇ ਸਸਤੇ ਮਜ਼ਦੂਰਾਂ, ਕਾਮਿਆਂ ਦੀ ਸਖਤ ਜ਼ਰੂਰਤ ਸੀ।ਪੰਜਾਬੀ ਮਿਹਨਤਕਸ਼ ਰਹੇ ਹਨ। ਉਹ ਕਿਰਤ ਨੂੰ ਅਵਲ ਸਮਝਦੇ ਹਨ। ਕਿਰਤ ਕਰਦਿਆਂ ਕੋਈ ਉਹਨਾਂ ਦੇ ਸਵੈਮਾਨ ਤੇ ਖੁਦਦਾਰੀ ਨੂੰ ਚੋਟ ਮਾਰੇ ਤਾਂ ਉਹ ਗੁਰੂ ਸਾਹਿਬਾਨ ਵਲੋਂ ਦਰਸਾਏ ਮਾਰਗ, "ਭੈ ਕਾਹੂ ਕਉ ਦੇਤਿ ਨਹਿ-ਨਹਿ ਭੈ ਮਾਨਤਿ ਆਨ" ਦੀ ਵਿਚਾਰਧਾਰਾ ਦੇ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਲਈ ਤਿਆਰ ਹੋ ਜਾਂਦੇ ਹਨ। ਫਿਰ ਉਹ ਕਿਸੇ ਦੀ ਟੈਂ ਨਹੀਂ ਮੰਨਦੇ। ਪੰਜਾਬੀਆਂ ਦੇ ਪਿਛੋਕੜ ਵਿਚ ਗੁਰੂ ਸਾਹਿਬਾਨ ਵੱਲੋਂ ਦਿਤਾ ਫਲਸਫਾ ਗੁਰੂ ਦੇ ਭੈ ਤੇ ਭਉ ਵਿਚ ਰਹਿਣਾ, ਕਿਰਤ ਕਰਨੀ, ਵੰਡ ਛਕਣਾ, ਦੀਨ-ਦੁਖੀ ਦੀ ਮਦਦ ਕਰਨਾ-ਇਹਨਾਂ ਦੇ ਖੂਨ ਵਿਚ ਸਮਾਇਆ ਹੋਇਆ ਹੈ। ਜਾਦੂ ਨਾਥ ਸਰਕਾਰ The Fall of Mughal Empire, p. 426 ਤੇ ਸਿੱਖਾਂ ਦੀ ਬਹਾਦਰੀ, ਦ੍ਰਿੜ੍ਹਤਾ ਤੇ ਜੰਗਜੂ ਬਿਰਤੀ ਬਾਰੇ ਲਿਖਦਾ ਹੈ, "ਸਿੱਖ ਮੁਗਲੀਆ ਰਾਜ ਦੇ ਗੜ੍ਹ ਵਿਚ ਛਾਪਾਮਾਰੂ ਲੜਾਈ ਲੜਦੇ ਰਹੇ ਅਤੇ ਉਹਨਾਂ ਦੇ ਇਕ ਇਕ ਸਿਰ ਦੇ ਐਲਾਨੀਆ ਸਰਕਾਰੀ ਇਨਾਮ ਮੁਕਰਰ ਸਨ।"

ਅਜਿਹੇ ਪਿਛੋਕੜ ਵਾਲੇ ਪੰਜਾਬੀਆਂ ਨੂੰ ਵੈਨਕੋਵਰ ਵਿਚ ਉਤਰਨ ਦੀ ਕੈਨੇਡਾ ਸਰਕਾਰ ਨੇ ਪਾਬੰਦੀ ਲਾ ਦਿਤੀ। ਬਾਬਾ ਗੁਰਦਿਤ ਸਿੰਘ ਕਾਮਾਗਾਟਾਮਾਰੂ ਸਮੁੰਦਰੀ ਜਹਾਜ਼, ਲੈ ਕੇ ਹਾਂਗਕਾਂਗ ਤੋਂ 23 ਮਈ 1914 ਈ. ਨੂੰ ਕੈਨੇਡਾ ਦੇ ਬ੍ਰਿਟਿਸ਼, ਕੋਲੰਬੀਆਂ ਦੇ ਸ਼ਹਿਰ ਵੈਨਕੋਵਰ

ਪਹੁੰਚਿਆ ਤਾਂ ਕੈਨੇਡਾ ਸਰਕਾਰ ਨੇ ਕਿਸੇ ਵੀ ਮੁਸਾਫਰ ਨੂੰ ਵੇਨਕੋਵਰ ਦੀ ਧਰਤੀ ਤੇ ਪੈਰ ਨਹੀਂ ਰੱਖਣ ਦਿੱਤਾ। ਅਖੀਰ ਜਹਾਜ਼ ਵਿਚ ਰਾਸ਼ਨ ਭਰਨ ਦੀ ਆਗਿਆ ਹੋਈ ਅਤੇ ਸਮੁੰਦਰੀ ਜਹਾਜ ਕਈ ਦਿਨ ਸਮੁੰਦਰ ਵਿਚ ਖੜ੍ਹਾ ਰਹਿਣ ਮਗਰੋਂ 23 ਜੁਲਾਈ 1914 ਈ. ਨੂੰ ਵਾਪਸ ਮੁੜਿਆ।29 ਸਤੰਬਰ 1914 ਈ. ਨੂੰ 326 ਮੁਸਾਫਰਾਂ ਨਾਲ ਲੱਦਿਆ ਜਹਾਜ ਹਿੰਦੁਸਤਾਨ ਬਜਬਜ ਦੇ ਘਾਟ ਤੇ ਪਹੁੰਚਿਆ। ਹੁਣ ਤਕ ਹਿੰਦ ਵਿਚ ਘਰ ਦੇ ਭੇਤੀ ਕਿਰਪਾਲ ਸਿੰਘ ਗਦਾਰ ਨੇ ਸੂਹੀਆਂ ਖਬਰਾਂ ਭੇਜ ਦਿੱਤੀਆਂ ਕਿ ਕਾਮਾਗਾਟਾਮਾਰੂ ਜਹਾਜ ਦੇ ਮੁਸਾਫਰ ਇਨਕਲਾਬ ਵਾਸਤੇ, ਅੰਗਰੇਜ਼ੀ ਸਰਕਾਰ ਦਾ ਤਖਤਾ ਉਲਟਾਉਣ ਲਈ ਅਤੇ ਹਿੰਦ ਨੂੰ ਅੰਗਰੇਜ਼ਾਂ ਤੋਂ ਅਜ਼ਾਦ ਕਰਾਉਣ ਲਈ ਹਥਿਆਰਬੰਦ ਹੋ ਕੇ ਆ ਰਹੇ ਹਨ।ਸਰਕਾਰ ਆਲਰਟ ਹੋ ਗਈ, ਡਾ. ਗੰਡਾ ਸਿੰਘ ਇਤਿਹਾਸਕਾਰ ਲਿਖਦੇ ਹਨ ਕਿ ਬਜਬਜ ਘਾਟ ਤੇ ਕਾਮਾਗਾਟਾਮਾਰੂ ਜਹਾਜ ਦੇ ਮੁਸਾਫਰਾਂ ਤੇ ਗੋਲੀ ਚਲਾਈ ਗਈ। ਵੀਹ ਮੁਸਾਫਰ ਥਾਂ ਤੇ ਹੀ ਸ਼ਹੀਦ ਹੋ ਗਏ। ਬਹੁਤ ਸਾਰੇ ਜਖ਼ਮੀ ਹੋ ਗਏ।ਸੱਠ ਕੁ ਮੁਸਾਫਰ ਰੇਲ ਰਾਹੀਂ ਲੁਧਿਆਣੇ ਵਲ ਚਲ ਪਏ ਬਾਕੀ ਕਲਕੱਤੇ ਵੱਲ ਚਲ ਪਏ। ਬਹੁਤ ਸਾਰੇ ਆਪਣੇ ਬਚਾ ਲਈ ਇਧਰ ਉਧਰ ਖਿੰਡ ਪੁੰਡ ਗਏ। ਬਾਬਾ ਗੁਰਦਿਤ ਸਿੰਘ ਵੀ ਕਿਸੇ ਤਰ੍ਹਾਂ ਅਗਿਆਤਵਾਸ ਹੋ ਗਏ। ਉਹ 1921 ਈ. ਨੂੰ ਪੂਰਨਮਾਸ਼ੀ (ਗੁਰਪੁਰਬ) ਸਮੇਂ ਰੂਪੋਸ਼ੀ ਤੋਂ ਨਨਕਾਣਾ ਸਾਹਿਬ ਸਾਹਮਣੇ ਆਏ ਅਤੇ ਬਾਅਦ ਵਿਚ ਪੁਲੀਸ ਵੱਲੋਂ ਗਰਿਫਤਾਰ ਕਰਕੇ ਜੇਲ ਭੇਜ ਦਿੱਤੇ।

ਕਾਮਾਗਾਟਾਮਾਰੂ ਦੀ ਕਤਲੋਗਾਰਤ ਨਾਲ, ਗਦਰ ਪਾਰਟੀ ਦੇ ਮੈਂਬਰਾਂ ਵਿਚ ਬਦਲੇ ਦੀ ਜਵਾਲਾ ਭੜਕ ਉਠੀ।ਉਹਨਾਂ ਨੂੰ ਇਹ ਅਹਿਸਾਸ ਹੋਇਆ ਕਿ ਅਜ਼ਾਦੀ ਅਤੇ ਗੁਲਾਮੀ ਵਿਚ ਕੀ ਫਰਕ ਹੈ ?ਕੈਨੇਡਾ ਸਰਕਾਰ ਨੇ 1908 ਵਿਚ ਹਿੰਦੁਸਤਾਨੀਆਂ ਦੀ ਆਮਦ ਤੇ ਪੂਰੀ ਤਰ੍ਹਾਂ ਪਾਬੰਦੀ ਲਾ ਦਿਤੀ। ਇਹਨਾਂ ਪਾਬੰਦੀਆਂ ਨੇ ਵਤਨਪ੍ਰਸਤੀ ਦਾ ਅਹਿਸਾਸ, ਆਪਣੀ ਮਾਤਭੂਮੀ ਦਾ ਮੋਹ, ਨਵੀਂ ਨਵੀਂ ਗੁਲਾਮੀ ਨੇ ਅਜ਼ਾਦੀ ਦਾ ਜਜ਼ਬਾ ਪੈਦਾ ਕੀਤਾ।ਅਮਰੀਕਾ ਵਿਚ ਹਿੰਦੁਸਤਾਨੀ ਐਸੋਸੀਏਸ਼ਨ ਕਾਇਮ ਕੀਤੀ ਜਿਸ ਨੇ ਅਜਾਦੀ ਦੀ ਤੜਪ ਅਤੇ ਹੋ ਰਹੇ ਘੋਰ ਅਨਿਆਂ ਨੂੰ ਦੂਰ ਕਰਨ ਲਈ 1 ਨਵੰਬਰ 1913 ਨੂੰ ਗਦਰ ਨਾਂ ਦਾ ਪਰਚਾ ਕੱਢਿਆ। ਜਿਸ ਵਿਚ ਵਤਨਪ੍ਰਸਤੀ ਬਾਰੇ, ਅਜ਼ਾਦੀ ਬਾਰੇ, ਜ਼ੁਲਮ ਦੇ ਖਿਲਾਫ ਡਟਣ ਲਈ ਜੁਝਾਰੂ-ਇਨਕਲਾਬੀ ਕਵਿਤਾਵਾਂ ਦੇ ਵਿਚਾਰ ਪੇਸ਼ ਕੀਤੇ ਜਾਂਦੇ।ਅਮਰੀਕਾ ਅਤੇ ਕੈਨੇਡਾ ਸਰਕਾਰ ਇਹਨਾਂ ਪਰਚਿਆਂ ਨੂੰ ਜਬਤ ਕਰਦੀ ਰਹੀ।ਇੰਗਲੈਂਡ ਵਿਚ ਲਾਲਾ ਹਰਦਿਆਲ ਔਕਸਫੋਰਡ ਯੂਨੀਵਰਸਿਟੀ ਵਿਚ ਪੜ੍ਹ ਰਹੇ ਸਨ ਉਹ ਹਿੰਦੁਸਤਾਨੀ ਵਿਦਿਆਰਥੀਆਂ ਵਿਚ ਲੈਕਚਰ ਦਿੰਦੇ। ਇੰਗਲੈਂਡ ਵਿਚੋਂ ਉਹਨਾਂ ਨੂੰ ਕੱਢ ਦਿਤਾ ਗਿਆ ਅਤੇ ਉਹ ਅਮਰੀਕਾ ਚਲੇ ਗਏ। ਇੰਗਲੈਂਡ ਵਿਚ ਭਾਈ ਭਗਵਾਨ ਸਿੰਘ ਗੂੰਥੀ ਇਨਕਲਾਬੀ ਲੈਕਚਰ ਦਿੰਦੇ।ਭਾਈ ਭਗਵਾਨ ਸਿੰਘ ਗੂੰਥੀ ਦਾ ਗ਼ਦਰ ਲਹਿਰ ਵਿਚ ਬਹੁਤ ਵੱਡਾ ਯੋਗਦਾਨ ਰਿਹਾ ਹੈ। ਜਿਸ ਦਾ ਜ਼ਿਕਰ ਅੱਗੇ ਜਾ ਕੇ ਕਰਾਂਗੇ।

ਬਾਬਾ ਸੋਹਣ ਸਿੰਘ ਭਕਨਾ ਨੇ ਹਿੰਦੁਸਤਾਨੀ ਐਸੋਸੀਏਸ਼ਨ ਅਮਰੀਕਾ ਵਿਚ ਕਾਇਮ ਕੀਤੀ।ਲਾਲਾ ਹਰਦਿਆਲ ਦੇ ਅਮਰੀਕਾ ਪਹੁੰਚਣ ਤੇ ਇਸ ਐਸੋਸੀਏਸ਼ਨ ਦਾ ਨਾਂ ਬਦਲ ਕੇ 'ਹਿੰਦੀ ਐਸੋਸੀਏਸ਼ਨ ਆਫ ਪੈਸਫਿਕ ਕੋਸਟ' ਰੱਖਿਆ।ਜਿਸਦੇ ਪਹਿਲੇ ਪ੍ਰਧਾਨ ਬਾਬਾ ਸੋਹਣ

ਸਿੰਘ ਭਕਨਾ ਅਤੇ ਸਕੱਤਰ ਲਾਲਾ ਹਰਦਿਆਲ ਨੂੰ ਬਣਾਇਆ ਗਿਆ। ਇਸ ਦਾ ਦਫਤਰ "ਯੁਗਾਂਤਰ ਆਸ਼ਰਮ, ਸਾਨਫਰਾਂਸਿਸਕੋ, ਕੈਲੇਫੋਰਨੀਆਂ, ਅਮਰੀਕਾ ਵਿਚ ਸੀ। ਸਭ ਤੋਂ ਪਹਿਲਾ ਮਾਸਕ ਪੱਤਰ 'ਸੁਦੇਸ਼ ਸੇਵਕ' 1909 ਈ. ਵਿਚ ਕੈਨੇਡਾ ਵਿਚ ਸ਼ੁਰੂ ਹੋਣ ਨਾਲ ਪਜਾਬੀ ਪੱਤਰਕਾਰੀ ਦਾ ਅਗਾਜ਼ ਹੋਇਆ। 'ਗਦਰ', 'ਹਿਦੁਸਤਾਨ ਗਦਰ', ਸੋਸ਼ਲ ਸੁਧਾਰ, ਬੱਬਰ ਗੂੰਜ, ਗਦਰ ਦੀ ਗੂੰਜ ਅਤੇ 'India & Canada' ਪ੍ਰਮੁੱਖ ਰਸਾਲੇ ਸਨ।

ਇਹਨਾਂ ਰਸਾਲਿਆਂ, ਅਖ਼ਬਾਰਾਂ ਨੂੰ ਭੂਮੀ-ਗਤ ਰਹਿ ਕੇ ਚਲਾਇਆ ਜਾਂਦਾ ਸੀ। ਕਵੀਆਂ ਦੇ ਨਾਂ ਨਾਲ ਤਖੱਲਸ਼ ਲਾਏ ਜਾਂਦੇ ਸਨ ਜਿਵੇਂ ਭਾਈ ਭਗਵਾਨ ਸਿੰਘ ਆਪਣੀਆਂ ਕਵਿਤਾਵਾਂ 'ਪ੍ਰੀਤਮ' ਤਖੱਲਸ ਹੇਠ ਛਾਪਦੇ ਰਹੇ ਤਾਂ ਕਿ ਗਰਿਫਤਾਰੀ ਤੋਂ ਬਚਿਆ ਜਾ ਸਕੇ। 'ਗਦਰ ਲਹਿਰ' ਸਮੇਂ ਇਹ ਸੱਤਰਾਂ ਸਭ ਇਨਕਲਾਬੀਆਂ ਦੇ ਦਿਲਾਂ ਵਿਚ ਘਰ ਕਰ ਗਈਆਂ:-

1. ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।
2. ਕਦੇ ਅਸੀਂ ਭੀ ਸ਼ਹਿਨਸ਼ਾਹ ਮੁਲਕ ਦੇ ਸਾਂ (ਬੀਤੇ ਸਮੇਂ ਸਿਖ ਰਾਜ ਦੇ ਸਮੇਂ ਦਾ ਫਖਰ ਹੈ) ਤਾਜ ਤਖਤ ਸੀ ਰਾਜ ਦਰਬਾਰ ਸਾਡਾ।
3. ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।
   ਰਾਜ ਸਾਜ ਖੁੱਸਾ ਤਕਤੋ-ਤਾਜ ਖੁੱਸਾ ਮਿਲਿਆ ਮਿੱਟੀ ਵਿਚ ਅਰਸੋ ਇਕਬਾਲ ਸਾਡਾ।
   ਕਿੱਥੇ ਤਖਤ, ਦੀਪ, ਕੋਹਿਨੂਰ ਹੀਰਾ, ਕੀਤਾ ਛੁੱਟ ਨੇ ਦੇਸ਼ ਕੰਗਾਲ ਸਾਡਾ।

ਹਿਦੁਸਤਾਨ ਵਿਚ ਅੰਗਰੇਜ਼ੀ ਹਕੂਮਤ ਦਾ ਤਖਤਾ ਉਲਟਾਉਣ ਲਈ ਯਤਨ ਕਰਨ ਵਾਲਿਆਂ ਨੂੰ "ਗਦਰੀ" ਕਿਹਾ ਗਿਆ। ਇਹਨਾਂ ਗਦਰੀਆਂ ਵਿਚ ਪ੍ਰਮੁੱਖ ਸ਼ਖਸ਼ੀਅਤਾਂ ਦੇ ਨਾਂ ਇਸ ਤਰ੍ਹਾਂ ਹਨ :-

ਬਾਬਾ ਸੋਹਣ ਸਿੰਘ ਭਕਨਾ, ਬਾਬਾ ਗੁਰਦਿਤ ਸਿੰਘ, ਭਾਈ ਭਗਵਾਨ ਸਿੰਘ ਪ੍ਰੀਤਮ, ਹਰਨਾਮ ਸਿੰਘ ਟੁੰਡੀਲਾਟ, ਕਰਤਾਰ ਸਿੰਘ ਸਰਾਭਾ, ਲਾਲਾ ਹਰਦਿਆਲ, ਹਰੀ ਸਿੰਘ ਉਸਮਾਨ, ਮੇਵਾ ਸਿੰਘ, ਭਾਈ ਸੰਤੋਖ ਸਿੰਘ, ਡਾ. ਭਾਗ ਸਿੰਘ 'ਇਨਕਲਾਬ', ਬਾਬਾ ਵਸਾਖਾ ਸਿੰਘ ਦਦੇਹਰ, 'ਬਾਬਾ ਕੇਸਰ ਸਿੰਘ', ਬਾਬਾ ਜਵਾਲਾ ਸਿੰਘ, ਹਜਾਰਾ ਸਿੰਘ ਹਮਦਮ, ਇਨਾਇਤ ਖਾਨ, ਸ੍ਰ. ਨਿਧਾਨ ਸਿੰਘ ਚੁੱਘ, ਸ੍ਰ. ਪ੍ਰਿਥੀ ਸਿੰਘ, ਸੰਤ ਵਸਾਖਾ ਸਿੰਘ, ਸ੍ਰ. ਗੁਜਰ ਸਿੰਘ, ਰਹਿਮਤ ਅਲੀ, ਡਾ. ਮਥਰਾ ਸਿੰਘ, ਸ੍ਰ. ਅਰੂੜ ਸਿੰਘ, ਸ੍ਰ. ਜਗਤ ਸਿੰਘ, ਸੁਰ ਸਿੰਘ, ਪੰਡਤ ਕਾਂਸ਼ੀ ਰਾਮ, ਸ੍ਰੀ ਪਰਮਾਨੰਦ, ਵਿਸ਼ਨੂੰ ਗਣੇਸ਼ ਪਿੰਗਲੇ, ਸਤਿੰਦਰ ਨਾਥ ਸਾਨਿਆਲ ਆਦਿ ਸ਼ਖ਼ਸ਼ੀਅਤਾਂ ਨੇ ਆਪਣੇ ਆਪਣੇ ਵਿਤ ਮੁਤਾਬਕ ਬਹੁਤ ਅਗਵਾਈ ਦਿੱਤੀ, ਜੇਲ੍ਹਾਂ ਕੱਟੀਆਂ, ਫਾਂਸੀਆਂ ਲੱਗੀਆਂ, ਕਾਲੇ ਪਾਣੀਆਂ ਦੀਆਂ ਸਜਾਵਾਂ ਕੱਟੀਆਂ, ਕੇਵਲ ਤੇ ਕੇਵਲ ਅੰਗਰੇਜ਼ ਤੋਂ ਦੇਸ਼ ਨੂੰ ਮੁਕਤ ਕਰਵਾਉਣ ਲਈ।

ਕਵੀ ਭਗਵਾਨ ਸਿੰਘ ਗੰਥੀ, ਤਖੱਲਸ 'ਪ੍ਰੀਤਮ' ਦਾ ਜਨਮ 1884 ਈ. ਨੂੰ ਪਿੰਡ ਵੜਿੰਗ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਦਸਵੀਂ ਜਮਾਤ ਪਾਸ ਕਰਕੇ, ਗੁਜਰਾਂਵਾਲੇ ਅਤੇ ਖਾਲਸਾ ਦੀਵਾਨ ਗੁਜਰਾ ਵਿਖੇ ਉਪਦੇਸ਼ਕ ਦੀ ਡਿਊਟੀ ਨਿਭਾਹੀ। ਡਸਕੇ ਜ਼ਿਲ੍ਹਾ ਸਿਆਲਕੋਟ ਵਿਚ ਸਕੂਲ ਮਾਸਟਰ ਰਹੇ। 1908-09 ਈ. ਨੂੰ ਆਪ ਬਾਹਰਲੇ ਦੇਸ਼ਾਂ ਵਲ ਚਲ ਪਏ।

ਪੀਨਾਂਗ, ਜਾਵਾ, ਸਮਾਟਰਾ ਤੇ ਫੇਰ ਹਾਂਗਕਾਂਗ ਵਿਚ ਗ੍ਰੰਥੀ ਦੀ ਜ਼ਿੰਮੇਵਾਰੀ ਗੁਰਦੁਆਰਾ ਸਾਹਿਬ ਵਿਖੇ ਬਾਖ਼ੂਬੀ ਨਿਭਾਈ। ਅਜ਼ਾਦੀ ਦਾ ਝੰਡਾ ਚੁੱਕ ਕੇ, ਧਰਮ, ਜਾਤਪਾਤ ਤੋਂ ਉਪਰ ਉਠ ਕੇ ਅਤੇ ਗਦਰ ਪਾਰਟੀ ਨਾਲ ਇਕਮਿਕ ਹੋ ਕੇ, ਇਨਕਲਾਬੀ ਲੈਕਚਰ ਦਿੰਦੇ ਰਹੇ। ਗੁਰਦੁਆਰਿਆਂ ਵਿਚ ਧੜੱਲੇਦਾਰ-ਇਨਕਲਾਬੀ ਲੈਕਚਰ ਦਿੰਦੇ ਸਨ। ਜਿਸ ਕਰਕੇ ਕੈਨੇਡਾ ਵਿਚ ਵੀ ਸਰਕਾਰ ਨੂੰ ਇਹਨਾਂ ਦੀਆਂ ਗਰਮ ਤਕਰੀਰਾਂ ਰਾਸ ਨਾ ਆਈਆਂ। ਕੈਨੇਡਾ ਵਿਚ ਆਪ ਨੱਥਾ ਸਿੰਘ ਨਾਂ ਹੇਠ ਪਹੁੰਚੇ ਸਨ। ਆਪ ਨੇ ਕੈਨੇਡਾ ਵਿਚ ਤਿੰਨ ਮਹੀਨਿਆਂ ਵਿਚ ਤਕਰੀਰਾਂ ਕਰਕੇ, ਕਵਿਤਾਵਾਂ ਲਿਖ ਕੇ ਇਨਕਲਾਬੀ ਲਹਿਰ ਨੂੰ ਪ੍ਰਚੰਡ ਕੀਤਾ। ਭਾਈ ਭਗਵਾਨ ਸਿੰਘ ਤਕਰੀਰਾਂ ਦਾ ਧਨੀ ਸੀ। ਤਿੰਨ ਮਹੀਨੇ ਬਾਅਦ ਉਹਨਾਂ ਨੂੰ ਕੈਨੇਡਾ ਤੋਂ ਜਲਾਵਤਨ ਕਰ ਦਿਤਾ। ਤੀਜੇ ਸਾਜਸ਼ ਕੇਸ, ਪੰਨਾ 24, 38, 33 ਵਿਚ ਉਹਨਾਂ ਦੀਆਂ ਸਰਗਰਮੀਆਂ ਨੇ ਸਰੋਤਿਆਂ ਵਿਚ ਦੇਸ਼ ਦੀ ਅਜ਼ਾਦੀ ਲਈ ਜਨੂੰਨ ਭਰਿਆ, ਸ਼ਾਂਤੀ ਦਾ ਰਾਹ ਤਿਆਗ ਕੇ ਤਲਵਾਰ ਚੁੱਕਣ ਲਈ ਵੰਗਾਰਦੇ ਰਹੇ।

ਸਾਨੂੰ ਲੋੜ ਨਾ ਪੰਡਤਾਂ ਕਾਜੀਆਂ ਦੀ, ਨਹੀਂ ਸ਼ੌਕ ਹੈ ਬੇੜਾ ਡੁਬਾਵਨੇ ਦਾ।
ਜਪ ਜਾਪ ਦਾ ਵਕਤ ਬਤੀਤ ਹੋਇਆ, ਵੇਲਾ ਆ ਗਿਆ ਤੇਗ ਉਠਾਵਨੇ ਦਾ।

ਮਜਹਬ-ਧਰਮ ਤੇ ਉਚ-ਨੀਚ ਤੋਂ ਉਪਰ ਉੱਠਣ ਲਈ ਵੰਗਾਰ ਪਾਈ :-

ਮਜਹਬੀ ਝਗੜਿਆਂ ਤੇ ਤੁਸੀਂ ਜੋਰ ਪਾਇਆ,
ਕੀਤਾ ਦੇਸ਼ ਦਾ ਨਹੀਂ ਧਿਆਨ ਵੀਰੋ।
ਤੁਸਾਂ ਭਲਿਓ ਮੂਲ ਨਾ ਖਬਰ ਲੱਗੀ,
ਝਗੜਾ ਘੱਤਿਆ ਵੇਦ ਕੁਰਾਨ ਵੀਰੋ।

ਗਦਰ ਦੀ ਗੂੰਜ ਨੰ. ਪੰਨਾ 17 ਤੇ ਆਪ ਲਿਖਦੇ ਹਨ :-

ਗਊ ਸੂਰ ਦੀ ਤੁਸਾਂ ਨੂੰ ਕਸਮ ਭਾਈ, ਗੋਰੇ ਰੋਜ਼ ਹੀ ਇਹਨਾਂ ਨੂੰ ਖਾਣ ਵੀਰੋ।
ਹਿਦੂ ਮੁਸਲਮਾਨੋ ਝਗੜਾ ਛੱਡ ਦੇਵੋ, ਲਾਵੋ ਦੇਸ਼ ਤੇ ਕੌਮ ਨੂੰ ਜਾਨ ਵੀਰੋ।

ਗਦਰ ਪਾਰਟੀ ਦੀ ਲਹਿਰ ਫਿਰਕੂਪੁਣੇ ਤੋਂ ਉੱਪਰ ਸੀ। 98% ਹਿੱਸਾ ਪੰਜਾਬੀਆਂ ਨੇ ਪਾਇਆ। ਹਿਦੂ ਤੇ ਮੁਸਲਮਾਨਾਂ ਦਾ ਇਸ ਲਹਿਰ ਵਿਚ ਨਾਮਾਤਰ ਯੋਗਦਾਨ ਸੀ। ਪ੍ਰੰਤੂ ਜਿਨ੍ਹਾਂ ਸੱਜਣਾਂ ਦਾ ਉਪਰ ਜ਼ਿਕਰ ਕੀਤਾ ਹੈ ਉਹਨਾਂ ਨੇ ਨੇਕ ਨੀਯਤੀ ਨਾਲ ਆਪਣਾ ਯੋਗਦਾਨ ਪਾਇਆ। ਗਦਰ ਦੀ ਗੂੰਜ ਨੰ. 1 ਪੰਨਾ 5 ਤੇ ਧਰਮਾਂ ਤੇ ਫਿਰਕੂਪੁਣੇ ਤੋਂ ਉਪਰ ਉਠ ਕੇ ਅੰਗਰੇਜ਼ੀ ਸਰਕਾਰ ਦੇ ਖਿਲਾਫ ਲਾਮਬੰਦ ਹੋਣ ਦਾ ਸੱਦਾ ਇਸ ਤਰ੍ਹਾਂ ਹੈ :-

ਹੀਰਾ ਹਿੰਦ, ਹੀਰਾ, ਖਾਕ ਰੋਲ ਦਿਤਾ, ਰੌਲੇ ਘੱਤ ਕੇ ਵੇਦ ਕੁਰਾਨ ਵਾਲੇ।
ਗਾਂਈ, ਸੂਰ, ਝਟਕਾ, ਜੇਕਰ ਦੁੱਖ ਦਿੰਦਾ, ਗੋਰੇ ਹੈਣ ਤਿੰਨੇ ਚੀਜ਼ਾਂ ਖਾਣ ਵਾਲੇ।

1915-16 ਵਿਚ ਭਾਈ ਭਗਵਾਨ ਸਿੰਘ ਸਾਂਨਫਰਾਸਿਸਕੋ ਪਹੁੰਚੇ। ਉਥੇ ਪਾਰ 'ਗਦਰ' ਅਖ਼ਬਾਰ ਦੇ ਸਟਾਫ ਵਿਚ ਸ਼ਾਮਿਲ ਹੋ ਗਏ। ਇਹਨਾਂ 'ਗ਼ਦਰ ਲਹਿਰ' ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ। ਇਹਨਾਂ ਨੇ ਆਪਣੀਆਂ ਅਤੇ ਹੋਰ ਕਵੀਆਂ ਦੀਆਂ ਇਨਕਲਾਬੀ ਰਚਨਾਵਾਂ ਛਾਪ ਕੇ ਵੱਖ-ਵੱਖ ਦੇਸ਼ਾਂ ਦੇ ਗਦਰੀਆਂ ਤਕ ਪਹੁੰਚਾਉਂਦੇ ਰਹੇ। ਆਪ ਨੇ 18

ਮਹੀਨੇ ਜੇਲ੍ਹ ਕੱਟੀ। ਆਪ ਸ੍ਰੇਸ਼ਟ ਕਵੀ ਸਨ। 'ਗਦਰ ਲਹਿਰ' ਨਾਲ ਸੰਬੰਧਿਤ ਕਾਵਿ ਰਚਨਾ ਆਪ ਦੀ ਸਭ ਤੋਂ ਵੱਧ ਹੈ। ਕਵੀ ਭਗਵਾਨ ਸਿੰਘ 'ਗਦਰ ਲਹਿਰ' ਗਦਰ ਪਾਰਟੀ ਤੇ ਗਦਰ ਅਖ਼ਬਾਰ ਵਿਚ ਪੂਰੀ ਤਰ੍ਹਾਂ ਛਾਏ ਰਹੇ।

ਬੇਲਾ ਸਿੰਘ ਗਦਾਰ, ਪਿੰਡ ਜਿਆਣ ਜ਼ਿਲ੍ਹਾ ਹੋਸ਼ਿਆਰਪੁਰ ਨੇ ਗਦਾਰੀ ਕੀਤੀ। ਉਹ 'ਇਮੀਗਰੇਸ਼ਨ ਆਫਿਸ ਕੈਨੇਡਾ' ਵਿਚ ਨੌਕਰੀ ਕਰਦਾ ਸੀ। ਉਸ ਨੇ ਆਪਣੇ Immigration Officer William Hapkinsin ਰਾਹੀਂ ਭਾਈ ਭਗਵਾਨ ਸਿੰਘ ਦੀਆਂ ਮੁਸ਼ਕਾ ਬੰਨ ਕੇ ਕੈਨੇਡਾ ਤੋਂ ਜਲਾਵਤਨ ਕਰਵਾਇਆ। ਪੁਲਿਸ ਪਕੜ ਕੇ ਲੈ ਗਈ ਪ੍ਰੰਤੂ ਗਦਰੀ ਉਹਨਾਂ ਨੂੰ ਛੁਡਾਉਣਾ ਚਾਹੁੰਦੇ ਸੀ ਪਰ ਇਹ ਪਤਾ ਨਾ ਲੱਗਾ ਕਿ ਭਗਵਾਨ ਸਿੰਘ ਕਿੱਥੇ ਬੰਦ ਕੀਤਾ ਹੈ? "ਪੰਥ ਅੱਗੇ ਪੁਕਾਰ" ਕਵਿਤਾ ਵਿਚ ਕਵੀ ਲਿਖਦਾ ਹੈ :-

ਜਦੋਂ ਭਾਈ ਭਗਵਾਨ ਸਿੰਘ ਜੂੜਿਆ ਸੀ,
ਕਿੱਥੇ ਗਏ ਸਨ ਗੁਰੂ ਦੇ ਲਾਲ ਸਿੰਘੋ।
ਪਾਪੀ ਬੰਨ੍ਹ ਕੇ ਵਿਚ ਜਹਾਜ਼ ਲੈ ਗਏ,
ਦਿਤਾ ਪਿੰਜਰੇ ਦੇ ਵਿਚ ਡਾਲ ਸਿੰਘੋ।
ਜਿਨ੍ਹਾਂ ਹੁੰਦਿਆਂ ਜ਼ੁਲਮ ਨੂੰ ਡਿੱਠਾ ਅੱਖੀਂ,
ਕਿਉਂ ਨਾ ਮਾਰਿਆ ਖ਼ੂਨ ਉਬਾਲ ਸਿੰਘੋ।
ਬਦਲਾ ਸਿੰਘ ਭਗਵਾਨ ਦਾ ਲੈਣ ਖਾਤਰ,
ਏਸ ਗਲ ਨੂੰ ਕਰੋ ਬਹਾਲ ਸਿੰਘੋ।

ਵਿਲੀਅਮ ਹਾਪਕਿਨਸ਼ਨ ਨੇ ਅੰਗਰੇਜ਼ ਪਿੱਠੂ ਸੂਹੀਏ ਬੇਲਾ ਸਿੰਘ ਰਾਹੀਂ ਗਦਰ ਲਹਿਰ ਵਿਚ ਫੁੱਟ ਪਵਾ ਦਿੱਤੀ। ਬੇਲਾ ਸਿੰਘ ਗਦਾਰ ਨੇ ਗੁਰਦੁਆਰੇ ਵਿਚ ਪ੍ਰਧਾਨ ਭਾਈ ਭਾਗ ਸਿੰਘ ਖਾਲਸਾ ਦੀਵਾਨ ਵੈਨਕੋਵਰ ਅਤੇ ਭਾਈ ਬਚਨ ਸਿੰਘ ਰਿਆਸਤ ਪਟਿਆਲਾ ਨੂੰ ਗੋਲੀ ਨਾਲ ਮਾਰ ਦਿਤਾ। ਇਸ ਵਾਪਰੇ ਕਾਂਡ ਨਾਲ ਪੰਜਾਬੀਆਂ ਵਿਚ ਗੁੱਸੇ ਦੀ ਲਹਿਰ ਫੈਲ ਗਈ। ਗਦਾਰ ਬੇਲਾ ਸਿੰਘ ਸਿਆਣ ਤੇ ਮੁਕੱਦਮਾ ਚਲਿਆ। ਪ੍ਰੰਤੂ Immigration Officer William Hapkinsin ਨੇ ਬੇਲਾ ਸਿੰਘ ਨੂੰ ਇਹ ਕਹਿ ਕੇ ਬਚਾ ਲਿਆ ਕਿ ਉਸ ਨੇ ਆਪਣੀ ਸਵੈ-ਰੱਖਿਆ ਲਈ ਗੋਲੀ ਚਲਾਈ ਸੀ। ਸਿੱਖਾਂ (ਗਦਰੀਆਂ) ਵਿਚ ਐਨਾ ਗੁੱਸਾ ਪ੍ਰਬਲ ਸੀ ਕਿ ਭਾਈ ਮੇਵਾ ਸਿੰਘ ਨੇ **21 ਅਕਤੂਬਰ 1914 ਈ. ਨੂੰ ਵਿਲੀਅਮ ਹਾਪਕਿਨਸਨ ਨੂੰ ਕਚਹਿਰੀ ਵਿਚ ਹੀ ਗੋਲੀ ਮਾਰ ਕੇ ਮਾਰ ਦਿਤਾ** ਅਤੇ ਗੁਰਦੁਆਰੇ ਵਾਪਰੇ ਕਾਂਡ ਦਾ ਬਦਲਾ ਲੈ ਲਿਆ। ਭਾਈ ਮੇਵਾ ਸਿੰਘ ਨੂੰ 27 ਜਨਵਰੀ 1915 ਈ. ਨੂੰ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ। ਉਹ ਇਸ ਲਹਿਰ ਦਾ ਪਹਿਲਾ ਕੌਮੀ ਸ਼ਹੀਦ ਸੀ।

31 ਮਾਰਚ 1914 ਈ. 'ਗਦਰ ਅਖ਼ਬਾਰ' ਦੀਆਂ ਸਤਰਾਂ ਗੌਰਤਲਬ ਹਨ :-

ਅਸੀਂ ਦੇਸ਼ ਦਾ ਛੱਡ ਖਿਆਲ ਦਿਤਾ ਤਾਂ ਹੀ ਦੋਸਤੋ ਕੰਮ ਵੈਰਾਨ ਹੋਏ।
ਗੋਰੇ ਗਲ ਕੀ ? ਅਸਾਂ ਦੇ ਹੈਣ ਅੱਗੇ, ਲੜਨ ਮਰਨ ਦੇ ਜਦੋਂ ਧਿਆਨ ਹੋਏ।
ਚੱਲੋ ਦੇਸ਼ ਨੂੰ ਚਲੀਏ ਯੁੱਧ ਕਰਨੇ, ਏਹੋ ਆਖਰੀ ਬਚਨ ਫੁਰਮਾਨ ਹੋਏ।
ਗਿੱਦੜ ਪਿਛਾਂਹ ਤੇ ਜਾਣਗੇ ਸ਼ੇਰ ਅੱਗੇ, ਜਦੋਂ ਬਿਗਲ ਲੜਾਈ ਦੇ ਆਣ ਹੋਏ।

ਬਾਅਦ ਵਿਚ ਗਦਰੀਆਂ ਨੇ ਬੇਲਾ ਸਿੰਘ ਗਦਾਰ ਨੂੰ ਗੋਲੀ ਮਾਰ ਕੇ ਗੱਡੀ ਚੜ੍ਹਾ

ਦਿਤਾ। ਇਹਨਾਂ ਕਵਿਤਾਵਾਂ ਵਿਚ ਜਿਥੇ ਅੰਗਰੇਜ਼ ਸਰਕਾਰ ਦੇ ਖਿਲਾਫ ਬਗਾਵਤ ਕਰਨ ਦੀ ਪ੍ਰੇਰਨਾ ਕੀਤੀ, ਨਾਲ ਹੀ ਉਸ ਸਮੇਂ ਜੋ ਲੋਕ ਅੰਗਰੇਜ਼ ਸਰਕਾਰ ਦੇ ਪਿੱਠੂ ਤੇ ਸਿੱਖ ਕੌਮ ਦੇ ਗਦਰ ਸਨ, ਉਹਨਾਂ ਨੂੰ ਚੰਡਾਲ ਕਿਹਾ ਹੈ ਤੇ ਦੁਰਕਾਰਿਆ ਹੈ। ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਧਾਨ ਤੇ ਪ੍ਰਬੰਧਕ ਸੁੰਦਰ ਸਿੰਘ ਮਜੀਠੀਆਂ ਨੂੰ ਕੋਸਿਆ ਗਿਆ ਹੈ :-

ਖਾਲਸਾ ਕਾਲਜ ਜਿਹੜਾ ਤਿਆਰ ਕੀਤਾ, ਗੋਰੇ ਬਾਂਦਰਾਂ ਲਿਆ ਸੰਭਾਲ ਸਿੰਘੋ।
ਸੁੰਦਰ ਸਿੰਘ ਮਜੀਠੀਆ ਨਾਸ ਕੀਤਾ, ਭੈੜੀ ਚਲਿਆ ਚਾਲ ਚੰਡਾਲ ਸਿੰਘੋ।

ਇਕ ਹੋਰ ਕਵਿਤਾ ਵਿਚ ਲਿਖਿਆ ਹੈ :-

ਕਾਲਜ ਖਾਲਸਾ ਦੇ ਅੰਗਰੇਜ਼ ਤਾਂਈ, ਢੰਗ ਸੋਚਿਆ ਮਾਰ ਮਕਾਉਣ ਵਾਲਾ।

ਅਤੇ ਲਿਖਿਆ ਹੈ :-

ਛੇਤੀ ਗਦਰ ਮਚਾਉਣ ਦੀ ਕਰੋ ਤਿਆਰੀ-ਫਤਹਿ ਦੇਵਸੀ ਤੁਸਾਂ ਅਕਾਲ ਸਿੰਘੋ।

'ਹਿੰਦ ਦੇ ਸੂਰਬੀਰਾਂ ਦੀ ਯਾਦਗਾਰ' ਕਵਿਤਾ ਵਿਚ ਕਵੀ ਭਗਵਾਨ ਸਿੰਘ ਤੇ ਭਾਈ ਬਲਵੰਤ ਸਿੰਘ ਦੇ ਝੱਲੇ ਕਸ਼ਟਾਂ ਦਾ ਜ਼ਿਕਰ :-

ਸਾਨੂੰ ਮੂਲ ਨਾ ਗਾਫ਼ਲੋ ਖ਼ਬਰ ਲੱਗੀ, ਲੱਖਾਂ ਸੂਰਮੇ ਹੋਏ ਕੁਰਬਾਨ ਦੇਖੋ।
ਝੱਲੇ ਕਸ਼ਟ ਹਜ਼ਾਰ ਹੀ ਦੇਸ਼ ਬਦਲੇ, ਭਾਈ ਸਿੰਘ ਬਲਵੰਤ ਭਗਵਾਨ ਦੇਖੋ।

ਕਵੀ ਭਗਵਾਨ ਸਿੰਘ 'ਪ੍ਰੀਤਮ' ਨੈਸ਼ਨਲ ਤੇ ਇੰਟਰਨੈਸ਼ਨਲ ਸਿਆਸਤ ਤੋਂ ਚੰਗੇ ਵਾਕਫ਼ ਸਨ। ਉਥੇ ਨਾਲ ਹੀ ਗੁਰਬਾਣੀ ਅਤੇ ਸਿੱਖ ਇਤਿਹਾਸ ਦੇ ਚੰਗੇ ਵਿਦਵਾਨ ਸਨ। ਇਸ ਲਈ ਸਿੰਘਾਂ-ਸੂਰਮਿਆਂ ਦੇ ਨਾਂ ਲੈ ਕੇ ਲੋਕਾਂ ਨੂੰ ਇਨਕਲਾਬ ਲਈ ਪ੍ਰੇਰਨਾ ਕਰਦੇ ਸਨ। ਮਰ ਚੁੱਕੀਆਂ ਨਸਾਂ ਵਿਚ ਨਵੇਂ ਖ਼ੂਨ ਦਾ ਸੰਚਾਰ ਕਰਦੇ ਸਨ। ਉਹ ਇਸ ਗਦਰ ਲਹਿਰ ਦਾ ਚੇਤੰਨ ਤੇ ਗੰਭੀਰ ਕਵੀ ਹੈ।

1914-15 ਈ. ਵਿਚ ਕਵੀ ਭਗਵਾਨ ਸਿੰਘ ਆਪਣੇ ਸਾਥੀ ਭਾਈ ਸੰਤੋਖ ਸਿੰਘ ਨਾਲ ਮਨੀਲਾ, ਚੀਨ, ਜਾਪਾਨ, ਬ੍ਰਹਮਾ ਵਿਚ ਸਰਗਰਮ ਰਹੇ, ਉਹਨਾਂ ਜਰਮਨੀ ਨਾਲ ਵੀ ਤਾਲਮੇਲ ਪੈਦਾ ਕੀਤਾ। ਇਹਨਾਂ ਤੇ ਬਗਾਵਤ ਦਾ ਕੇਸ ਦਰਜ ਹੋਇਆ। ਜਿਸ ਨੂੰ ਇਤਿਹਾਸ ਵਿਚ 'ਸਾਨਫਰਾਂਸਿਸਕੋ ਸਾਜ਼ਸ਼ ਕੇਸ' ਕਿਹਾ ਜਾਂਦਾ ਹੈ। ਗਦਾਰ ਰਾਮ ਚੰਦ ਪਸ਼ੌਰੀਆ ਜਦੋਂ ਕਚਹਿਰੀ ਤਾਰੀਖ ਭੁਗਤਣ ਲਈ ਗਿਆ ਤਾਂ ਕਚਹਿਰੀ ਵਿਚ ਗਦਰੀ ਭਾਈ ਰਾਮ ਸਿੰਘ ਨੇ ਗੋਲੀਆਂ ਮਾਰ ਕੇ ਮਾਰ ਦਿੱਤਾ। 'ਗ਼ਦਰ ਦੀ ਮਹਿਮਾ' ਕਵਿਤਾ ਵਿਚ ਭਗਵਾਨ ਸਿੰਘ 'ਪ੍ਰੀਤਮ' ਦੇ ਉੱਚ ਪਾਏ ਦੇ ਖਿਆਲ ਸਾਡਾ ਧਿਆਨ ਖਿੱਚਦੇ ਹਨ :-

ਜੀਤੇਂ ਹੈ ਵੋਹ ਹਮੇਸ਼ਾਂ-ਮਰਤੇ ਜੋ ਕੌਮ ਖਾਤਰ
ਘਰ ਘਰ ਮੇਂ ਡੰਕਾ ਤੂੰ ਨੇ ਆਪਣਾ ਬਜਾ ਕੇ ਛੋੜਾ।
ਐ ਬਾਦੇ-ਵਤਨ ਤੂੰ ਨੇ 'ਪ੍ਰੀਤਮ' ਸੇ ਪਿਆਰ ਪਾ ਕਰ
ਦੋਸਤੋਂ ਅਦੂ ਸੇ ਬਾਗੀ ਕਹਾ ਕੇ ਛੋੜਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ 'ਗਦਰ ਲਹਿਰ' ਭਾਵੇਂ ਫੇਲ ਹੋ ਗਈ, ਪ੍ਰੰਤੂ ਇਸ ਵਿਚ ਸੈਂਕੜੇ ਦੇਸ਼ ਭਗਤਾਂ ਨੇ ਸ਼ਹਾਦਤਾਂ ਦਿਤੀਆਂ, ਕਾਲੇ ਪਾਣੀਆਂ ਦੀਆਂ ਸਜਾਵਾਂ, ਜੇਲ੍ਹਾਂ

ਕੱਟੀਆਂ, ਫਾਂਸੀਆਂ ਦੇ ਰੱਸੇ ਚੁੰਮੇ। ਇਸ ਲਹਿਰ ਦੇ ਨਾਲ ਹੀ ਨਨਕਾਣਾ ਸਾਹਿਬ ਦਾ ਸਾਕਾ ਹੋਇਆ। ਦੁਆਬੇ ਦੇ ਬੱਬਰ ਅਕਾਲਿਆਂ ਨੇ ਚੁਣ ਚੁਣ ਕੇ ਅੰਗਰੇਜ਼ ਅਫਸਰ ਮਾਰੇ, ਜਲ੍ਹਿਆਂਵਾਲੇ ਬਾਗ ਦਾ ਸਾਕਾ ਹੋਇਆ। ਜਿਸਦਾ ਬਦਲਾ ਲੈਣ ਲਈ ਸ਼ਹੀਦ ਊਧਮ ਸਿੰਘ ਵੱਖ-ਵੱਖ ਦੇਸ਼ਾਂ ਵਿਚ ਹੁੰਦਾ ਹੋਇਆ ਲੰਡਨ ਪਹੁੰਚਾ। ਜਿਥੇ 21 ਸਾਲਾਂ ਬਾਅਦ ਸਰਮਾਈਕਲ ਓਡਾਇਰ ਨੂੰ ਲੰਡਨ ਦੇ ਕੈਕਸਟਨ ਹਾਲ ਵਿਚ ਗੋਲੀ ਮਾਰ ਕੇ ਬਦਲਾ ਲਿਆ। ਉਸ ਸਮੇਂ ਦੇ ਸਾਬਕਾ ਅਤੇ ਕੰਮ ਕਰ ਰਹੇ ਅੰਗਰੇਜ਼ ਆਈ. ਜੀ. ਐਸ. ਅਫਸਰਾਂ ਨੇ ਸਰਕਾਰ ਨੂੰ ਲਿਖ ਭੇਜਿਆ ਸੀ, ਹੁਣ ਸਾਨੂੰ ਰਾਜਨੀਤਕ ਪਾਵਰ ਟਰਾਂਸਫਰ ਕਰ ਦੇਣੀ ਚਾਹੀਦੀ ਹੈ। ਅੰਗਰੇਜ਼ਾਂ ਦੀ ਗੁਲਾਮੀ ਨੂੰ ਸਤਿਆਗ੍ਰਹਿਆਂ ਜਾਂ ਡਾਂਡੀ ਮਾਰਚਾਂ ਨਾਲ ਦੇਸ਼ ਆਜ਼ਾਦ ਨਹੀਂ ਹੋਇਆ। ਇਹ 98% ਪੰਜਾਬੀ ਸਿੱਖ ਸੂਰਬੀਰਾਂ ਦੀਆਂ ਸ਼ਹਾਦਤਾਂ ਸਦਕਾ ਹਿੰਦੁਸਤਾਨ ਅਜ਼ਾਦ ਹੋਇਆ।

ਨਿਰਸੰਦੇਹ ਇੰਟਰਨੈਸ਼ਨਲ ਰਾਜਨੀਤਕ ਹਾਲਾਤ ਐਸੇ ਸਨ ਕਿ ਅੰਗਰੇਜ਼ੀ ਫੌਜ ਬਾਹਰਲੇ ਦੇਸ਼ਾਂ ਨਾਲ ਲੜਾਈ ਵਿਚ ਫਸ ਚੁੱਕੀ ਸੀ। ਅਗਰ ਮੁਖਬਰ ਕ੍ਰਿਪਾਲ ਸਿੰਘ 14 ਫਰਵਰੀ 1915 ਨੂੰ ਮੁਖਬਰੀ ਨਾ ਕਰਦੇ ਤਾਂ ਗ਼ੁਲਾਮੀ ਦਾ ਜੂਲਾ ਲਹਿਣ ਹੀ ਵਾਲਾ ਸੀ। ਫਿਰ ਵੀ ਗਦਰ ਲਹਿਰ ਨਾਲ ਸੰਬੰਧਤ ਦੇਸ਼ ਭਗਤਾਂ ਦਾ ਇਤਿਹਾਸ ਤੇ ਫਖਰ ਕਰਨਾ ਬਣਦਾ ਹੈ।

Isemonger and Slattery, p. 149 ਅਤੇ Annual Report of Punjab. p. ii ਤੋਂ ਸਪਸ਼ਟ ਹੈ ਕਿ ਇਸ ਖਤਰਨਾਕ ਕਿਸਮ ਦੀ ਬਗਾਵਤ ਹੋਣ ਨੂੰ ਕੇਵਲ ਉਨੀ ਤਾਰੀਖ ਦੇ ਛਾਪਿਆਂ ਨੇ ਰੋਕਿਆ, (21 ਫਰਵਰੀ) ਗਦਰ ਦੀ ਤਾਰੀਖ ਮਿਥੀ ਗਈ ਸੀ, "ਜੇ ਇਹਨਾਂ ਜੁਰਮਾਂ ਨੂੰ ਸਰਕਾਰ, ਪੁਲਸ ਅਤੇ ਜ਼ਿਲ੍ਹਿਆਂ ਦੇ ਅਫਸਰ, ਫੌਰੀ ਅਤੇ ਸਫਲ ਕਾਰਵਾਈ ਨਾਲ ਨਾ ਰੋਕਦੇ ਤਾਂ ਹਿੰਦ ਵਿਚ 1857 ਈ. ਦੇ ਗਦਰ ਵਰਗੇ ਹਾਲਾਤ ਪੈਦਾ ਹੋ ਜਾਂਦੇ। ਰਾਜ ਦੀ ਮਸ਼ੀਨਰੀ ਫੇਲ ਹੋ ਜਾਂਦੀ, ਫੌਜਾਂ ਵਿਚ ਬਗਾਵਤ ਹੁੰਦੀ, ਸਰਕਾਰੀ ਅਫਸਰਾਂ ਅਤੇ ਵਫਾਦਾਰ ਸ਼ਹਿਰੀਆਂ ਨੂੰ ਵੱਡੇ ਪੈਮਾਨੇ ਤੇ ਲੁੱਟਿਆ ਅਤੇ ਕਤਲ ਕੀਤਾ ਜਾਂਦਾ।"

*** 35, New Dashmesh Avenue,**
**Opp, Khalsa College Amritsar**
**(Punjab, India)**



ਇੰਨਾ ਹੀ ਖੂਬ ਹੈ ਕਿ ਮੇਰੇ ਖੂਨ ਨੇ ਰੁੱਖ ਸਿੰਝਿਆ
ਕੀ ਹੋਇਆ ਜੇ ਪੱਤਿਆਂ 'ਤੇ ਮੇਰਾ ਨਾਂ ਨਹੀਂ

## 12

# ਅਦੁੱਤੀ ਦੇਸ਼ ਭਗਤ : ਬਾਬਾ ਸੋਹਣ ਸਿੰਘ ਭਕਨਾ

- *ਜਸਵੰਤ ਸਿੰਘ ਘਰਿੰਡਾ

ਬਾਬਾ ਸੋਹਣ ਸਿੰਘ ਭਕਨਾ ਜੀ ਦਾ ਜਨਮ ਪਿਤਾ ਸ. ਕਰਮ ਸਿੰਘ ਤੇ ਮਾਤਾ ਰਾਮ ਕੌਰ ਦੇ ਘਰ, ਪਿੰਡ ਖੁਤਰਾਏ ਖੁਰਦ, ਜਿਲ੍ਹਾ ਅੰਮ੍ਰਿਤਸਰ ਵਿਖੇ, 4 ਜਨਵਰੀ, 1870 ਨੂੰ ਹੋਇਆ। ਆਪ ਅਜੇ ਇਕ ਸਾਲ ਦੇ ਹੀ ਸਨ ਕਿ ਆਪ ਦੇ ਪਿਤਾ ਜੀ ਚਲਾਣਾ ਕਰ ਗਏ । ਗੁਰਦਵਾਰੇ ਦੇ ਗ੍ਰੰਥੀ ਪਾਸੋਂ ਆਪ ਨੇ ਪੰਜਾਬੀ ਪੜ੍ਹਨੀ ਸਿਖੀ । ਜਦ ਆਪਦੇ ਪਿੰਡ ਵਿੱਚ ਪ੍ਰਾਇਮਰੀ ਸਕੂਲ ਖੁਲ੍ਹ ਗਿਆ ਤਾਂ ਆਪ ਨੇ ਸਕੂਲ ਚੋਂ ਚੰਗੇ ਨੰਬਰ ਲੈ ਕੇ ਚਾਰ ਜਮਾਤਾਂ ਪਾਸ ਕੀਤੀਆਂ । ਇਕਲੌਤਾ ਪੁੱਤਰ ਹੋਣ ਕਰਕੇ ਆਪ ਨੂੰ ਅਗੇ ਨਾ ਪੜ੍ਹਾਇਆ ਕਿਉਂਕਿ ਉਸ ਵਕਤ ਹਾਈ ਸਕੂਲ ਸ਼ਹਿਰਾਂ ਵਿੱਚ ਸਨ, ਪਿੰਡਾ ਵਿੱਚ ਨਹੀਂ ਬਾਬਾ ਜੀ ਨੂੰ ਅਗੇ ਨਾ ਪੜ੍ਹ ਸਕਣ ਦਾ ਝੋਰਾ ਸਾਰੀ ਉਮਰ ਰਿਹਾ ।

ਜਦ ਬਾਬਾ ਜੀ ਜਵਾਨ ਹੋਏ ਤਾਂ ਉਹਨਾਂ ਨੇ ਖੇਤੀਬਾੜੀ ਦਾ ਕੰਮ ਆਪ ਸੰਭਾਲ ਲਿਆ। 65 ਕਿਲੇ ਜ਼ਮੀਨ ਵਿਚੋਂ ਕਾਫੀ ਆਮਦਨ ਹੋਣ ਲਗ ਪਈ । ਘਰ ਦੀ ਆਰਥਿਕ ਦਸ਼ਾ ਠੀਕ ਹੋਣ ਕਰਕੇ ਦੋਸਤਾਂ ਦੇ ਭੇਸ਼ ਵਿੱਚ ਲੁਕੇ ਦੁਸ਼ਮਣਾਂ ਨੇ ਘੇਰਾ ਪਾ ਲਿਆ । ਛਕਣ-ਛਕਾਉਣ ਵਾਲੇ ਉਹਨਾਂ ਦੇ ਦਵਾਲੇ ਇਕੱਠੇ ਹੋਣ ਲਗੇ । ਬਾਬਾ ਜੀ ਵੀ ਉਹਨਾਂ ਨੂੰ ਆਪਣੇ ਸੱਚੇ ਦੋਸਤ ਸਮਝਣ ਲਗੇ । ਰੋਜ਼ ਸ਼ਰਾਬ ਕਬਾਬ ਦਾ ਦੌਰ ਚਲਦਾ। ਜਾਰ ਲੋਕ ਪੀ ਕੇ ਲਗੇ ਸਿੱਖਿਆ ਦੇਣ ਕਿ, "ਸਰਦਾਰ ਜੀ, ਤੁਹਾਡੇ ਕੋਲ ਸ਼ਿਕਾਰੀ ਕੁੱਤੇ, ਵਧੀਆ ਘੋੜੀਆਂ ਨਾ ਹੋਣ ਤੇ ਚਾਰ ਬੰਦੇ ਤੁਹਾਡੇ ਨਾਲ ਰੋਟੀ ਨਾ ਖਾਣ ਤਾਂ ਫਿਰ ਸਰਦਾਰੀ ਕਾਹਦੀ ਹੋਈ।" ਉਹਨਾਂ ਦੀ ਸਿੱਖਿਆ ਤੇ ਚਲਣ ਨਾਲ ਰਾਤ ਦਿਨ ਸ਼ਰਾਬ ਖੋਰੀ ਤੇ ਸ਼ਿਕਾਰ ਖੇਡਣ ਵਿੱਚ ਲਗ ਗਏ । ਮਾੜੀ ਸੰਗਤ ਵਿੱਚ ਦਸ ਸਾਲ ਬਰਬਾਦ ਕਰਨ ਤੋਂ ਬਾਅਦ ਉਮਰ ਦੇ ਛੱਬੀਵੇਂ ਸਾਲ ਉਹਨਾਂ ਦੇ ਜੀਵਨ ਵਿੱਚ ਨਵਾਂ ਪਲਟਾਅ ਆਇਆ ਤੇ ਜੀਵਨ ਦਾ ਨਵਾਂ ਦੌਰ ਸ਼ੁਰੂ ਹੋਇਆ ।

ਬਾਬਾ ਕੇਸਰ ਸਿੰਘ, ਪਿੰਡ ਮਹਾਵਾ (ਲਾਗੇ ਅਟਾਰੀ ਸ਼ਾਮ ਸਿੰਘ), ਜਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸਨ। ਜੋ ਬਾਬਾ ਰਾਮ ਸਿੰਘ ਦੀ ਚਲਾਈ ਨਾਮਧਾਰੀ ਲਹਿਰ ਦੇ ਪੈਰੋਕਾਰ ਸਨ । ਹਿੰਦੂ, ਮੁਸਲਿਮ, ਸਿੱਖ, ਈਸਾਈ, ਉਹਨਾਂ ਲਈ ਇਨਸਾਨ ਹੋਣ ਦੇ ਨਾਤੇ ਸਭ ਇਕੋ ਜਿਹੇ ਸਨ । ਆਪ ਗੁਰੂ ਗਰੰਥ ਸਾਹਿਬ ਬਾਣੀ ਦੇ ਚੰਗੇ ਵਿਦਵਾਨ ਸਨ। ਮਜ਼੍ਹਬੀ ਰੀਤਾਂ ਤੋਂ ਰਹਿਤ ਹੁੰਦਿਆ ਉੱਚ-ਦਰਜੇ ਦੇ ਤਿਆਗੀ ਅਤੇ ਦਇਆਵਾਨ ਸਨ। 1896 ਦੇ ਸ਼ੁਰੂ ਵਿੱਚ ਉਹ

ਪਿੰਡ ਭਕਨੇ ਆਏ ।ਉਹਨਾਂ ਦੇ ਨਾਲ ਰਾਗੀ ਵੀ ਸਨ, ਜੋ ਬਾਬਾ ਜੀ ਦੀ ਸੰਗਤ ਨਾਲ ਉਹਨਾਂ ਦੇ ਵਿਚਾਰ ਗ੍ਰਹਿਣ ਕਰ ਚੁੱਕੇ ਸਨ ਉਹ ਬਗੈਰ ਕਿਸੇ ਲਾਲਚ ਦੇ ਆਪਣਾ ਫਰਜ ਸਮਝ ਕੇ ਕੀਰਤਨ ਕਰਦੇ ।ਬਾਬਾ ਭਕਨਾ ਜੀ ਇਕ ਦਿਨ ਗਰਮੀਆਂ ਦੀ ਸ਼ਾਮ ਨੂੰ ਗੁਰਦਵਾਰੇ ਲਾਗੋਂ ਦੀ ਲੰਘ ਰਹੇ ਸਨ । ਦੀਵਾਨ ਸਜਿਆ ਹੋਇਆ ਸੀ । ਇਸ ਤੋਂ ਪਹਿਲਾਂ ਬਾਬਾ ਜੀ ਨੇ ਮਰਾਸੀਆਂ ਤੋਂ ਅਯਾਸ਼ੀ ਦੇ ਗਾਣੇ ਤਾਂ ਸੁਬਾ-ਸ਼ਾਮ ਸੁਣੇ ਹੋਏ ਸਨ, ਪਰ ਬਾਣੀ ਦਾ ਕੀਰਤਨ ਉਹਨਾਂ ਲਈ ਨਵਾਂ ਤਜਰਬਾ ਸੀ।ਕਾਜੀ ਫਰੀਦ ਜੀ ਦੇ ਸ਼ਲੋਕ ਵੈਰਾਗ ਨਾਲ ਗਾ ਰਹੇ ਸਨ। ਉਹਨਾਂ ਸ਼ਲੋਕਾਂ ਨੇ ਬਾਬਾ ਜੀ ਅਗਾਂਹ ਤੁਰਨ ਨਾ ਦਿੱਤਾ ।ਬਾਬਾ ਜੀ ਦੀਵਾਨ ਵਿੱਚ ਜਾ ਬੈਠੇ। ਦੀਵਾਨ ਸਮਾਪਤੀ ਪਿਛੋਂ ਬਾਬਾ ਜੀ ਕੇਸਰ ਸਿੰਘ ਨੇ ਆਪਣੇ ਵਿਚਾਰ ਪ੍ਰਗਟ ਕੀਤੇ, ਜਿਹੜੇ ਮਜ਼ਹਬੀ ਫਿਰਕਾਪ੍ਰਸਤੀ ਤੇ ਦੂਸਰੇ ਧਾਰਮਿਕ ਵਹਿਮਾਂ ਤੋਂ ਰਹਿਤ ਸਨ।ਏਕਤਾ ਤੇ ਪ੍ਰੇਮ ਵਲ ਲਿਜਾਣ ਵਾਲੇ ਸਨ।ਜੋ ਬਾਬਾ ਜੀ ਸੋਹਣ ਸਿੰਘ ਭਕਨਾ ਨੂੰ ਚੰਗੇ ਲਗੇ।ਬਾਬਾ ਜੀ ਨੇ ਰਾਤ ਦੇ ਭੋਜਨ ਦੀ ਮਹਾਂਪੁਰਸ਼ਾਂ ਤੇ ਰਾਗੀ ਜੱਥੇ ਨੂੰ ਦਾਅਵਤ ਦੇ ਦਿੱਤੀ, ਜੋ ਉਹਨਾਂ ਮੰਨ ਲਈ।ਪ੍ਰਸ਼ਾਦ ਛਕਣ ਪਿਛੋਂ ਦੀਵਾਨ ਸਜਿਆ। ਸਾਰਾ ਪਿੰਡ ਹੁੰਮ ਹੁੰਮਾ ਕੇ ਇਕਠਾ ਹੋਇਆ ਕਿ ਇਹ ਉਲਟੀ ਗੰਗਾ ਕਿਧਰ ਨੂੰ ਚਲਣ ਲਗ ਪਈ।ਦੀਵਾਨ ਦੀ ਸਮਾਪਤੀ ਪਿਛੋਂ ਪਿੰਡ ਦੇ ਬਜੁਰਗਾਂ ਤੇ ਉਹਨਾਂ ਦੀ ਮਾਤਾ ਜੀ ਨੇ ਬਾਬਾ ਕੇਸਰ ਸਿੰਘ ਨੂੰ ਅਰਜ਼ ਕੀਤੀ ਕਿ, "ਮਹਾਰਾਜ ! ਜੇ ਕਿਤੇ ਸੋਹਣ ਸਿੰਘ ਸੁਧਰ ਜਾਵੇ ਤਾਂ ਸਮਝੋ ਸਾਰਾ ਪਿੰਡ ਹੀ ਸੁਧਰ ਗਿਆ।"

ਬਾਬਾ ਕੇਸਰ ਸਿੰਘ ਦੀ ਪ੍ਰੇਰਨਾ ਨਾਲ ਬਾਬਾ ਜੀ ਨੇ ਮਾੜੀਆਂ ਆਦਤਾਂ ਛੱਡ ਦਿੱਤੀਆ। ਉਹਨਾਂ ਸਮਝਿਆ "ਯਾਰ ਲੋਕ" ਮੇਰੇ ਦੋਸਤ ਨਹੀਂ ਵੈਰੀ ਹਨ। ਇਸ ਤੋਂ ਬਾਅਦ ਮਾੜੀ ਸੰਗਤ ਉਹਨਾਂ ਦੇ ਦਿਲੋਂ ਲਹਿ ਗਈ।ਉਹਨਾਂ ਦੇ ਦੋਸਤ ਉਹਨਾਂ ਨੂੰ ਘਰ ਸਦਣ ਆਏ ਤਾਂ ਉਹਨਾਂ ਘਰੋਂ ਸ਼ਰਾਬ ਦੀ ਅੱਧੀ ਬੋਤਲ, ਜੋ ਵਧੀ ਪਈ ਸੀ, ਜਮੀਨ ਤੇ ਮਾਰ ਕੇ ਤੋੜ ਦਿੱਤੀ ਤੇ ਕਿਹਾ ਕਿ, "ਅਜ ਤੋਂ ਤੁਸਾਂ ਮੈਨੂੰ ਕਦੇ ਬੁਲਾਉਣ ਨਹੀਂ ਆਉਣਾ"

ਸ਼ਰਾਬ ਤੇ ਅਯਾਸ਼ੀ ਵਿੱਚ ਬਾਬਾ ਜੀ ਦੇ ਘਰ ਦੀ ਆਰਥਿਕ ਦਸ਼ਾ ਮਾੜੀ ਹੋ ਗਈ ਸੀ। ਸਾਰੀ ਜਮੀਨ ਗਹਿਣੇ ਪੈ ਚੁੱਕੀ ਸੀ।ਜਦ ਆਰਥਿਕ ਦਸ਼ਾ ਕਮਜ਼ੋਰ ਹੋ ਗਈ ਤਾਂ ਆਤਮਕ ਸ਼ਾਂਤੀ ਵੀ ਜਵਾਬ ਦੇਣ ਲਗੀ ਤਾਂ ਬਾਬਾ ਜੀ ਨੇ ਅਮਰੀਕਾ ਜਾਣ ਦਾ ਫੈਸਲਾ ਕਰ ਲਿਆ। ਆਪ 3 ਫਰਵਰੀ, 1909 ਨੂੰ ਅਮਰੀਕਾ ਜਾਣ ਲਈ ਘਰੋਂ ਚਲ ਪਏ ਤੇ 4 ਅਪਰੈਲ 1909 ਨੂੰ ਅਮਰੀਕਾ ਦੀ ਉਤਰੀ ਬੰਦਰਗਾਹ ਸਿਆਟਲ ਪਹੁੰਚ ਗਏ।

ਅਮਰੀਕਾ ਪਹੁੰਚ ਕੇ ਆਪ ਨੇ ਪੋਰਟਲੈਂਡ ਤੋਂ ਤਿੰਨ ਮੀਲ ਦੂਰ ਕੋਲੰਬੀਆਂ ਦਰਿਆ ਦੇ ਕੰਢੇ ਇਕ ਲਕੜੀ ਦੀ ਮਿੱਲ ਬਣਦੀ ਸੀ, ਜਿਸ ਦਾ ਨਾਂ ਮਨਾਰਕ ਮਿੱਲ ਸੀ।ਉਹਨਾਂ ਇਸ ਮਿੱਲ ਵਿੱਚ ਕੰਮ ਕਰਨਾ ਸ਼ੁਰੂ ਕੀਤਾ।ਉਸ ਵਿੱਚ ਹੋਰ ਵੀ ਪੰਜਾਬੀ ਕੰਮ ਕਰਦੇ ਸਨ।ਕੰਮ ਕਾਫੀ ਸਖਤ ਸੀ।ਅਮਰੀਕਨ ਮਜਦੂਰਾਂ ਦਾ ਰਹਿਣ ਸਹਿਣ ਵਿਦੇਸ਼ੀ ਮਜਦੂਰਾਂ ਨਾਲੋਂ ਉੱਚਾ ਸੀ, ਉਹ ਥੋੜੀ ਤਨਖਾਹ ਤੇ ਕੰਮ ਕਰਨ ਨੂੰ ਤਿਆਰ ਨਾ ਹੁੰਦੇ।ਨਾਲੇ ਉਹਨਾਂ ਨੂੰ ਬੇਕਾਰੀ

ਅਲਾਉਂਸ ਮਿਲਦਾ ਸੀ।ਦੂਜੇ ਬੰਨੇ ਏਸ਼ੀਆਈ ਮਜਦੂਰ ਥੋੜੀ ਤਨਖਾਹ ਤੇ ਕੰਮ ਕਰਦੇ ਰਹਿੰਦੇ ।ਇਸ ਨੂੰ ਅਮਰੀਕਨ ਮਜਦੂਰ ਇਹ ਸਮਝਦੇ ਕਿ ਵਿਦੇਸ਼ੀ ਮਜਦੂਰ ਹੀ ਉਹਨਾਂ ਨੂੰ ਭੁਖੇ ਮਾਰਨ ਦਾ ਕਾਰਨ ਹਨ ਉਹਨਾਂ ਨੇ ਹਿੰਦੀ ਮਜਦੂਰਾਂ ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ।ਅਖੀਰ ਇਹਨਾਂ ਹਮਲਿਆਂ ਨੂੰ ਰੋਕਣ ਲਈ ਹਿੰਦੀ ਮਜਦੂਰਾਂ ਨੇ ਰਲ ਕੇ ਇਕ ਇਨਕਲਾਬੀ ਸੋਸਾਇਟੀ ਕਾਇਮ ਕੀਤੀ, ਜਿਸ ਦਾ ਨਾਂ "ਹਿੰਦੂਸਤਾਨ ਐਸੋਸੀਏਸ਼ਨ ਆਫ ਪੈਸੇਵਿਕ ਕੋਸਟ" ਰਖਿਆ, ਜਿਸ ਦੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ, ਜੀ.ਡੀ. ਕੁਮਾਰ ਮੁੱਖ ਸਕੱਤਰ ਤੇ ਕਾਸ਼ੀ ਰਾਮ ਖਜਾਨਚੀ ਸਰਬ ਸੰਮਤੀ ਨਾਲ ਚੁਣੇ ਗਏ ।

ਬਾਬਾ ਜੀ ਜਿਸ ਮਿੱਲ ਵਿੱਚ ਕੰਮ ਕਰਦੇ ਸਨ, ਉਹ ਬੰਦ ਹੋ ਗਈ।ਉਹ ਤੇ ਉਹਨਾਂ ਦਾ ਇੱਕ ਦੋਸਤ ਇਕ ਹੋਰ ਮਿੱਲ ਵਿੱਚ ਕੰਮ ਪੁਛਣ ਗਏ ਤੇ ਦਫਤਰ ਵਿੱਚ ਜਾਕੇ ਸੁਪਰਡੈਂਟ ਨੂੰ ਮਿਲੇ।ਸੁਪਰਡੈਂਟ ਨੇ ਬੜੇ ਆਦਰ ਨਾਲ ਕੁਰਸੀਆਂ ਦਿੱਤੀਆਂ।ਬਾਬਾ ਜੀ ਤੇ ਦੋਸਤ ਕੁਰਸੀਆਂ ਤੇ ਬੈਠ ਗਏ।ਕੰਮ ਪੁੱਛਣ ਤੇ ਉਸ ਨੇ ਜਵਾਬ ਦਿੱਤਾ, "ਮੇਰਾ ਦਿਲ ਕਰਦਾ ਤੁਹਾਨੂੰ ਗੋਲੀ ਮਾਰ ਦਿਆਂ"।ਬਾਬਾ ਜੀ ਨੇ ਹੈਰਾਨਗੀ ਨਾਲ ਪੁੱਛਿਆ, "ਕਿਉਂ ?ਅਸੀਂ ਕੀ ਪਾਪ ਕੀਤਾ ?" ਉਸ ਨੇ ਸਵਾਲ ਕੀਤਾ, "ਤੁਹਾਡੀ ਆਬਾਦੀ ਕਿੰਨੀ ਹੈ ?" ਬਾਬਾ ਜੀ ਨੇ ਜਵਾਬ ਦਿੱਤਾ, "ਤੇਹਿ ਕਰੋੜ"।ਉਸ ਨੇ ਕਿਹਾ, "ਤੀਹ ਕਰੋੜ ਭੇਡਾਂ ਨੇ ਜਾਂ ਆਦਮੀ"।ਬਾਬਾ ਜੀ ਨੇ ਕਿਹਾ, "ਆਦਮੀ"।ਉਸ ਨੇ ਕਿਹਾ, "ਜੇ ਆਦਮੀ ਹੁੰਦੇ ਤਾਂ ਗੁਲਾਮ ਕਿਉਂ ਰਹਿੰਦੇ ?"।ਜਾਓ, ਮੈਂ ਤੁਹਾਨੂੰ ਦੋਹਾਂ ਨੂੰ ਇਕ-ਇਕ ਬੰਦੂਕ ਦਿੰਦਾ ਹਾਂ। ਪਹਿਲਾਂ ਆਪਣਾ ਦੇਸ਼ ਅਜ਼ਾਦ ਕਰਾਕੇ ਆਓ ਤਾਂ ਮੈਂ ਤੁਹਾਨੂੰ ਸਭ ਤੋਂ ਅਗੇ ਹੋ ਕੇ ਜੀ ਆਇਆ ਆਖਾਂਗਾ।ਸ਼ਾਬਾ ਜੀ ਅਜਿਹੀਆਂ ਹੋਰ ਨਿਰਾਦਰ ਭਰੀਆਂ ਗੱਲਾਂ ਸੁਣ ਕੇ ਬਾਬਾ ਜੀ ਤੇ ਸਾਥੀਆਂ ਨੇ ਦੇਸ਼ ਨੂੰ ਅਜ਼ਾਦ ਕਰਾਉਣ ਲਈ ਹਥਿਆਰਬੰਦ ਇਨਕਲਾਬ ਦਾ ਰਾਹ ਚੁਣਿਆ। ਬਾਬਾ ਜੀ ਸਾਥੀਆਂ ਸਮੇਤ ਜਦ ਸਮੁੰਦਰੀ ਜਹਾਜ ਰਾਹੀਂ ਖਾੜੀ ਬੰਗਾਲ ਪਹੁੰਚੇ ਤਾਂ ਇਹਨਾਂ ਨੂੰ ਪੁਲਿਸ ਗ੍ਰਿਫਤਾਰ ਕਰ ਲਿਆ। ਸਾਥੀਆਂ ਨੂੰ ਪੁੱਛ ਗਿੱਛ ਤੋਂ ਬਾਅਦ ਤਾਂ ਛੱਡ ਦਿੱਤਾ, ਪਰ ਬਾਬਾ ਜੀ ਨੂੰ ਪੁਲਿਸ ਦੇ ਪਹਿਰੇ ਥਲੇ ਮੁਲਤਾਨ ਦੀ ਜੇਲ੍ਹ ਵਿੱਚ ਡਕ ਦਿਤਾ। ਉਹਨਾਂ ਦੀ ਇਹ ਗ੍ਰਿਫਤਾਰੀ 1914 ਵਿੱਚ ਹੋਈ।ਉਹਨਾਂ ਤੇ ਪਹਿਲਾਂ ਮੁਕਦੱਮਾਂ ਲਾਹੌਰ ਸਾਜਿਸ਼ ਕੇਸ ਚਲਿਆ, ਜਿਸ ਵਿੱਚ ਬਾਬਾ ਜੀ ਸਮੇਤ 24 ਦੇਸ਼ ਭਗਤਾਂ ਨੂੰ ਫਾਂਸੀ ਦੀ ਸਜ਼ਾ ਹੋਈ, ਜਿਸ ਵਿੱਚੋਂ ਸ. ਕਰਤਾਰ ਸਿੰਘ ਸਰਾਭਾ ਵੀ ਸੀ।ਬਾਅਦ ਵਿੱਚ 24 ਦੇਸ਼ ਭਗਤਾਂ ਚੋਂ 17 ਦੀ ਸਜਾ ਉਮਰ ਕੈਦ ਵਿੱਚ ਬਦਲ ਗਈ, ਜਿਸ ਵਿੱਚ ਬਾਬਾ ਜੀ ਵੀ ਸਨ।ਅੱਡ ਅੱਡ ਮੁਕੱਦਮਿਆਂ ਵਿੱਚ 26 ਸਾਲ ਜੇਲ੍ਹ ਕਟਣ ਤੋਂ ਬਾਅਦ ਬਾਬਾ ਜੀ 1930 ਵਿੱਚ ਰਿਹਾ ਹੋਏ।

ਰਿਹਾਈ ਤੋਂ ਬਾਅਦ ਬਾਬਾ ਜੀ ਨੇ ਆਪਣੇ ਪਿੰਡ ਭਕਨੇ ਆਪਣੀ ਜਮੀਨ ਵਿੱਚ ਸੜਕ ਦੇ ਕੰਢੇ ਖੇਤਾਂ ਵਿੱਚ ਕਿਰਤੀ ਕਿਸਾਨ ਆਸ਼ਰਮ ਕਾਇਮ ਕੀਤਾ ਤੇ ਜਾਇਦਾਦ ਕਮੇਟੀ ਦੇ ਨਾਂ ਲਵਾ ਦਿਤੀ ਅਤੇ ਦੇਸ਼ ਨੂੰ ਅਜ਼ਾਦ ਕਰਾਉਣ ਲਈ ਸਰਗਰਮੀਆਂ ਜਾਰੀ ਰਖੀਆਂ।

ਅਖੀਰ ਦੇਸ਼ 15 ਅਗਸਤ 1947 ਨੂੰ ਅਜਾਦ ਹੋ ਗਿਆ। ਅਜਾਦੀ ਤੋਂ ਬਾਅਦ ਵੀ ਮਾਰਚ 1948 ਵਿੱਚ ਆਪ ਨੂੰ ਪੁਲਿਸ ਨੇ ਅਚਾਨਕ ਕਿਰਤੀ ਕਿਸਾਨ ਆਸ਼ਰਮ ਚੋਂ ਗ੍ਰਿਫਤਾਰ ਕਰ ਲਿਆ। ਉਹਨਾਂ ਦੇ ਨਾਲ ਸੋਹਣ ਸਿੰਘ ਤੇ ਸੱਤ-ਅੱਠ ਸਾਥੀ ਹੋਰ ਸਨ। ਉਹਨਾਂ ਯੋਲ ਕੈਂਪ ਵਿੱਚ ਭੇਜ਼ ਦਿੱਤਾ। ਜਿਥੇ ਉਹਨਾਂ ਪੁਲਿਸ ਦੇ ਮਾੜੇ ਵਿਹਾਰ ਅਤੇ ਘਟੀਆ ਰੋਟੀ ਵੇਖ ਕੇ ਸਾਰੇ ਸਾਥੀਆਂ ਸਮੇਤ ਭੁੱਖ ਹੜਤਾਲ ਕਰ ਦਿਤੀ। ਭੁਖ ਹੜਤਾਲ 27-28 ਦਿਨ ਚਲਦੀ ਰਹੀ। ਸੰਤ ਵਿਸਾਖਾ ਸਿੰਘ ਨੇ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਦਸਿਆ "ਜਿਨ੍ਹਾਂ ਲੋਕਾਂ ਨੇ ਤੁਹਾਡੀ ਜੜ੍ਹਾਂ ਲਾਈਆਂ, ਅੱਜ ਅਜ਼ਾਦੀ ਦੇ ਬਾਅਦ ਉਹਨਾਂ ਹੀ ਲੋਕਾਂ ਨੂੰ ਜੇਲ੍ਹਾ ਵਿੱਚ ਬੰਦ ਕਰ ਦਿਤਾ, ਕੀ ਇਹੋ ਕੌਮੀ ਹਕੂਮਤ ਹੈ ?" ਜਵਾਹਰ ਲਾਲ ਨਹਿਰੂ ਨੇ ਕਿਹਾ "ਬਾਬਾ ਜੀ ਮੈਨੂੰ ਤਾਂ ਕੋਈ ਪਤਾ ਨਹੀਂ।" ਜਵਾਹਰ ਲਾਲ ਨਹਿਰੂ ਦੇ ਕਹਿਣ ਤੇ ਬਾਬਾ ਜੀ ਤੇ ਸਾਥੀਆਂ ਦੀ ਰਿਹਾਈ ਹੋਈ। ਇਹ ਬਾਬਾ ਜੀ ਦੀ ਆਖਰੀ ਭੁੱਖ ਹੜਤਾਲ ਸੀ। ਜਿਸ ਨੇ ਬਾਬਾ ਜੀ ਦੀ ਕਮਰ ਟੇਢੀ ਕਰ ਦਿਤੀ। ਜਦ ਬਾਬਾ ਜੀ ਨੂੰ ਕੋਈ ਕਮਰ ਟੇਢੀ ਹੋਣ ਦਾ ਕਾਰਨ ਪੁਛਦਾ ਤਾਂ ਉਹਨਾਂ ਦਾ ਅਗੋਂ ਜਵਾਬ ਹੁੰਦਾ ਕਿ "ਇਹ ਕੌਮੀ ਕਾਂਗਰਸ ਹਕੂਮਤ ਦੀ ਮੇਰੀ ਪਿੱਠ ਤੇ ਮੁਹਰ ਛਾਪ ਹੈ।"

ਅਜ਼ਾਦੀ ਤੋਂ ਬਾਅਦ ਸੱਪ (ਹਕੂਮਤੀ ਲੋਕ) ਦਾ ਰੰਗ ਤਾਂ ਬਦਲ ਗਿਆ ਸੀ, ਪਰ ਡੰਗ ਨਹੀਂ ਸੀ ਬਦਲਿਆ। 1952 ਵਿੱਚ ਜਦ ਪਹਿਲੀ ਇਲੈਕਸ਼ਨ ਭਾਰਤ ਵਿੱਚ ਬਾਬਾ ਜੀ ਨੇ ਲੜੀ, ਉਹਨਾਂ ਦੇ ਮੁਕਾਬਲੇ ਗੁਰਦਿਆਲ ਸਿੰਘ ਢਿਲੋਂ ਖਲੋਤੇ। ਮੇਰੇ ਖਿਆਲ ਵਿੱਚ ਇਖਲਾਕੀ ਤੌਰ ਤੇ ਸ. ਗੁਰਦਿਆਲ ਸਿੰਘ ਢਿਲੋਂ ਨੂੰ ਮਹਾਨ ਦੇਸ਼ ਭਗਤ ਦੇ ਮੁਕਾਬਲੇ ਖਲੋਣਾ ਨਹੀਂ ਸੀ ਚਾਹੀਦਾ। ਪਰ ਲੋਕਾਂ ਨੇ ਵੀ ਉਹਨਾਂ ਦਾ ਸਾਥ ਨਾ ਦਿੱਤਾ। ਬਾਬਾ ਜੀ ਹਾਰ ਗਏ ਤੇ ਢਿਲੋਂ ਜੀ ਜਿੱਤ ਗਏ। ਸਾਡੇ ਲੋਕ ਚੰਗੇ ਬੰਦਿਆਂ ਨੂੰ ਅਜੇ ਤੱਕ ਪਛਾਣ ਨਹੀਂ ਸਕੇ।

1960 ਵਿੱਚ ਬਾਬਾ ਜੀ ਇਕ ਕਾਨਫਰੰਸ ਤੇ ਦਿਲੀ ਗਏ। ਹੋਰ ਇਨਕਲਾਬੀ ਦੇਸ਼ ਭਗਤ ਵੀ ਉਹਨਾਂ ਦੇ ਨਾਲ ਸਨ। ਪੰਡਿਤ ਜਵਾਹਰ ਲਾਲ ਨਹਿਰੂ ਨੇ ਸਾਰਿਆ ਨੂੰ ਚਾਹ ਤੇ ਬੁਲਾਇਆ। ਪੰਡਿਤ ਜੀ ਵੀ ਬਾਬਾ ਜੀ ਦੇ ਮੇਜ਼ ਤੇ ਆ ਬੈਠੇ ਤਾਂ ਬਾਬਾ ਜੀ ਕਹਿਣ ਲੱਗੇ, "ਪੰਡਿਤ ਜੀ ਸਾਡੇ ਦੇਸ਼ ਦਾ ਰਵਾਜ ਹੈ ਪਾਰਟੀ ਨਾਲ ਦਛਣਾ ਵੀ ਦਿੰਦੇ ਹਨ, ਤੁਸੀਂ ਵੀ ਦਛਣਾ ਦਿਓ।" ਪੰਡਿਤ ਜੀ ਸੋਚੀ ਪੈ ਗਏ ਕਿ ਪਤਾ ਨਹੀਂ ਬਾਬਾ ਜੀ ਕੀ ਮੰਗ ਲੈਣ। ਬਾਬਾ ਜੀ ਉਹਨਾਂ ਦੀ ਮਾਨਸਿਕਤਾ ਨੂੰ ਤਾੜ ਗਏ ਤੇ ਕਹਿਣ ਲਗੇ "ਡਰੋ ਨਾ ਅਸੀਂ ਅਜਿਹੀ ਚੀਜ ਨਹੀਂ ਮੰਗਦੇ ਜੋ ਤੁਸੀਂ ਦੇ ਨਾ ਸਕੋਂ। ਪੰਡਿਤ ਜੀ ਨੂੰ ਕਹਿਣਾ ਹੀ ਪਿਆ "ਮੰਗੋ"। ਉਹਨਾਂ ਕਿਹਾ "ਅਸੀਂ ਸਾਰਾ ਭਾਰਤ ਆਨੰਦ ਭਵਨ ਵੇਖਣਾ ਚਾਹੁੰਦੇ ਹਾਂ, ਬਸ ਇਹੋ ਸਾਡੀ ਅਜ ਦੀ ਦਛਣਾ ਹੈ।" ਪੰਡਿਤ ਜੀ ਬੜੇ ਖੁਸ਼ ਹੋਏ ਤੇ ਖੁਲ੍ਹ ਕੇ ਹੱਸੇ। ਬਾਬਾ ਜੀ ਨੇ ਕਹਿਣਾ ਸ਼ੁਰੂ ਕੀਤਾ, "ਪੰਡਿਤ ਜੀ ਤੁਹਾਡੇ ਦਵਾਲੇ ਉਹ ਲੋਕ ਕੁੰਡਲੀ ਮਾਰੀ ਬੈਠੇ ਹਨ, ਜਿਹਨਾਂ ਨੇ ਦੇਸ਼ ਭਗਤ

ਫਾਹੇ ਲਵਾਏ। ਅੰਗਰੇਜ਼ ਦੇ ਝੋਲੀ ਚੁੱਕ ਅੱਜ ਖੱਦਰ ਪਾ ਕੇ ਤੁਹਾਡੇ ਵਿੱਚ ਆ ਰਹੇ ਹਨ।" ਪੰਡਿਤ ਜੀ ਦਾ ਚਿਹਰਾ ਵੀ ਗੰਭੀਰ ਹੋ ਗਿਆ। ਗੱਲ ਜਾਰੀ ਰਖਦਿਆਂ ਬਾਬਾ ਜੀ ਕਹਿੰਦੇ ਗਏ "ਜਦ ਲੋਕ ਕਹਿੰਦੇ ਨੇ ਇਸ ਰਾਜ ਨਾਲੋਂ ਅੰਗਰੇਜ਼ ਦਾ ਰਾਜ ਚੰਗਾ ਸੀ ਤਾਂ ਮੈਨੂੰ ਬੜਾ ਦੁੱਖ ਹੁੰਦਾ ਹੈ, ਅਸੀਂ ਇਹ ਸੁਣਨਾ ਨਹੀਂ ਚਾਹੁੰਦੇ। ਉਹ ਵੀ ਸੱਚੇ ਨੇ। ਜਿਵੇਂ ਕਿਵੇਂ ਵੀ ਹੋਵੇ ਉਹਨਾਂ ਦੀ ਤੰਗੀ ਦੂਰ ਕਰੋ। ਇੱਕ ਗੱਲ ਪੰਡਿਤ ਜੀ ਹੋਰ।" ਬਾਬਾ ਜੀ ਨੇ ਕਹਿਣਾ ਸ਼ੁਰੂ ਕੀਤਾ, "ਜਿਹੜਾ ਤੁਸੀਂ ਕਹਿੰਦੇ ਹੋ ਕਿ ਬਾਪੂ ਗਾਂਧੀ ਨੇ ਇਕ ਕਤਰਾ ਖ਼ੂੰਨ ਵਹਾਉਣ ਤੋਂ ਬਗੈਰ ਅਜ਼ਾਦੀ ਲੈ ਦਿਤੀ ਹੈ। ਇਹ ਮੇਰੀ ਸਮਝ ਨਹੀਂ ਆਉਂਦੀ। ਗਦਰ ਲਹਿਰ ਨਾਲ ਸਬੰਧਤ 250 ਦੇਸ਼ ਭਗਤਾਂ ਨੇ ਫਾਂਸੀ ਦੇ ਰੱਸੇ ਚੁੰਮੇ। ਸੈਂਕੜੇ ਜੇਲ੍ਹਾ ਵਿੱਚ ਸੜੇ। 10 ਲੱਖ ਲੋਕ ਪਾਕਿਸਤਾਨ ਬਣਨ ਵੇਲੇ ਮਰੇ। ਇਹ ਖ਼ੂੰਨ ਕਿਸੇ ਲੇਖੇ। ਅਸੀਂ ਇਹ ਅਜ਼ਾਦੀ ਖ਼ੂੰਨ ਦੇ ਕੇ ਲਈ ਹੈ। ਸ਼ਹੀਦਾਂ ਦੇ ਖ਼ੂੰਨ ਦੀ ਕਦਰ ਕਰੋ।"

ਇਕ ਵਾਰ ਬਾਬਾ ਜੀ ਮੈਨੂੰ ਬਸ ਵਿੱਚ ਸਫਰ ਕਰਦਿਆਂ ਮਿਲ ਪਏ। ਮੈਂ ਪੁਛਿਆ, "ਬਾਬਾ ਜੀ! ਜਦ ਤੁਸੀਂ ਦੇਸ਼ ਨੂੰ ਅਜ਼ਾਦ ਕਰਾਉਣ ਲਈ ਅਜ਼ਾਦੀ ਲਹਿਰ ਵਿੱਚ ਕੁੱਦੇ ਸੀ, ਤੁਸੀਂ ਤੇ ਤੁਹਾਡੇ ਸਾਥੀ ਜਵਾਨ ਸੀ। ਫਿਰ ਬਾਬੇ ਕਿਉਂ ਕਹਾਏ ?" ਬਾਬਾ ਜੀ ਨੇ ਕਿਹਾ, "ਬਰਖ਼ੁਰਦਾਰ! ਬੇਸ਼ਕ ਅਸੀਂ ਜਵਾਨ ਸਾਂ ਪਰ ਸਾਡੀ ਸੋਚ ਪਰੋਢ ਤੇ ਸਿਆਣੇ ਬੰਦਿਆਂ ਵਾਲੀ ਸੀ, ਇਸ ਲਈ ਲੋਕਾਂ ਨੇ ਇਨਕਲਾਬੀ ਦੇਸ਼-ਭਗਤਾਂ ਨੂੰ ਬਾਬੇ ਕਹਿਣਾ ਸ਼ੁਰੂ ਕਰ ਦਿਤਾ।" ਮੈਂ ਇਕ ਵਾਰ ਬਾਬੇ ਬੁਢੇ ਦਾ ਮੇਲਾ ਵੇਖ ਕੇ ਵਾਪਸ ਆਉਂਦਿਆਂ ਉਹਨਾਂ ਨੂੰ ਉਹਨਾਂ ਦੀ ਕੁਟੀਆਂ ਵਿੱਚ ਮਿਲਿਆ। ਬਾਬਾ ਜੀ ਅੰਬ ਦੇ ਅਚਾਰ ਤੇ ਚਾਹ ਨਾਲ ਰੋਟੀ ਖਾ ਰਹੇ ਸਨ। ਉਹਨਾਂ ਸਾਨੂੰ ਪੁਛਿਆ "ਤੁਸੀਂ ਕਿਥੋਂ ਆਏ ਹੋ ?" ਅਸੀਂ ਕਿਹਾ "ਬਾਬੇ ਬੁਢੇ ਦਾ ਮੇਲਾ ਵੇਖ ਕੇ।" ਕਹਿਣ ਲਗੇ "ਉਥੋਂ ਕੀ ਸਿਖਿਆ ਲਈ ?" ਮੈਂ ਕਿਹਾ ਕਿ "ਸੋਹਣ ਸਿੰਘ ਸੀਤਲ ਜੀ ਨੇ ਭਾਈ ਡਲੇ ਦੀ ਵਾਰ ਸੁਣਾਈ ਸੀ ਕਿ ਸੱਚਾ ਸਿੱਖ ਮੌਤ ਤੋਂ ਬਹੁਤ ਉੱਚਾ ਹੁੰਦਾ ਹੈ।" ਫਿਰ ਮੈਂ ਗਾਂਧੀ ਜੀ ਬਾਰੇ ਉਹਨਾਂ ਦੇ ਵਿਚਾਰ ਜਾਨਣੇ ਚਾਹੇ ਤਾਂ ਕਹਿਣ ਲਗੇ, "ਗਾਂਧੀ ਜੀ ਅੰਗਰੇਜ਼ ਦਾ ਪਿੱਠੂ ਸੀ, ਅਸੀਂ ਉਸ ਨੂੰ ਕਿਹਾ ਕਿ ਅੱਜ ਅੰਗਰੇਜ਼ ਜੰਗ ਵਿਚ ਫਸਿਆ ਹੈ, ਸਾਡੇ ਨਾਲ ਆ, ਅਸੀਂ ਇਨ੍ਹਾਂ ਨੂੰ ਹਥਿਆਰਬੰਦ ਇਨਕਲਾਬ ਰਾਹੀਂ ਭਜਾਕੇ ਦੇਸ਼ ਚੋਂ ਕਢਕੇ ਦੇਸ਼ ਨੂੰ ਅਜ਼ਾਦ ਕਰਾਈਏ।" ਪਰ ਗਾਂਧੀ ਜੀ ਨੇ ਅਗੋਂ ਕਿਹਾ ਕਿ "ਜਦ ਅੰਗਰੇਜ਼ ਜੰਗ ਜਿੱਤ ਜਾਵੇਗਾ ਤਾਂ ਸਾਨੂੰ ਅਜ਼ਾਦ ਕਰ ਦਏਗਾ।" ਪਰ ਜਦ ਪਹਿਲੀ ਸੰਸਾਰ ਜੰਗ ਖਤਮ ਹੋਈ ਤਾਂ ਅੰਗਰੇਜ਼ ਨੇ ਭਾਰਤੀਆਂ ਨੂੰ ਰੌਲਟ ਐਕਟ ਦਿਤਾ, ਜਿਸ ਨਾਲ ਦੇਸ਼ ਗੁਲਾਮੀ ਦੀਆਂ ਜੰਜੀਰਾਂ ਵਿੱਚ ਹੋਰ ਜਕੜਿਆ ਗਿਆ ਅਤੇ ਜਿਸ ਦੇ ਕਾਰਨ ਜਲ੍ਹਿਆ ਵਾਲੇ ਬਾਗ ਦਾ ਸਾਕਾ ਵਾਪਰਿਆ।"

ਦਸਬੰਰ, 1968 ਵਿੱਚ ਬਾਬਾ ਜੀ ਬੀਮਰ ਹੋ ਗਏ। ਉਹਨਾਂ ਨੂੰ ਅੰਮ੍ਰਿਤਸਰ ਦੇ ਵੀ.ਜੇ. ਹਸਪਤਾਲ ਦਾਖਲ ਕਰਾਇਆ ਗਿਆ। ਉਹਨਾਂ ਦੇ ਪ੍ਰਸ਼ੰਸ਼ਕ ਉਹਨਾਂ ਦੀ ਮਿਜਾਜਪੁਰਸੀ ਲਈ ਹਸਪਤਾਲ ਆਉਂਦੇ, ਉਹਨਾਂ ਦੀ ਹਰ ਤਰ੍ਹਾਂ ਸੇਵਾ ਕਰਦੇ ।ਜਦ ਬਾਬਾ ਜੀ ਠੀਕ ਨਾ ਹੋਏ ਤਾਂ ਉਹਨਾਂ ਨੂੰ ਸਪੈਸ਼ਲ ਵਾਰਡ ਵਿੱਚ ਖੜਨ ਲਗੇ ਤਾਂ ਬਾਬਾ ਜੀ ਨੇ ਕਿਹਾ ਕਿ "ਮੈਨੂੰ ਸਪੈਸ਼ਲ ਵਾਰਡ ਵਿੱਚ ਨਾ ਲਿਜਾਓ, ਮੈਂ ਆਪਣੇ ਆਮ ਲੋਕਾਂ ਵਿੱਚ ਮਰਨਾ ਚਾਹੁੰਦਾ ਹਾਂ।" ਅਖੀਰ ਬਾਬਾ ਜੀ 21 ਦਸੰਬਰ, 1968 ਨੂੰ 99 ਸਾਲ ਦੀ ਸ਼ਾਨਾਮਤੀ ਜ਼ਿੰਦਗੀ ਗੁਜ਼ਾਰ ਕੇ ਇਸ ਦੁਨੀਆਂ ਤੋਂ ਰੁਕਸਤ ਹੋ ਗਏ।

ਜੋ ਅਜ਼ਾਦੀ ਦਾ ਸੁਪਨਾ ਬਾਬਾ ਜੀ, ਸ. ਭਗਤ ਸਿੰਘ ਅਤੇ ਸ. ਕਰਤਾਰ ਸਿੰਘ ਸਰਾਭਾ ਨੇ ਦੇਖਿਆ ਸੀ ਉਹ ਪੂਰਾ ਨਹੀਂ ਹੋਇਆ। ਅਜ ਹਰ ਖੇਤਰ ਵਿੱਚ ਉਹਨਾਂ ਦੇ ਵਿਚਾਰਾਂ ਦੇ ਉਲਟ ਹੋ ਰਿਹਾ ਹੈ।

* ਪਿੰਡ ਤੇ ਡਾਕਘਰ ਘਰਿੰਡਾ
ਵਾਇਆ ਡੀ.ਖਾਸਾ ਜ਼ਿਲ੍ਹਾ ਅੰਮ੍ਰਿਤਸਰ, (ਭਾਰਤ)।
(ਹਾਲ ਕੈਲੀਫੋਰਨੀਆ, ਅਮਰੀਕਾ)



ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ
ਕੰਚਨ ਮਾਟੀ ਮਾਨੈ॥

( ਸੋਰਠ ਮਹਲਾ ਨੌਵਾਂ)



ਮੁਨਸ਼ਾ ਸਿੰਘ ਦੁਖੀ

13

ਸੁਤੰਤਰਤਾ ਮਹੱਲ ਦੀ ਨੀਂਹ ਦੇ ਪੱਥਰ :

# ਸ੍ਰੀ ਮੁਨਸ਼ਾ ਸਿੰਘ ਜੀ 'ਦੁਖੀ'

- *ਸਵਰਨ ਸਿੰਘ 'ਸਨੇਹੀ'

ਭਾਰਤ ਮਾਤਾ ਨੂੰ ਬਦੇਸ਼ੀਆਂ ਦੇ ਬੰਧਨਾਂ ਤੋਂ ਮੁਕਤ ਕਰਵਾਉਣ ਹਿਤ ਸੁਤੰਤਰਤਾ ਦੇਵੀ ਅਗੇ ਆਪਣੀਆਂ ਕੀਮਤੀ ਜਾਨਾਂ ਦੀ ਹਸਦਿਆਂ ਹਸਦਿਆਂ ਭੇਟ ਚਾੜ੍ਹਨ ਖਾਤਰ ਪੰਜਾਬ ਦੇ ਜਿਨ੍ਹਾਂ ਬੀਰਾਂ ਬੀਰਾਂਗਣਾਂ ਤੇ, ਕੌਮ ਨੂੰ ਮਾਣ ਹੈ, ਸ੍ਰੀ ਮੁਨਸ਼ਾ ਸਿੰਘ ਜੀ 'ਦੁਖੀ' ਉਨ੍ਹਾਂ ਪੰਜਾਬੀ ਸਪੂਤਾਂ ਵਿਚੋਂ ਇਕ ਸਨ। 'ਦੁਖੀ' ਭਾਵੇਂ ਸੀ ਤਾਂ ਇਕ ਕਵੀ ਹੋਣ ਕਾਰਨ ਉਨ੍ਹਾਂ ਦਾ ਉਪਨਾਮ ਜਾਂ ਤਖੱਲਸ ਪਰ ਇਹ ਉਨ੍ਹਾਂ ਦੀ ਜ਼ਿੰਦਗੀ ਤੇ ਬੜਾ ਢੁਕਿਆ ਕਿਉਂਕਿ ਉਹ ਸਾਰੀ ਉਮਰ ਦੁਖਾਂ, ਕਲੇਸ਼ਾਂ, ਕਸ਼ਟਾਂ ਨਾਲ ਹੀ ਜੂਝਦੇ ਰਹੇ।

ਮੁਨਸ਼ਾ ਸਿੰਘ ਜੀ 'ਦੁਖੀ' ਜੀ ਦਾ ਜਨਮ ਪੰਜਾਬ ਦੇ ਦੁਆਬਾ ਇਲਾਕੇ ਦੇ ਪ੍ਰਸਿੱਧ ਕਸਬੇ ਜੰਡਿਆਲਾ ਮੰਜਕੀ (ਜ਼ਿਲਾ ਜਲੰਧਰ) ਵਿਚ ਪਹਿਲੀ ਜੁਲਾਈ 1890 ਨੂੰ ਹੋਇਆ। ਆਪ ਦੇ ਪਿਤਾ ਸਰਦਾਰ ਨਿਹਾਲ ਸਿੰਘ ਜੀ 32 ਨੰਬਰ ਪਾਇਉਨੀਅਰ ਪਲਟਣ ਵਿਚ ਸੂਬੇਦਾਰ ਸਨ ਜਿਸ ਕਰ ਕੇ ਪੰਜਾਂ ਪੁਤਾਂ ਦੇ ਪਾਲਣ ਪੋਸ਼ਣ ਦਾ ਭਾਰ ਮਾਤਾ ਮਹਿਤਾਬ ਕੌਰ ਤੇ ਪਿਆ। 'ਦੁਖੀ' ਜੀ ਦੋਂਹ ਭਰਾਵਾਂ ਤੋਂ ਛੋਟੇ ਤੇ ਦੋਂਹ ਤੋਂ ਵਡੇ ਸਨ ।

'ਦੁਖੀ' ਜੀ ਦੇ ਭਾਗਾਂ ਵਿਚ ਪਾਠਸ਼ਾਲੀ ਵਿਦਿਆ ਬਹੁਤ ਘਟ ਹੋਈ। ਪ੍ਰਾਇਮਰੀ ਤਕ ਦੀ ਪੜ੍ਹਾਈ ਉਨ੍ਹਾਂ ਪਿੰਡ ਦੇ ਸਕੂਲ ਵਿਚ ਕੀਤੀ। ਉਨ੍ਹਾਂ ਦਿਨਾਂ ਵਿਚ ਸਕੂਲਾਂ ਵਿਚ ਪੰਜਾਬੀ ਨਹੀਂ ਸੀ ਪੜ੍ਹਾਈ ਜਾਂਦੀ ਸਗੋਂ ਫਾਰਸੀ ਵਿਚਲੀਆਂ ਪ੍ਰਸਿੱਧ ਰਚਨਾਵਾਂ ਗੁਲਸਿਤਾਂ ਬੋਸਤਾਂ ਪੰਜਵੀਂ ਵਿਚ ਪੜ੍ਹਾ ਦਿਤੀਆਂ ਜਾਂਦੀਆਂ ਸਨ। ਪੰਜਾਬੀ ਦਾ ਮੁਢਲਾ ਗਿਆਨ ਆਪ ਨੇ ਉਸ ਭਾਈ ਸੋਭਾ ਸਿੰਘ ਜੀ ਤੋਂ ਪ੍ਰਾਪਤ ਕੀਤਾ ਜਿਹੜੇ ਅੰਗਰੇਜ਼-ਸਿਖ ਜੁਧਾਂ ਦੌਰਾਨ ਸਭਰਾਵਾਂ ਦੇ ਮੈਦਾਨ ਵਿਚ ਸਰਦਾਰ ਸ਼ਾਮ ਸਿੰਘ ਅਟਾਰੀ ਦੇ ਅੰਗ ਰਖਿਅਕ ਵਜੋਂ ਲੜ ਚੁਕੇ ਸਨ ਤੇ ਪੰਜਾਬ ਉਪਰ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਪਿਛੋਂ ਪੁਲਸੀਏ ਸੂਹੀਆਂ ਤੇ ਮੁਖਬਰਾਂ ਤੋਂ ਬਚਣ ਲਈ ਸਾਧੂ ਭੇਸ ਵਿਚ ਜੰਡਿਆਲੇ ਦੀ ਗਗੜਾਂ ਦੀ ਧਰਮਸਾਲਾ ਵਿਚ ਟਿਕੇ ਹੋਏ ਸਨ। ਇਉਂ ਦੇਸ ਭਗਤੀ ਦਾ ਪਹਿਲਾ ਸਬਕ ਭਾਈ ਸਾਹਿਬ ਦੀ ਸੰਗਤ ਕਰ ਕੇ ਸਿਖਣਾ 'ਦੁਖੀ' ਜੀ ਦੇ ਜੀਵਨ ਦੀ ਇਕ ਸੁਭਾਗੀ ਘਟਨਾ ਸੀ।

ਭਾਈ ਸਾਹਿਬ ਪ੍ਰਤੀ 'ਦੁਖੀ' ਜੀ ਬੜੇ ਕਿਰਤੱਗ ਸਨ। ਆਪ ਅਕਸਰ ਦਸਿਆ ਕਰਦੇ ਸਨ ਕਿ ਇਹ ਮਹਾਂਪੁਰਸ਼ ਨਿਰੇ ਜੋਧੇ ਹੀ ਨਹੀਂ ਸਗੋਂ ਪੁਜ ਕੇ ਵਿਦਵਾਨ ਵੀ ਸਨ। ਦੇਸ ਭਗਤੀ ਦੀ ਪਹਿਲੀ ਰੰਗਣ ਆਪ ਨੂੰ ਇਨ੍ਹਾਂ ਵਲੋਂ ਹੀ ਚਾੜ੍ਹੀ ਗਈ ਸੀ। ਇਹ ਗੱਲ ਸਵੀਕਾਰ ਕਰਦਿਆਂ 'ਦੁਖੀ' ਜੀ ਮਾਣ ਮਹਿਸੂਸ ਕਰਿਆ ਕਰਦੇ ਕਿਹਾ ਕਰਦੇ ਸਨ, "ਮੇਰੇ ਮਾਤਾ ਪਿਤਾ

ਤੋਂ ਉਤਰ ਕੇ ਮੇਰੇ ਜੀਵਨ ਉਤੇ ਉਨ੍ਹਾਂ ਮਹਾਂਪੁਰਖਾਂ ਦੀ ਸਿਖਿਆ ਤੇ ਸੰਗਤ ਦਾ ਬਹੁਤ ਅਸਰ ਹੈ । ਇਨ੍ਹਾਂ ਨੇ ਮੇਰੇ ਜੀਵਨ ਨੂੰ ਅਕੰਟਕ ਬਣਾਇਆ, ਅਤੇ ਭਵਿਖ ਦਰਸਾ, ਉਤਸ਼ਾਹਤ ਕਰ ਕੇ ਨਿਡਰਤਾ ਅਤੇ ਨਿਧੜਕਤਾ ਦਾ ਜਾਮ ਪਿਲਾਇਆ।"[2] ਭਾਈ ਸੋਭਾ ਸਿੰਘ ਜੀ ਨੇ 'ਦੁਖੀ' ਨੂੰ ਸਾਵਧਾਨ ਕੀਤਾ ਸੀ ਕਿ ਉਨ੍ਹਾਂ ਉਪਰ ਜ਼ਿੰਦਗੀ ਭਰ ਮੁਸ਼ਕਲਾਂ ਮੁਸੀਬਤਾਂ ਬਹੁਤ ਪੈਣਗੀਆਂ ਪਰ ਉਹ ਹੌਸਲਾ ਰਖ ਕੇ ਆਪਣੀ ਮੰਜ਼ਲ ਵਲ ਵਧੀ ਜਾਣ, ਸਭ ਮੁਸ਼ਕਲਾਂ ਵਿਚੋਂ ਨਿਕਲ ਜਾਣਗੇ।

'ਦੁਖੀ' ਜੀ ਦਾ ਝੁਕਾਉ 1905 ਈ: ਵਿਚ ਹੀ ਕੌਮੀ ਰਾਜਨੀਤੀ ਵਲ ਨੂੰ ਹੋਣਾ ਸ਼ੁਰੂ ਹੋ ਗਿਆ ਸੀ ਪਰ 1907 ਵਿਚ ਨਹਿਰੀ ਪਾਣੀ ਦੇ ਮਾਮਲੇ ਬਾਰੇ ਬਣਾਏ ਗਏ ਕਿਸਾਨ ਵਿਰੋਧੀ ਕਾਲੇ ਕਾਨੂੰਨ ਦੇ ਵਿਰੋਧ ਵਿਚ, ਸ਼ਹੀਦ ਭਗਤ ਸਿੰਘ ਦੇ ਚਾਚੇ ਸਰਦਾਰ ਅਜੀਤ ਸਿੰਘ ਤੇ ਲਾਲਾ ਲਾਜਪਤ ਰਾਇ ਵਲੋਂ ਚਲਾਏ ਗਏ ਅੰਦੋਲਨ ਦੇ ਸਿਟੇ ਵਜੋਂ ਦੋਹਾਂ ਨੇਤਾਵਾਂ ਦੀ ਬਰਮਾ ਵਿਚ ਕੀਤੀ ਗਈ ਜਲਾਵਤਨੀ ਦੀ ਘਟਨਾ ਆਪ ਦੇ ਜੀਵਨ ਵਿਚ ਇਕ ਮਹਤਵਪੂਰਨ ਮੋੜ ਸਾਬਤ ਹੋਈ ਹਾਲਾਂਕਿ ਆਪ ਆਪਣਾ ਰਾਜਸੀ ਗੁਰੂ ਬਾਲ ਗੰਗਾਧਰ ਤਿਲਕ ਨੂੰ ਮੰਨਦੇ ਸਨ।

'ਦੁਖੀ' ਜੀ ਪੜ੍ਹਾਈ ਵਲੋਂ ਵਿਹਲੇ ਹੋ ਜਾਣ ਕਾਰਨ ਆਪਣੇ ਦੋ ਵਡੇ ਭਰਾਵਾਂ ਕੋਲ ਕਲਕਤੇ ਚਲੇ ਗਏ। ਬੰਗਾਲ ਉਦੋਂ ਬਦੇਸ਼ੀ ਰਾਜ ਵਿਰੁਧ ਬਹੁਤ ਸਰਗਰਮ ਸੀ ਤੇ ਬੰਗਾਲੀ ਕ੍ਰਾਂਤੀਕਾਰੀਆਂ ਨੇ ਕਈ ਸਭਾਵਾਂ ਸੰਗਠਤ ਕੀਤੀਆਂ ਹੋਈਆਂ ਸਨ। 'ਦੁਖੀ' ਜੀ ਵੀ, ਅਰਵਿੰਦਘੋਸ਼ ਵਲੋਂ ਸਥਾਪਤ ਅਜਿਹੀ ਸੰਸਥਾ ਵਿਚ ਸ਼ਾਮਲ ਹੋ ਗਏ ਜਿਥੇ ਆਪ ਨੂੰ ਉਨ੍ਹਾਂ ਅਕਹਿ ਤੇ ਅਸਹਿ ਕਸ਼ਟਾਂ ਦੀ ਜਾਣਕਾਰੀ ਪ੍ਰਾਪਤ ਹੋਈ ਜੋ ਉਨ੍ਹਾਂ ਦਿਨਾਂ ਵਿਚ ਵਤਨ ਦੇ ਆਸ਼ਕ ਕਿਸੇ ਹਿੰਦੀ ਨੂੰ ਦਿਤੇ ਜਾ ਸਕਦੇ ਸਨ । ਇਨ੍ਹਾਂ ਨੂੰ ਦਸਿਆ ਗਿਆ ਕਿ ਸਰਕਾਰੀ ਅਧਿਕਾਰੀਆਂ ਵਲੋਂ ਦੇਸ਼ ਭਗਤਾਂ ਦਾ ਸਿਰ ਮੁੰਨ ਕੇ ਉਸ ਵਿਚ ਉਸਤਰੇ ਨਾਲ ਲਾਏ ਗਏ ਪੱਛਾਂ ਵਿਚ ਲੂਣ ਭੁਕਿਆ ਜਾਂਦਾ ਹੈ। ਹਥਾਂ ਪੈਰਾਂ ਵਿਚ ਕਿਲ ਠੋਕ ਕੇ ਕਾਠ ਮਾਰਿਆ ਜਾਂਦਾ ਹੈ। ਲੱਤਾਂ ਨੂੰ ਰੱਸਾ ਪਾ ਕੇ ਪੁਠੇ ਲਟਕਾਇਆ ਜਾਂਦਾ ਹੈ। ਸਲ੍ਹਾਬੇ ਵਾਲੇ ਹਨੇਰ ਘੁਪ ਕੋਠਿਆਂ ਵਿਚ ਸਾਲਾਂ ਬਧੀ ਰਖਿਆ ਜਾਂਦਾ ਹੈ। ਭੁਖੇ ਪਿਆਸੇ ਰਹਿ ਕੇ ਲੂਣ ਵਾਂਗ ਖਰ ਖਰ ਕੇ ਮਰਨਾ ਪੈਂਦਾ ਹੈ।[3]

ਸਿਖ ਇਤਿਹਾਸ ਵਿਚਲੀਆਂ ਰੌਂਗਟੇ ਖੜ੍ਹੇ ਕਰਨ ਵਾਲੀਆਂ ਸਾਖੀਆਂ ਆਪ ਨੇ ਸੁਣੀਆਂ ਹੀ ਹੋਈਆਂ ਸਨ ਜਿਨ੍ਹਾਂ ਵਿਚ ਭਾਈ ਤਾਰੂ ਸਿੰਘ ਦੀ ਖੋਪਰੀ ਲਾਹੇ ਜਾਣ, ਸਬੇਗ ਸਿੰਘ ਸ਼ਾਹਬਾਜ਼ ਸਿੰਘ ਨੂੰ ਚਰਖੜੀ ਤੇ ਚਾੜ੍ਹੇ ਜਾਣ, ਭਾਈ ਤਾਰਾ ਸਿੰਘ ਵਲੋਂ ਗਲ ਕਟ ਕੇ ਉਪਰ ਤਾਂਡਵਨਾਚ ਨੱਚਣ ਦੀ ਸਾਖੀ ਤੇ ਦਸਮੇਸ਼ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਸਾਖੀ, ਜਿਨ੍ਹਾਂ ਇੰਨੀ ਛੋਟੀ ਉਮਰ ਵਿਚ ਵੀ ਆਪਣੇ ਆਦਰਸ਼ ਤੋਂ ਪਿਛੇ ਪੈਣ ਨਾਲੋਂ ਸ਼ਹੀਦੀ ਪ੍ਰਾਪਤ ਕਰਨ ਨੂੰ ਪਹਿਲ ਦਿਤੀ ਸੀ, ਸ਼ਾਮਲ ਸਨ। ਇਨ੍ਹਾਂ ਨੇ 'ਦੁਖੀ' ਜੀ ਦਾ ਮਨ ਪਹਿਲਾਂ ਹੀ ਕਾਫੀ ਤਿਆਰ ਕੀਤਾ ਹੋਇਆ ਸੀ। ਹੁਣ ਬੰਗਾਲ ਵਿਚ ਹੀ ਉਲਾਸਕਰ ਦੱਤ, ਨਰਿੰਦਰੋਨਾਥ ਗੁਸਾਂਈਂ, ਖੁਦੀਰਾਮ ਬੋਸ, ਕਨ੍ਹਈਆ ਲਾਲ ਦੱਤ, ਬੀਰੇਂਦਰਘੋਸ਼ ਤੇ ਅਰਵਿੰਦਘੋਸ਼ ਆਦਿ ਦੀਆਂ ਬਹਾਦਰੀ ਦੀਆਂ ਕਥਾਵਾਂ ਵੀ ਆਪ ਦੇ ਮਨ ਤੇ ਉਕਰੀਆਂ ਗਈਆਂ ਜਿਨ੍ਹਾਂ ਨੇ ਸੋਨੇ ਤੇ

ਸੁਹਾਗੇ ਦਾ ਕੰਮ ਕੀਤਾ।

ਭਰਾ ਵਲ ਦੇਖ ਕੇ 'ਦੁਖੀ' ਜੀ ਦਾ ਮਨ ਵੀ ਪ੍ਰਦੇਸ ਜਾਣ ਲਈ ਉਗਮ ਪਿਆ ਤੇ ਉਹ ਵੀ ਬਦੇਸ ਯਾਤਰਾ ਤੇ ਨਿਕਲ ਪਏ ਪਰ ਹਾਂਗਕਾਂਗ ਪੁਜ ਕੇ ਉਨ੍ਹਾਂ ਨੂੰ ਪਤਾ ਲਗਾ ਕਿ ਉਨ੍ਹਾਂ ਦੇ ਮਨਪਸੰਦ ਸ਼ਹਿਰ ਸਨਫਰਾਂਸਿਸਿਕੋ ਵਿਚ ਉਤਰਨ ਤੇ ਪ੍ਰਵਾਸੀਆਂ ਨੂੰ ਕਈ ਮੁਸ਼ਕਲਾਂ ਪੇਸ਼ ਆਉਂਦੀਆਂ ਹਨ ਜਦ ਕਿ ਹੋਨੋਲੁਲੂ ਜਾਣ ਵਿਚ ਕੋਈ ਅਜਿਹੀ ਸਮਸਿਆ ਨਹੀਂ। ਇਸ ਲਈ ਹੋਨੋਲੁਲੂ ਉਤਰਨ ਵਾਲੇ ਆਪ ਪਹਿਲੇ ਭਾਰਤੀ ਪ੍ਰਵਾਸੀ ਸਨ। ਇਥੇ ਕੁਛ ਚਿਰ ਰਹਿਣ ਪਿਛੋਂ ਆਪ ਜਨਵਰੀ 1910 ਵਿਚ ਸਨਫਰਾਂਸਿਸਕੋ ਪੁਜਣ ਵਿਚ ਕਾਮਯਾਬ ਹੋ ਗਏ। ਇਹ ਸ਼ਹਿਰ ਵਿਸ਼ਵ ਭਰ ਦੇ ਕ੍ਰਾਂਤੀਕਾਰੀਆਂ ਦਾ ਅੱਡਾ ਹੋਣ ਕਰ ਕੇ ਆਪ ਨੂੰ ਇਥੋਂ ਦਾ ਵਾਤਾਵਰਣ ਬਹੁਤ ਰਾਸ ਬੈਠਣਾ ਸੁਭਾਵਕ ਗੱਲ ਸੀ।

ਹਿੰਦੀਆਂ ਵਿਸ਼ੇਸ਼ ਕਰ ਕੇ ਪੰਜਾਬੀ ਪ੍ਰਵਾਸੀਆਂ ਨੂੰ ਹਿੰਦ ਵਿਚ ਬਦੇਸ਼ੀ ਰਾਜ ਵਿਰੁਧ ਉਠਣ ਲਈ ਗਰਮਾਉਣ ਵਾਲੇ ਕਈ ਕਾਰਨ ਸਨ ਜਿਸ ਵਿਚ,'ਦੁਖੀ' ਜੀ ਅਨੁਸਾਰ ਕਿਸੇ ਪਰਵਾਸੀ ਦੀ ਉਮਰ ਦਾ ਬਹੁਤ ਵਡਾ ਹਿਸਾ ਸੀ। ਜਵਾਨੀ ਵਿਚ ਹੋਸ਼ ਉਪਰ ਜੋ ਭਾਰੂ ਹੁੰਦਾ ਹੈ। 'ਦੁਖੀ' ਜੀ ਆਪ ਵੀ ਭਰ ਜੁਆਨੀ ਵਿਚ ਸਨ। ਇਕ ਜਵਾਨੀ, ਉਪਰੋਂ ਸੁਤੰਤਰ ਦੇਸਾਂ ਦਾ ਵਾਤਾਵਰਣ ਜਿਹਨੇ ਗੁਲਾਮਾਂ ਤੇ ਸੁਤੰਤਰਾਂ ਵਿਚਕਾਰਲਾ ਫਰਕ ਦਿਮਾਗੇ ਪਾ ਦਿਤਾ, ਤੀਜੇ ਕ੍ਰਾਂਤੀਕਾਰੀਆਂ ਦੀ ਸੰਗਤ, ਚੌਥੇ ਅੰਗਰੇਜ਼ ਮਾਲਕਾਂ ਵਲੋਂ ਆਪਣੇ ਨੌਕਰਾਂ ਨਾਲ ਅਪਮਾਨਜਨਕ, ਦੁਖਦਾਈ ਤੇ ਅਤਿਆਚਾਰੀ ਵਿਵਹਾਰ ਤੇ ਪੰਜਵਾਂ-ਸੁਤੰਤਰ ਦੇਸਾਂ ਦੇ ਸ਼ਹਿਰੀਆਂ ਵਲੋਂ ਭਾਰਤੀਆਂ ਜਾਂ ਪੰਜਾਬੀਆਂ ਨੂੰ ਮਾਰੇ ਜਾਂਦੇ ਮਿਹਣਿਆਂ ਦਾ ਵੀ ਪ੍ਰਵਾਸੀਆਂ ਉਭਾਰਨ ਵਿਚ ਆਪੋ ਆਪਣਾ ਯੋਗਦਾਨ ਸੀ।[4] ਦੋ ਸਾਲ ਅਮਰੀਕਾ ਰਹਿਣ ਪਿਛੋਂ 'ਦੁਖੀ' ਜੀ ਕੈਨੇਡਾ ਵਿਚ ਆਪਣੇ ਭਰਾ ਕੋਲ ਚਲੇ ਗਏ।

ਪ੍ਰਸਿੱਧ ਦੇਸ਼ ਭਗਤ ਤੇ ਕ੍ਰਾਂਤੀਕਾਰੀ ਲਾਲਾ ਹਰਦਿਆਲ ਦੀ ਅਮਰੀਕਾ ਯਾਤਰਾ ਦਾ ਸਿਟਾ ਨਿਕਲਿਆ ਅਮਰੀਕਾ ਵਿਚ ਅਪਰੈਲ 1913 ਵਿਚ ਗਦਰ ਪਾਰਟੀ ਦੇ ਮੁਢ ਬਝਣ ਦੇ ਰੂਪ ਵਿਚ। ਪਹਿਲੀ ਨਵੰਬਰ ਨੂੰ ਇਨਕਲਾਬ ਦੇ ਪ੍ਰਚਾਰ ਲਈ ਇਸ ਪਾਰਟੀ ਵਲੋਂ 'ਗਦਰ' ਨਾਂ ਦਾ ਅਖਬਾਰ ਜਾਰੀ ਕੀਤਾ ਗਿਆ ਜਿਹੜਾ ਪਹਿਲਾਂ ਉਰਦੂ ਵਿਚ ਛਾਪਿਆ ਗਿਆ ਪਰ ਪਿਛੋਂ ਪੰਜਾਬੀ ਵਿਚ ਵੀ ਛਪਣਾ ਆਰੰਭ ਹੋ ਗਿਆ। ਇਸ ਨੇ ਕ੍ਰਾਂਤੀ ਦਾ ਪ੍ਰਚਾਰ ਆਂਕੜਿਆਂ ਦੇ ਆਧਾਰ ਤੇ ਆਰੰਭਿਆ। ਇਹ ਪਰਚਾ ਇੰਨਾਂ ਹਰਮਨ ਪਿਆਰਾ ਹੋ ਗਿਆ ਕਿ 1916 ਤਕ ਇਸ ਦੀ ਛਪਣ ਗਿਣਤੀ ਦਸ ਲਖ ਤਕ ਪੁਜ ਗਈ ਦਸੀ ਜਾਂਦੀ ਹੈ[5] ਹਾਲਾਂਕਿ ਇਹ ਪਰਚਾ ਸਭ ਥਾਈਂ ਮੁਫਤ ਵੰਡਿਆ-ਭੇਜਿਆ ਜਾਂਦਾ ਸੀ।

'ਦੁਖੀ' ਜੀ ਗਦਰ ਪਾਰਟੀ ਦੇ ਸਰਗਰਮ ਤੇ ਜੋਸ਼ੀਲੇ ਕਾਰਕੁਨ ਬਣ ਗਏ। ਉਹ ਜਿੰਨਾਂ ਚਿਰ ਕੈਨੇਡਾ ਰਹੇ, ਹਰ ਸ਼ਨੀਵਾਰ ਗੁਰਦੁਆਰੇ ਦੇ ਤਹਿਖਾਨੇ ਵਿਚ ਗੁਪਤ ਕ੍ਰਾਂਤੀਕਾਰੀ ਭਾਸ਼ਣ ਦੇਣਾ ਤੇ ਐਤਵਾਰ ਸਵੇਰੇ ਖੁਲ੍ਹੇ ਤੌਰ ਤੇ ਗੁਰਦੁਆਰੇ ਵਿਚ ਸਤਸੰਗ ਕਰਨਾ ਉਨ੍ਹਾਂ ਦੇ ਜੀਵਨ ਦਾ ਵਿਸ਼ੇਸ਼ ਹਿਸਾ ਬਣਿਆ ਰਿਹਾ। ਛੇਤੀ ਹੀ ਉਹ ਹਰ ਹਫਤੇ ਅੱਗ ਉਗਲਦੀਆਂ ਦੋ ਕਵਿਤਾਵਾਂ ਰਚਣ ਲਗ ਪਏ ਜਿਨ੍ਹਾਂ ਵਿਚੋਂ ਇਕ ਤਾਂ ਜਨਤਕ ਇਕਠ ਵਿਚ ਪੜ੍ਹੇ ਜਾਣ ਲਈ ਤੇ ਦੂਜੀ 'ਗਦਰ' ਵਿਚ ਛਪਣ ਵਾਸਤੇ ਹੁੰਦੀ। ਇਹ ਕਵਿਤਾਵਾਂ ਸ੍ਰੋਤਿਆਂ ਤੇ ਪਾਠਕਾਂ

ਲਈ ਇਨਕਲਾਬ ਲਈ ਪ੍ਰੇਰਨਾ ਸ੍ਰੋਤ ਹੁੰਦੀਆਂ।[6]

1914 ਵਿਚ ਪਹਿਲਾ ਵਿਸ਼ਵ ਯੁੱਧ ਛਿੜ ਪਿਆ ਜਿਸ ਵਿਚ ਬਰਤਾਨੀਆਂ ਬੁਰੀ ਤਰ੍ਹਾਂ ਫਸਿਆ ਹੋਇਆ ਸੀ। ਮੁਸੀਬਤ ਵਿਚ ਫਸੇ ਦੁਸ਼ਮਣ ਦੀ ਮਜਬੂਰੀ ਦਾ ਲਾਹਾ ਲੈਣ ਦੇ ਖਿਆਲ ਨਾਲ ਗਦਰ ਪਾਰਟੀ ਨੇ ਸਭ ਹਿੰਦੁਸਤਾਨੀ ਪਰਵਾਸੀਆਂ ਨੂੰ ਦੇਸ ਵਾਪਸ ਜਾ ਕੇ ਫੌਜੀ ਛਾਉਣੀਆਂ ਵਿਚ ਤੋੜ ਭੰਨ ਕਰ ਕੇ, ਹਥਿਆਰਬੰਦ ਇਨਕਲਾਬ ਦੀ ਤਿਆਰੀ ਕਰਨ ਦਾ ਆਦੇਸ਼ ਦਿਤਾ ਜਿਸ ਤੇ ਫੁਲ ਚਾੜ੍ਹ ਕੇ ਹਿਦੀਆਂ ਨੇ ਦੇਸ ਵਲ ਵਹੀਰਾਂ ਘੱਤ ਦਿਤੀਆਂ। ਇਨ੍ਹਾਂ ਦਿਨਾਂ ਵਿਚ ਹੀ "ਕਾਮਾਗਾਟਾ ਮਾਰੂ" ਜਹਾਜ਼ ਦੀ ਦੁਖਦਾਈ ਘਟਨਾ ਵਾਪਰ ਗਈ।

'ਕਾਮਾਗਾਟਾ ਮਾਰੂ' ਇਕ ਜਾਪਾਨੀ ਜਹਾਜ਼ ਦਾ ਨਾਂ ਸੀ ਜਿਹੜਾ ਸਰਹਾਲੀ (ਜ਼ਿਲਾ ਅੰਮ੍ਰਿਤਸਰ) ਵਾਲੇ ਬਾਬਾ ਗੁਰਦਿਤ ਸਿੰਘ ਨੇ ਸਭ ਸਰਕਾਰੀ ਸ਼ਰਤਾਂ ਪੂਰੀਆਂ ਕਰਦਿਆਂ ਪੰਜਾਬੀਆਂ ਨੂੰ ਕੈਨੇਡੇ ਲੈ ਜਾਣ ਵਾਸਤੇ ਖਰੀਦਿਆ ਸੀ[7] ਪਰ ਸਭ ਸਬੰਧਤ ਧਿਰਾਂ ਉਦੋਂ ਬੇਗ਼ਾਰ ਹੋ ਗਈਆਂ ਜਦੋਂ ਸਾਰੀਆਂ ਹੀ ਸਰਕਾਰੀ ਸ਼ਰਤਾਂ ਪੂਰੀਆਂ ਕੀਤੀਆਂ ਹੋਣ ਦੇ ਬਾਵਜੂਦ ਨਾ ਤਾਂ ਇਸ ਜਹਾਜ਼ ਨੂੰ ਵੈਨਕੂਵਰ ਬੰਦਰਗਾਹ ਵਿਚ ਜਾਣ ਦਿਤਾ ਗਿਆ ਤੇ ਨਾ ਹੀ ਇਸ ਦੇ ਦੁਖਿਆਰੇ ਮੁਸਾਫਰਾਂ ਨੂੰ ਉਤਰਨ ਦੀ ਆਗਿਆ ਦਿਤੀ ਗਈ। ਸਗੋਂ ਇਸ ਦੇ ਉਲਟ ਮੁਸਾਫਰਾਂ ਨੂੰ ਬਿਨਾਂ ਰਾਸ਼ਨ ਪਾਣੀ ਹੀ ਜਹਾਜ਼ ਵਿਚ ਤੇ ਜਹਾਜ਼ ਨੂੰ ਸਮੁੰਦਰ ਵਿਚ ਖੜ੍ਹਾ ਕਰੀ ਰਖਿਆ। ਸਥਿਤੀ ਦਿਨੋਂ ਦਿਨ ਵਿਗੜਦੀ ਗਈ। ਅੰਤ ਸਰਕਾਰ ਨੇ ਜਹਾਜ਼ ਨੂੰ ਮੁਸਾਫਰਾਂ ਸਮੇਤ ਸਮੁੰਦਰ ਵਿਚ ਹੀ ਤਬਾਹ ਕਰ ਦੇਣ ਦੀ ਗੁਪਤ ਵਿਉਂਤ ਵਿਉਂਤ ਲਈ ਜਿਸ ਦੀ ਕਿਸੇ ਤਰ੍ਹਾਂ ਪੰਜਾਬੀ ਪਰਵਾਸੀਆਂ ਨੂੰ ਸੂਹ ਲਗ ਗਈ। ਉਨ੍ਹਾਂ ਨੇ ਆਪਣੇ ਵਤਨੀ ਭਰਾਵਾਂ ਦੇ ਇਸ ਦੁਖਦਾਈ ਅੰਤ ਦਾ ਬਦਲਾ ਲੈਣ ਲਈ ਸ਼ਹਿਰ ਵਿਚੋਂ ਰੂੰ ਤੇ ਮਿਟੀ ਦਾ ਤੇਲ ਇਕਠਾ ਕਰਨਾ ਸ਼ੁਰੂ ਕਰ ਦਿਤਾ ਤਾਂ ਕਿ ਜਹਾਜ਼ ਨੂੰ ਤਬਾਹ ਕੀਤੇ ਜਾਣ ਸਮੇਂ ਹੀ ਵੈਨਕੂਵਰ ਸ਼ਹਿਰ ਨੂੰ ਵੀ ਸਾੜ ਫੂਕ ਦਿਤਾ ਜਾਵੇ।[8] ਇਸ ਯੋਜਨਾ ਦੀ ਭਿਣਕ ਸਰਕਾਰ ਨੂੰ ਪੈ ਜਾਣ ਤੇ ਹੀ ਮੁਸਾਫਰਾਂ ਨੂੰ ਕੁਛ ਰਾਸ਼ਨ ਪਾਣੀ ਦੇ ਕੇ ਜਹਾਜ਼ ਨੂੰ ਵਾਪਸ ਹਿੰਦੁਸਤਾਨ ਜਾਣ ਦੀ ਆਗਿਆ ਦਿਤੀ ਗਈ ਸੀ। ਇਸ ਸੰਕਟ ਦੌਰਾਨ 'ਦੁਖੀ' ਜੀ ਨੇ ਝੰਡੀ-ਇਸ਼ਾਰਿਆਂ ਰਾਹੀਂ ਮੁਸਾਫਰਾਂ ਤੇ ਕੈਨੇਡੀਅਨ ਪੰਜਾਬੀਆਂ ਵਿਚਕਾਰ ਸੰਪਰਕ ਬਣਾਈ ਰਖਣ ਵਿਚ ਬਹੁਤ ਵਡਾ ਯੋਗਦਾਨ ਪਾਇਆ ਸੀ। 'ਕਾਮਾਗਾਟਾ ਮਾਰੂ' ਘਟਨਾ ਨੇ ਬਲਦੀ ਤੇ ਤੇਲ ਦਾ ਕੰਮ ਕੀਤਾ।

ਆਪਣੀਆਂ ਦੇਸ਼ ਭਗਤਕ ਕਾਰਵਾਈਆਂ ਕਾਰਨ 'ਦੁਖੀ' ਜੀ ਕੈਨੇਡਾ ਸਰਕਾਰ ਦੀ ਅਖ ਦਾ ਰੋੜ ਬਣ ਚੁਕੇ ਸਨ। ਉਹ ਕੁਛ ਚਿਰ ਭੇਸ ਬਦਲ ਕੇ ਅਬਦੁਲਾ ਨਾਂ ਹੇਠ ਮੁਸਲਮਾਨ ਪ੍ਰਚਾਰਕ ਵੀ ਬਣੇ ਰਹੇ ਸਨ। ਗਦਰ ਪਾਰਟੀ ਦੀਆਂ ਹਦਾਇਤਾਂ ਤੇ ਫੁਲ ਚਾੜ੍ਹਦਿਆਂ ਉਹ ਵੀ ਭੇਸ ਬਦਲ ਕੇ 'ਬਾਬੂ' ਦੇ ਫਰਜ਼ੀ ਨਾਂ ਹੇਠ 6 ਅਗਸਤ 1914 ਨੂੰ 'ਐਂਪ੍ਰੈਸ ਆਫ ਰਸ਼ੀਆ' ਜਹਾਜ਼ ਰਾਹੀਂ ਹਿੰਦ ਨੂੰ ਚਲ ਪਏ। ਕਾਮਾਗਾਟਾ ਮਾਰੂ ਤੋਂ ਪਿਛੋਂ ਹਿੰਦ ਨੂੰ ਤੁਰਨ ਵਾਲਾ ਇਹ ਪਹਿਲਾ ਜਹਾਜ਼ ਸੀ।

ਕੈਨੇਡਾ ਵਿਚ ਆਪ ਦੀ ਭਾਲ ਵਿਚ ਪੁਲਸ ਸਰਗਰਮ ਸੀ ਪਰ ਜਦੋਂ ਕੁਛ ਪਿੜ ਪਲੇ ਨਾ ਪਿਆ ਤਦ ਬਦਨਾਮ ਪੁਲਸ ਅਫਸਰ ਹਾਪਕਿੰਨਸਨ ਨੇ ਜਿਆਣ ਜ਼ਿਲਾ ਹੁਸ਼ਿਆਰਪੁਰ ਦੇ ਮੰਗਲ ਸਿੰਘ ਗਦਾਰ ਨੂੰ ਆਪ ਦੀ ਭਾਲ ਲਈ ਇਸੇ ਜਹਾਜ਼ ਤੇ ਚਾੜ੍ਹ ਦਿਤਾ। 'ਦੁਖੀ' ਜੀ

ਅਗੋਂ ਇੰਨੇ ਭੋਲੇ ਨਹੀਂ ਸਨ ਕਿ ਉਹ ਮੰਗਲ ਸਿੰਘ ਜਹੇ ਦੇ ਚੱਕਰ ਵਿਚ ਫਸ ਜਾਂਦੇ ।ਉਨ੍ਹਾਂ ਨੇ ਉਲਟਾ ਮੰਗਲ ਸਿੰਘ ਦੀ ਅੱਖੀਂ ਘੱਟਾ ਪਾ ਕੇ ਉਸ ਨੂੰ ਵਿਸ਼ਵਾਸ ਦੁਆ ਦਿਤਾ ਕਿ ਇਹ ਵੀ ਸਰਕਾਰੀ ਸੂਹੀਆ ਵਿਭਾਗ ਵਲੋਂ 'ਦੁਖੀ' ਨੂੰ ਲਭਣ ਲਈ ਹੀ ਭੇਜੇ ਗਏ ਹਨ।ਇਸ ਕਰ ਕੇ ਦੋਵੇਂ ਸਿਖ ਪੱਗਵਟ ਭਰਾ ਬਣ ਗਏ।

ਜਦ ਜਹਾਜ਼ ਹਾਂਗਕਾਂਗ ਦੀ ਬੰਦਰਗਾਹ ਵਿਚ ਪੁਜਾ ਤਦ ਕ੍ਰਾਂਤੀਕਾਰੀਆਂ ਦੀ ਇਸ ਜਹਾਜ਼ ਰਾਹੀਂ ਹਿੰਦ ਪਰਤਣ ਦੀ ਸ਼ੱਕ ਕਾਰਨ "ਪੁਲਸ ਗਿਟੀਂ ਚੜ੍ਹੀ ਹੋਈ ਸੀ।ਜਮਾਂਦਾਰ ਲਾਲ ਸਿੰਘ, ਮੋਟੀਆਂ ਮੋਟੀਆਂ ਅਖਾਂ, ਪਾ ਪਾ ਪੱਕਾ ਤੇਲ ਜੀਰਨ ਜੋਗੀਆਂ ਮੁੱਛਾਂ, ਦੇਓ ਵਰਗਾ ਕੱਦ-ਕਾਠ ਅਤੇ ਡਰਾਉਣਾ ਚਿਹਰਾ, ਉਹ ਬੁਰਿਆਂ ਪਾਪਾਂ ਵਾਂਗ ਮੈਨੂੰ ਚੰਬੜ ਗਿਆ। ਧਮਕੀਆਂ ਦਿਤੀਆਂ ਰਗੜ ਕੇ ਰਖ ਦੇਣ ਦੀਆਂ।" 'ਦੁਖੀ' ਜੀ ਦਾ ਕਹਿਣਾ ਹੁੰਦਾ।ਉਹਨੇ ਫੜ ਕੇ ਆਪ ਨੂੰ ਪੁਲਸ ਕਪਤਾਨ ਦੇ ਜਾ ਪੇਸ਼ ਕੀਤਾ।ਆਪ ਨੇ ਉਥੇ ਪਾਗਲਾਂ ਵਾਲਾ ਉਹ ਨਾਟਕ ਖੇਡਿਆ ਕਿ ਪੁਲਸ ਕਪਤਾਨ ਨੇ ਖਿਝ ਕੇ ਆਪ ਨੂੰ ਦਫਤਰੋਂ ਬਾਹਰ ਕਢ ਦਿਤਾ।

14 ਸਤੰਬਰ 1914 ਨੂੰ ਜਹਾਜ਼ ਕਲਕਤੇ ਹੁਗਲੀ ਨਦੀ ਵਿਚ ਵੀ ਨਹੀਂ ਸੀ ਪੁਜਾ ਕਿ ਜਹਾਜ਼ ਵਿਚ ਇਕ ਸਿਖ ਇਨਸਪੈਕਟਰ ਸੁਚਾ ਸਿੰਘ ਆ ਧਮਕਿਆ ਤੇ ਲਗਾ ਮੁਸਾਫਰਾਂ ਦੀ ਪੁਣ ਛਾਣ ਕਰਨ।ਪਹਿਲਾ ਗੁਣਾ 'ਦੁਖੀ' ਜੀ ਤੇ ਹੀ ਪੈ ਗਿਆ।ਉਹ ਇਨ੍ਹਾਂ ਨੂੰ ਜਹਾਜ਼ ਦੀ ਇਕ ਨੁਕਰੇ ਲਿਜਾ ਕੇ ਤਫਤੀਸ਼ ਕਰਨ ਲਗਾ ਪਰ 'ਦੁਖੀ' ਜੀ ਨੇ ਹਾਂਗਕਾਂਗ ਵਾਲਾ ਨਾਟਕ ਹੀ ਇਥੇ ਦੁਹਰਾ ਦਿਤਾ ਜਿਸ ਤੇ ਇਨਸਪੈਕਟਰ ਨੇ ਕੜਕ ਕੇ ਕਿਹਾ "ਕਢੋ ਇਸ ਕੰਬਖਤ ਨੂੰ ਬਾਹਰ।"[9] ਆਪ ਨੂੰ ਧੱਕੇ ਮਾਰ ਕੇ ਜਹਾਜ਼ੋਂ ਬਾਹਰ ਕਢ ਦਿਤਾ ਗਿਆ।ਕੁਬੇ ਨੂੰ ਲੱਤ ਕਾਰੀ ਆਈ।ਆਪ ਆਪਣਾ ਬਿਸਤਰਾ ਆਦਿ ਜਹਾਜ਼ ਵਿਚ ਮੰਗਲ ਸਿੰਘ ਕੋਲ ਹੀ ਛਡ ਕੇ ਉਥੋਂ ਭਜ ਨਿਕਲੇ।

ਮੰਦਭਾਗੇ ਮੁਸਾਫਰਾਂ ਨਾਲ ਲੱਦਿਆ 'ਕਾਮਾਗਾਟਾ ਮਾਰੂ' ਵੀ 29 ਸਤੰਬਰ ਨੂੰ ਕਲਕਤੇ ਆ ਪੁਜਾ ਪਰ ਇਸ ਨੂੰ ਵੀ ਬੰਦਰਗਾਹ ਤੋਂ ਬਾਹਰ ਬਜਬਜ ਘਾਟ ਤੇ ਰੋਕ ਕੇ ਮੁਸਾਫਰਾਂ ਨੂੰ ਉਤਰਨ ਦਾ ਆਦੇਸ਼ ਦਿਤਾ ਗਿਆ।ਮੁਸਾਫਰਾਂ ਦੇ ਸੁਆਗਤ ਲਈ 'ਦੁਖੀ' ਜੀ ਵੀ ਬਜਬਜ ਪੁਜ ਗਏ।ਮੁਸਾਫਰਾਂ ਦਾ ਸੁਆਗਤ ਗੋਲੀਆਂ ਨਾਲ ਕੀਤਾ ਗਿਆ।ਭੁਖਣਭਾਣੇ ਨਿਹੱਥੇ ਮੁਸਾਫਰਾਂ ਨੂੰ ਪੁਲਸ ਨੇ ਦਾਣਿਆਂ ਵਾਂਗ ਭੁੰਨ ਦਿਤਾ।ਘਟਨਾ ਸਥਾਨ ਤੋਂ ਕੁਛ ਭਾਗਵਾਨ ਭਜ ਨਿਕਲਣ ਵਿਚ ਸਫਲ ਵੀ ਹੋ ਗਏ ਜਿਨ੍ਹਾਂ ਵਿਚ ਬਾਬਾ ਗੁਰਦਿਤ ਸਿੰਘ ਤੇ 'ਦੁਖੀ' ਜੀ ਵੀ ਸਨ।ਇਸ ਘਟਨਾ ਦੇ ਇਕ ਤਰ੍ਹਾਂ ਨਾਲ ਉਹ ਮੌਕੇ ਦੇ ਗਵਾਹ ਸਨ।[10] ਉਨ੍ਹਾਂ ਦੀ ਇਕ ਕਵਿਤਾ ਬਜਬਜ ਘਾਟ ਇਸੇ ਗਲ ਦੀ ਪੁਸ਼ਟੀ ਕਰਦੀ ਹੈ।

ਜਿਵੇਂ ਅਸੀਂ ਪਹਿਲਾਂ ਜਾਣ ਹੀ ਚੁਕੇ ਹਾਂ ਕਿ 'ਦੁਖੀ' ਦੇ ਦੋ ਵਡੇ ਭਰਾ ਕਲਕਤੇ ਰਹਿੰਦੇ ਸਨ ਪਰ ਉਹ ਬਜਬਜ ਤੋਂ ਕਾਫੀ ਦੂਰ ਸਨ।'ਦੁਖੀ' ਜੀ ਭਜ ਭਜਾ ਕੇ ਉਨ੍ਹਾਂ ਕੋਲ ਇਸ ਖਿਆਲ ਨਾਲ ਆਏ ਕਿ ਉਨ੍ਹਾਂ ਨੂੰ ਪੰਜਾਬ ਜਾਣ ਤੇ ਗਦਰ ਵਿਚ ਹਿਸਾ ਲੈਣ ਲਈ ਪ੍ਰੇਰਿਆ ਜਾ ਸਕੇ।ਪਰ ਗੱਲ ਵਿਗੜ ਗਈ। ਭਰਾ, 'ਦੁਖੀ' ਜੀ ਦੇ ਕਲਕਤੇ ਪੁਜਣ ਦੀ ਖਬਰ ਦੀ ਚਿਠੀ ਮਾਤਾ ਵਲ ਲਿਖਣ ਦੀ ਵਡੀ ਗਲਤੀ ਕਰ ਬੈਠੇ।ਚਿਠੀ ਪੰਜਾਬ ਪੁਲਸ ਦੇ ਹੱਥ ਆ

ਗਈ ਤੇ ਫਿਰ 'ਦੁਖੀ' ਜੀ ਬਾਰੇ ਬੈਰਕਪੁਰ ਛਾਉਣੀ (ਕਲਕਤਾ) ਨੂੰ ਤਾਰਾਂ ਖੜਕ ਗਈਆਂ।

ਇਕ ਰਾਤੇ 200-250 ਗੋਰੇ ਸਿਪਾਹੀਆਂ ਨੇ ਬਲਾਕ ਨੰਬਰ 23 ਵਿਚ ਛਾਪਾ ਮਾਰਿਆ ਤੇ ਪੁਛਦੇ ਫਿਰਨ 'ਮੁਨਸ਼ਾ ਸੀਂਗ ਕਉਨ ਹੈ?'। ਘੰਟਾ ਡੇਢ ਘੰਟਾ ਮੱਥਾ ਮਾਰ ਚੁਕਣ ਪਿਛੋਂ ਉਨ੍ਹਾਂ 'ਦੁਖੀ' ਜੀ ਨੂੰ ਆ ਦਬੋਚਿਆ। ਬੜੀ ਹੁਸ਼ਿਆਰੀ ਤੋਂ ਕੰਮ ਲੈਂਦਿਆਂ ਉਨ੍ਹਾਂ ਨੂੰ ਕਿਸੇ ਹੋਰ ਮੁਨਸ਼ਾ ਸਿੰਘ ਦਾ ਘਰ ਦਸ ਕੇ 'ਦੁਖੀ' ਜੀ ਉਥੋਂ ਹਰਨ ਹੋ ਗਏ। ਦੌੜਦੇ ਦੌੜਦੇ ਡਿਉਰੈਂਡ ਲਾਈਨ ਤਕ ਆਏ। ਕਿਸੇ ਤਰ੍ਹਾਂ ਗਡੀ ਵਿਚ ਸਵਾਰ ਹੋਏ ਤੇ ਬਚਦੇ ਬਚਾਉਂਦੇ ਜਲੰਧਰ ਰੇਲਵੇ ਸਟੇਨ ਤੇ ਪਹੁੰਚ ਗਏ। ਪੁਲਸ ਦਾ ਜ਼ੋਰ ਉਥੇ ਵੀ ਬਹੁਤ ਸੀ ਪਰ ਸਟੇਸ਼ਨ ਮਾਸਟਰ ਨਾਲ ਖੇਡੀ ਇਕ ਚਲਾਕੀ ਕੰਮ ਕਰ ਗਈ ਜਿਸ ਕਰ ਕੇ ਆਪ ਪਿੰਡ ਪਹੁੰਚਣ ਵਿਚ ਸਫਲ ਹੋ ਗਏ। ਘਰ ਵਲ ਨੂੰ ਮੂੰਹ ਕੀਤਾ ਤਾਂ ਘਰ ਅਗੇ ਇਕ ਪੁਲਸੀਆ ਖੜ੍ਹਾ ਦੇਖਿਆ। ਮਾਤਾ ਨੂੰ ਦੂਰੋਂ ਹੀ ਨਮਸਕਾਰ ਕਰ ਕੇ ਲਾਗਲੇ ਪਿੰਡ ਬੁੰਡਾਲੇ ਵਲ ਨੂੰ ਹੋ ਗਏ। ਦੇਵਨੇਤ ਰਸਤੇ ਵਿਚ ਭਾਈ ਸੋਭਾ ਸਿੰਘ ਮਿਲ ਗਏ ਜਿਨ੍ਹਾਂ ਨੇ ਇਨ੍ਹਾਂ ਨੂੰ ਫਿਰ ਹੌਸਲਾ ਦਿੰਦਿਆਂ ਭਵਿਖ ਲਈ ਸਾਵਧਾਨ ਕਰਦਿਆਂ ਕਿਹਾ ਕਿ 'ਅਹੁਲੀਆਂ ਬਹੁਤ ਆਉਣਗੀਆਂ ਪਰ ਉਨ੍ਹਾਂ ਦਾ ਮੁਕਾਬਲਾ ਹੌਸਲੇ ਨਾਲ ਕਰਨਾ, ਬਚਦਾ ਰਹੇਂਗਾ।' ਦੁਖੀ ਜੀ ਫਿਰ ਭਗੌੜੇ ਹੋ ਗਏ।[11]

ਮਫ਼ਰੂਰੀ ਦੌਰਾਨ ਵੀ 'ਦੁਖੀ' ਜੀ ਨੇ ਆਪਣੇ ਕ੍ਰਾਂਤੀਕਾਰੀ ਸਾਥੀਆਂ ਨਾਲ ਸੰਪਰਕ ਬਣਾਈ ਰਖਿਆ। ਕਰਤਾਰ ਸਿੰਘ ਸਰਾਭਾ ਦਾ ਇਨ੍ਹਾਂ ਦੇ ਘਰ ਅਕਸਰ ਜਾਣ ਆਉਣ ਸੀ। ਆਪ ਇਹ ਬੰਤਾ ਸਿੰਘ ਸੰਘਵਾਲ (ਜ਼ਿਲਾ ਜਲੰਧਰ) ਦੇ ਬਹੁਤ ਨੇੜੇ ਸਨ। ਮਫ਼ਰੂਰੀ ਦੇ ਦਿਨਾਂ ਵਿਚ ਉਹਨੇ ਹੀ ਆਪ ਨੂੰ ਪਨਾਹ ਦਿਤੀ। ਆਮ ਲੋਕਾਂ ਨੂੰ ਇਨਕਲਾਬ ਦੀ ਲੋੜ ਸਮਝਾਉਣ ਲਈ ਆਪ ਇਸ ਪਿੰਡ ਬਹੁਤ ਭਾਸ਼ਣ ਦਿੰਦੇ ਰਹੇ। ਆਪ ਉਤੇ ਥੱਪੇ ਗਏ ਸਰਕਾਰੀ ਦੋਸ਼ਾਂ ਵਿਚ ਇਕ ਦੋਸ਼ ਸੰਘਵਾਲ ਵਿਚਲੇ ਭਾਸ਼ਣਾਂ ਦਾ ਵੀ ਸ਼ਾਮਲ ਹੈ।[12]

1915 ਦੇ ਸਾਲ ਦਾ ਪਹਿਲਾ ਦਿਨ ਸੀ। 'ਦੁਖੀ' ਜੀ ਦਾ ਮਾਤਾ ਨੂੰ ਮਿਲਣ ਨੂੰ ਜੀਅ ਕੀਤਾ। ਪਿੰਡ ਪੁਜੇ ਤਾਂ ਅਗੇ ਦਲੀਪ ਸਿੰਘ ਇਨਸਪੈਕਟਰ ਵਾਇਸਰਾਇ ਦੀ ਕੌਂਸਲ ਵਲੋਂ ਜਾਰੀ ਹੋਏ ਗ੍ਰਿਫਤਾਰੀ ਵਾਰੰਟ ਲੈ ਕੇ ਪਹਿਲਾਂ ਹੀ ਉਡੀਕ ਵਿਚ ਬੈਠਾ ਸੀ। ਇਹ ਗੱਲ 'ਦੁਖੀ' ਜੀ ਬਹੁਤ ਮਾਣ ਨਾਲ ਦਸਿਆ ਕਰਦੇ ਸਨ ਕਿ ਅਜਿਹੇ ਵਾਰੰਟਾਂ ਅਧੀਨ ਗ੍ਰਿਫਤਾਰ ਹੋਣ ਵਾਲੇ ਵੀ ਉਹ ਪਹਿਲੇ ਗਦਰੀ ਸਨ। ਅਗਲੇ ਦਿਨ ਆਪ ਨੂੰ ਮੁਲਤਾਨ ਦੀ ਕੇਂਦਰੀ ਜੇਲ੍ਹ ਵਿਚ ਭੇਜ ਦਿਤਾ ਗਿਆ ਜਿਥੇ 'ਦੁਖੀ' ਜੀ ਕੋਠੀ ਬੰਦ ਕਰ ਦਿਤਾ ਗਿਆ। ਉਨ੍ਹਾਂ ਦੀ ਹਨੇਰ ਕੋਠੜੀ ਦੇ ਰੌਸ਼ਨਦਾਨ ਵੀ ਬੰਦ ਕਰ ਦਿਤੇ ਗਏ ਤੇ ਸਜੇ ਖੱਬੇ ਦੋ ਦੋ ਕੋਠੀਆਂ ਵੀ ਖਾਲੀ ਰਖੀਆਂ ਗਈਆਂ ਤਾਂ ਕਿ ਬਾਹਰਲੀ ਦੁਨੀਆਂ ਨਾਲ ਉਨ੍ਹਾਂ ਦੇ ਹਰ ਸੰਪਰਕ ਦੀ ਸੰਭਾਵਨਾ ਖਤਮ ਕੀਤੀ ਜਾ ਸਕੇ। ਆਪ ਨੂੰ ਹਫਤੇ ਵਿਚ ਇਕ ਵਾਰ ਰਾਤ ਦੇ ਸਮੇਂ ਬਾਹਰ ਕਢ ਕੇ ਹਵਾ ਲੁਆਈ ਜਾਂਦੀ ਸੀ ਜਦੋਂ ਕੋਠੜੀ ਦੀ ਸਫਾਈ ਕਰਨੀ ਹੁੰਦੀ ਸੀ। ਹਨੇਰੇ ਵਿਚ ਰਹਿਣ ਕਾਰਨ ਆਪ ਦੀਆਂ ਅਖਾਂ ਦੀਆਂ ਪੁਤਲੀਆਂ ਬਦਲ ਗਈਆਂ ਸਨ ਜਿਸ ਕਰ ਕੇ ਆਪ ਨੂੰ ਬਿਲੀ ਵਾਂਗ ਰਾਤ ਦੇ ਹਨੇਰੇ ਵਿਚ ਦਿਸਣ ਲਗ ਪਿਆ ਸੀ। ਲਗਪਗ ਇਕ ਸਾਲ ਪਿਛੋਂ ਕਰੀਬ 300 ਕੈਦੀਆਂ ਦੀ ਬਦਲੀ ਕੈਂਬਲਪੁਰ ਜੇਲ੍ਹ ਦੀ ਕਰ ਦਿਤੀ ਗਈ। 'ਦੁਖੀ' ਜੀ ਵੀ ਇਨ੍ਹਾਂ ਵਿਚ ਸ਼ਾਮਲ ਸਨ।

'ਦੁਖੀ' ਜੀ ਨੂੰ ਲਾਹੌਰ ਸਾਜ਼ਸ਼ ਸੈਕੰਡ ਸਪਲੀਮੈਂਟਰੀ ਕੇਸ ਵਿਚ ਫਸਾਇਆ ਗਿਆ। ਆਮ ਕਰਕੇ ਹੁੰਦਾ ਇਹ ਸੀ ਕਿ ਦੇਸ਼ ਭਗਤਾਂ ਤੇ ਰਾਜ ਵਿਦਰੋਹ ਦਾ ਮੁਕਦਮਾ ਚਲਾਇਆ ਜਾਂਦਾ ਸੀ ਪਰ 'ਦੁਖੀ' ਜੀ ਦਾ ਮਾਮਲਾ ਇਸ ਦੇ ਉਲਟ ਸੀ। ਸਰਕਾਰ ਅਨੁਸਾਰ ਇਨ੍ਹਾਂ ਦਾ ਗੁਨਾਹ ਸੀ ਅਗ ਉਗਲਦੀਆਂ ਕਵਿਤਾਵਾਂ ਲਿਖਣਾ, ਬਾਗੀਆਨਾਂ ਤਕਰੀਰਾਂ ਕਰਨਾ ਤੇ (ਪਹਿਲੇ ਵਿਸ਼ਵ ਯੁੱਧ) ਯੁੱਧ ਦਾ ਪ੍ਰਚਾਰ ਕਰਨਾ। ਗਦਰੀ ਅਕਸਰ ਬਰਤਾਨੀਆਂ ਦੇ ਮੁਕਾਬਲੇ ਜਰਮਨ ਦੀ ਜਿਤ ਦਾ ਪ੍ਰਚਾਰ ਕਰਿਆ ਕਰਦੇ ਸਨ। 'ਦੁਖੀ' ਜੀ ਤੇ ਵੀ ਇਸ ਪ੍ਰਚਾਰ ਦਾ ਦੋਸ਼ ਸੀ। ਇਸ ਭਾਵ ਦੀਆਂ ਕਈ ਕਵਿਤਾਵਾਂ ਗਦਰ ਗੂੰਜਾਂ ਵਿਚ ਮਿਲਦੀਆਂ ਹਨ :

ਦੁਸ਼ਮਣ ਸਾਡਾ ਯੂਰਪ ਦੇ ਵਿਚ ਫਸਿਆ ਫਾਹੀ ਡਾਡੀ ਹੈ।
ਜਰਮਨ ਸ਼ੇਰ ਖੜ੍ਹਾ ਹੈ ਘੇਰੀ ਹੁਣ ਤਾਂ ਢਿਲ ਅਸਾਡੀ ਹੈ।

ਮੁਕਦਮੇ ਦੇ ਫੈਸਲੇ ਵਿਚ ਸੁਣਾਈ ਜਾਣ ਵਾਲੀ ਸਜ਼ਾ ਨੂੰ ਹੋਰ ਵਜ਼ਨਦਾਰ ਬਣਾਉਣ ਲਈ ਆਪ ਦੀ ਇਕ ਕਵਿਤਾ ਵਿਚੋਂ ਅੰਗਰੇਜ਼ਾਂ ਵਿਰੋਧੀ ਇਕ ਸਤਰ ਦਾ ਹਵਾਲਾ ਵੀ ਦਿਤਾ ਗਿਆ ਹੈ:

(ਬੇਈਮਾਨ ਫਰੰਗੀ ਨੂੰ ਦੂਰ ਕਰ ਕੇ,
ਹਿੰਦੁਸਤਾਨ ਦੇ ਖੁਦ ਮੁਖਤਿਆਰ ਹੋ ਜਾਓ।)
ਕਾਫਰ ਕੌਮ ਅੰਗਰੇਜ਼ਾਂ ਦੀ ਰੱਤ ਪੀ ਕੇ,
ਭਰ ਪੇਟ ਸੀਨੇ ਠੰਢੇ ਠਾਰ ਹੋ ਜਾਓ।[13]

ਮੁਕਦਮੇ ਦੇ ਫੈਸਲੇ ਵਿਚ ਦਰਜ ਹੈ ਕਿ "ਅਸੀਂ ਉਸ ਨੂੰ ਦੋਸ਼ੀ ਕਰਾਰ ਦਿੰਦੇ ਹਾਂ," ਫੈਸਲੇ ਵਿਚ ਲਿਖਿਆ ਗਿਆ , "ਪਰ ਇਸ ਸਚਾਈ ਦੇ ਦ੍ਰਿਸ਼ਟੀਕੋਣ ਤੋਂ ਕਿ ਉਹ ਸ਼ਾਂਤ ਰਿਹਾ ਤੇ ਜਿਥੋਂ ਤਕ ਸਾਨੂੰ ਪਤਾ ਹੈ, ਕੈਨੇਡਾ ਵਿਚ ਉਹ ਆਗੂਆਂ ਵਿਚੋਂ ਨਹੀਂ ਸੀ ਇਸ ਲਈ ਅਸੀਂ ਨਹੀਂ ਚਾਹੁੰਦੇ ਕਿ ਉਸ ਨੂੰ ਬਹੁਤੀ ਸਖਤ ਸਜ਼ਾ ਦਿਤੀ ਜਾਵੇ। ਇਸ ਲਈ ਉਸ ਨੂੰ ਜੀਵਨ ਭਰ ਤਕ ਲਈ ਦੇਸ ਨਿਕਾਲੇ ਦੀ ਸਜ਼ਾ ਸੁਣਾਉਂਦੇ ਤੇ ਹਦਾਇਤ ਕਰਦੇ ਹਾਂ ਕਿ ਉਸ ਦੀ ਕੁਰਕ ਕੀਤੇ ਜਾਣ ਯੋਗ ਜਾਇਦਾਦ ਸਰਕਾਰ ਜ਼ਬਤ ਕਰ ਲਵੇ।"[14] 'ਦੁਖੀ' ਜੀ ਅਨੁਸਾਰ ਉਨ੍ਹੀਂ ਦਿਨੀਂ ਦੇਸ ਨਿਕਾਲੇ ਦੀ ਸਜ਼ਾ ਬੰਦ ਸੀ ਜਿਸ ਕਰ ਕੇ ਆਪ ਨੂੰ ਆਖਰੀ ਦਮ ਤਕ ਦੀ ਕੈਦ ਦੀ ਸਜ਼ਾ ਦਿਤੀ ਗਈ।

ਕੁਛ ਚਿਰ ਪਿਛੋਂ ਕਰੀਬ 50 ਕੈਦੀਆਂ ਦੀ ਬਦਲੀ ਹਜ਼ਾਰੀਬਾਗ ਜੇਲ੍ਹ ਦੀ ਕਰ ਦਿਤੀ ਗਈ। ਇਨ੍ਹਾਂ ਵਿਚ 'ਦੁਖੀ' ਜੀ ਵੀ ਸਨ। ਭਾਈ ਸੋਭਾ ਸਿੰਘ ਦੀ ਚਿਰ ਪਹਿਲਾਂ ਕੀਤੀ ਭਵਿਖ ਬਾਣੀ ਉਸ ਦਿਨ ਸੱਚੀ ਹੋ ਗਈ ਜਦੋਂ ਬਰਤਾਨੀਆ ਦੀ ਵਿਸ਼ਵ ਯੁੱਧ ਵਿਚ ਹੋਈ ਜਿਤ ਦੀ ਖੁਸ਼ੀ ਵਿਚ ਸਰਕਾਰ ਨੇ ਇਕ ਸ਼ਾਹੀ ਐਲਾਨ ਰਾਹੀਂ ਕੁਛ ਕੈਦੀ ਮਾਰਚ 1920 ਵਿਚ ਰਿਹਾ ਕਰ ਦਿਤੇ। ਜੇਲ੍ਹ ਦਾ ਮਾਹੌਲ ਇਕ ਦਮ ਖੁਸ਼ਗਵਾਰ ਹੋ ਗਿਆ। ਇਸ ਮੌਕੇ ਕੈਦੀਆਂ ਵਿਚਕਾਰ ਦੌੜੀ ਖੁਸ਼ੀ ਦੀ ਲਹਿਰ ਨੂੰ ਦੁਖੀ ਜੀ ਨੇ ਇਕ ਕਵਿਤਾ 'ਜੁਬਲੀ ਦੀ ਗੱਪ ਸ਼ੱਪ' ਵਿਚ ਬੜੇ ਰੌਚਿਕ ਢੰਗ ਨਾਲ ਬਿਆਨ ਕੀਤਾ ਹੈ। ਇਹ ਖਰੜਾ ਇਸ ਲੇਖਕ ਨੇ ਬੜੀ ਮਿਹਨਤ ਨਾਲ ਲਭਿਆ ਹੈ। ਭਾਈ ਰਣਧੀਰ ਸਿੰਘ ਹੋਰੀ ਰਿਹਾ ਹੋਣੋਂ ਰਹਿ ਗਏ। 'ਸਤਾਰਾਂ ਸਜਣ ਤਾਂ ਸ਼ਾਹੀ ਐਲਾਨ ਅਨੁਸਾਰ ਛੁਟ ਗਏ ਬਾਕੀ ਅਸੀ 23 ਸਾਥੀ ਰਹਿ ਗਏ। ਅਸੀਂ ਅਠ ਸਾਥੀ ਸਾਂ ਅਠਾਂ

ਵਿਚੋਂ ਦਾਸ ਤਾਂ ਇਉਂ ਛੁਟਣੋਂ ਰਹਿ ਗਿਆ ਆਖਦੇ ਹਨ ਕਿ ਮੇਰੇ ਉਤੇ ਭਗੌੜਿਆਂ ਨੂੰ ਭਜਾਉਣ ਦਾ ਇਲਜ਼ਾਮ ਲਗਾ ਸੀ।[15] (136)

'ਦੁਖੀ' ਜੀ ਨੇ ਇਕ ਪੁਸਤਕ 'ਪ੍ਰੇਮ ਤਾਂਘਾਂ' 1922 ਵਿਚ ਪ੍ਰਕਾਸ਼ਤ ਕੀਤੀ ਜਿਸ ਵਿਚ ਹਜ਼ਾਰੀ ਬਾਗ ਜੇਲ੍ਹ ਵਿਚ ਲਿਖੀਆਂ ਕਵਿਤਾਵਾਂ ਅੰਕਤ ਹਨ। ਪੁਸਤਕ 'ਪ੍ਰੇਮ ਕਾਂਗਾਂ' ਪੁਸਤਕ ਆਪ ਨੇ ਸਮਰਪਣ ਵੀ ਭਾਈ ਸਾਹਿਬ ਨੂੰ ਹੀ ਕੀਤੀ ਸੀ।

'ਅਸਮਾਨੋਂ' ਡਿਗਿਆ ਤੇ ਖਜੂਰੇ ਲਟਕਿਆ' ਦੀ ਕਹਾਵਤ ਅਨੁਸਾਰ 'ਦੁਖੀ' ਜੀ ਨੂੰ ਰਿਹਾ ਹੋਣ ਪਿਛੋਂ ਵੀ ਸੁਖ ਪ੍ਰਾਪਤ ਨਾ ਹੋਇਆ। ਪੰਜਾਬ ਪੁਲਸ ਫਿਰ ਵੀ ਉਨ੍ਹਾਂ ਦਾ ਪਰਛਾਵਾਂ ਬਣੀ ਰਹੀ। ਇਸ ਤੋਂ ਖਹਿੜਾ ਛੁਡਾਉਣ ਦੀ ਉਨ੍ਹਾਂ ਦੀ ਰਾਮ ਕਹਾਣੀ ਲੰਬੀ ਵੀ ਹੈ ਤੇ ਤਰਸਯੋਗ ਵੀ। ਜਿਵੇਂ ਕਿਵੇਂ ਉਹ ਬੰਗਾਲ ਪਹੁੰਚਣ ਵਿਚ ਕਾਮਯਾਬ ਹੋ ਗਏ ਪਰ ਉਹ ਪੁਲਸ ਨਾਲ ਲੁਕਣ ਮੀਚੀ ਇਥੇ ਵੀ ਖੇਡਦੇ ਹੀ ਰਹੇ।

ਦੇਸ਼ ਭਗਤੀ 'ਦੁਖੀ' ਜੀ ਅੰਦਰ ਕੁਟ ਕੁਟ ਕੇ ਨਹੀਂ ਸੀ ਭਰੀ ਹੋਈ ਸੀ ਸਗੋਂ ਖੂਨ ਵਿਚ ਹੀ ਰਚੀ ਹੋਈ ਸੀ। 'ਵਾਦੜੀਆਂ ਸਜਾਦੜੀਆਂ ਨਿਭਣ ਸਿਰਾਂ ਦੇ ਨਾਲ' ਦੀ ਪੰਜਾਬੀ ਕਹਾਵਤ ਪ੍ਰਸਿੱਧ ਹੈ। 'ਦੁਖੀ' ਜੀ ਨੇ ਇਕ ਕਵਿਤਾ ਸਰਕਾਰ ਨੂੰ ਸੰਬੋਧਨ ਕਰ ਕੇ ਲਿਖੀ ਸੀ ਜਿਸ ਵਿਚ ਉਨ੍ਹਾਂ ਨੇ ਇਸੇ ਕਹਾਵਤ ਨੂੰ ਆਪਣੇ ਤੇ ਲਾਗੂ ਕਰ ਕੇ ਸਰਕਾਰ ਨੂੰ ਇਸ ਦਾ ਅਰਥ ਸਮਝਾਉਣ ਦਾ ਜਤਨ ਕੀਤਾ ਸੀ। ਕਵਿਤਾ ਦਾ ਸਿਰਲੇਖ ਸੀ 'ਚਸਕਾ ਛੁਟਣਾ ਨਹੀਂ ਸਰਕਾਰ ਮੇਰਾ'।[16]

ਅੰਤ 'ਦੁਖੀ' ਜੀ ਨੇ ਇਸ ਸੰਸਾਰ ਨੂੰ ਅਲਵਿਦਾ ਕਹਿਣ ਲਈ ਵੀ 1971 ਦਾ ਗਣਤੰਤਰ ਦਿਵਸ ਹੀ ਚੁਣਿਆ।

ਹਜ਼ਾਰੀ ਬਾਗ ਜੇਲ੍ਹ ਵਿਚ ਰਚੀਆਂ ਗਈਆਂ ਬਹੁਤੀਆਂ ਕਵਿਤਾਵਾਂ ਪ੍ਰਸਿੱਧ ਗੁਰਮਤਿ ਪ੍ਰਚਾਰਕ ਤੇ ਵਿਦਵਾਨ ਗਦਰੀ ਭਾਈ ਰਣਧੀਰ ਸਿੰਘ ਨਾਰੰਗਵਾਲ ਜਿਲਾ ਲੁਧਿਆਣਾ ਨਾਲ ਸਬੰਧਤ ਹਨ। 'ਦੁਖੀ' ਜੀ ਤੇ ਭਾਈ ਸਾਹਿਬ ਪਹਿਲਾਂ ਮੁਲਤਾਨ ਦੀ ਜੇਲ੍ਹ ਵਿਚ ਇਕੱਠੇ ਰਹਿ ਚੁਕੇ ਸਨ। ਫਿਰ ਮੁਲਤਾਨ ਤੋਂ 'ਦੁਖੀ' ਜੀ ਕੈਂਬਲਪੁਰ ਬਦਲੇ ਗਏ ਤੇ ਉਥੋਂ ਹਜ਼ਾਰੀ ਬਾਗ। ਭਾਈ ਰਣਧੀਰ ਸਿੰਘ ਹੋਰਾਂ ਦਾ ਵੀ 32 ਸਾਥੀਆਂ ਸਮੇਤ ਹਜ਼ਾਰੀ ਬਾਗ ਜੇਲ੍ਹ ਦਾ ਚਲਾਣ ਹੋ ਗਿਆ।[18] (32) ਇਹ ਜੇਲ੍ਹ ਬਹੁਤ ਵਡੀ ਹੈ।

ਭਾਈ ਰਣਧੀਰ ਸਿੰਘ ਜੀ ਤੇ ਉਨ੍ਹਾਂ ਦੇ ਸਾਥੀ ਕੈਦੀ 16 ਕੋਠੀਆਂ ਦੇ ਤਿੰਨ ਬਲਾਕਾਂ ਵਿਚ ਵੰਡੇ ਗਏ।[20] (27) ਇਨ੍ਹਾਂ ਤੋਂ ਕਰੀਬ ਛੇ ਮਹੀਨੇ ਪਿਛੋਂ ਬਾਰਾਂ ਰਾਜਸੀ ਕੈਦੀ ਹੋਰ ਹਜ਼ਾਰੀ ਬਾਗ ਭੇਜੇ ਗਏ। ਇਹ ਜਥਾ ਜਨਵਰੀ 1918 ਵਿਚ ਹਜ਼ਾਰੀ ਬਾਗ ਪਹੁੰਚਿਆ ਜਿਸ ਵਿਚ ਮੁਨਸ਼ਾ ਸਿੰਘ ਜੀ 'ਦੁਖੀ' ਤੇ ਉਨ੍ਹਾਂ ਦੇ ਸਾਥੀ ਭਾਈ ਕਰਤਾਰ ਸਿੰਘ ਚੰਦ ਪੁਰਾਣਾ ਵੀ ਸ਼ਾਮਲ ਸਨ। ਚੰਦ ਹੋਰਾਂ ਨਾਲ ਰਲ ਕੇ 'ਦੁਖੀ' ਜੀ ਨੇ ਇਕ ਪੁਸਤਕ ਲਿਖੀ ਸੀ 'ਦੁਸ਼ਮਣ ਦੀ ਖੋਜ ਭਾਲ'।[21] ਇਸ ਜਥੇ ਬਾਰੇ ਭਾਈ ਰਣਧੀਰ ਸਿੰਘ ਜੀ ਲਿਖਦੇ ਹਨ: 'ਸਾਰੇ ਅਸੀਂ ਪੰਤਾਲੀ ਸਜਣ ਸਾਥੀ ਅੜੇ ਹੋ ਗਏ। ਪ੍ਰੰਤੂ ਏਨ੍ਹਾਂ ਨਵਲ ਆਗਮਨੀ ਨਵੇਂ ਸਜਣਾਂ ਨੂੰ ਸਾਥੋਂ ਵਖਰੇ ਸੈਲ ਬਲਾਕਾਂ ਵਿਚ ਰਖਿਆ ਗਿਆ ਜਿਸ ਵਿਚ ਬਾਰਾਂ ਤੇਰਾਂ ਹੀ ਕੋਠੀਆਂ ਸਨ। ਇਹ ਬਲਾਕ ਭੀ ਅਸਾਡੇ ਬਲਾਕ ਦੇ ਪਿਛਵਾੜੇ ਜੇਹੇ ਆਵਾਜ਼ ਮਾਰ ਫਾਸਲੇ ਤੋਂ ਨੇੜੇ ਹੀ ਸੀ। ਦੋਹਾਂ ਬਲਾਕਾਂ ਵਿਚੋਂ ਪ੍ਰਸਪਰ ਆਵਾਜ਼ ਮਾਰ ਕੇ ਗਲਬਾਤ ਸੁਖੈਨ ਹੀ ਹੋ ਸਕਦੀ ਸੀ।"[22] (64)

'ਦੁਖੀ' ਜੀ ਭਾਈ ਸਾਹਿਬ ਦੇ ਗੁਰਮਤਿ ਗਿਆਨ ਤੇ ਅਧਿਆਤਮਵਾਦ ਤੋਂ ਪ੍ਰਭਾਵਤ ਹੋਣ ਕਾਰਨ ਇਨ੍ਹਾਂ ਨੂੰ ਪਵਿਤਰ ਆਤਮਾ ਮੰਨ ਕੇ ਸਤਿਕਾਰਦੇ ਸਨ। ਇਕ ਵਾਰ ਭਾਈ ਸਾਹਿਬ ਨਾਲ ਗਿਆਨ ਚਰਚਾ ਦੌਰਾਨ ਭਾਈ ਸਾਹਿਬ ਦੇ ਮੂੰਹੋਂ ਅਚਾਨਕ 'ਅਸਾਂ ਕੀ ਖਟਣਾ ?' ਦੇ ਸ਼ਬਦ ਨਿਕਲ ਗਏ। ਇਸ ਨੂੰ ਕਾਵਿ ਸਮੱਸਿਆ ਮੰਨ ਕੇ 'ਦੁਖੀ' ਜੀ ਨੇ ਸਮੱਸਯਾ ਪੂਰਤੀ ਕਰਦਿਆਂ ਕਾਫੀ ਲੰਬੀ ਕਵਿਤਾ ਲਿਖੀ।[23]

ਭਾਈ ਸਾਹਿਬ ਦਾ ਅਸੂਲ ਸੀ ਆਪਣੇ ਬਸਤਰ ਆਪ ਧੋਣ ਦਾ ਪਰ ਉਨ੍ਹਾਂ ਨੂੰ ਪਵਿਤਰ ਆਤਮਾ ਸਮਝ ਕੇ ਸਾਥੀ ਇਸ ਤਾਕ ਵਿਚ ਰਹਿੰਦੇ ਕਿ ਉਨ੍ਹਾਂ ਦੇ ਬਸਤਰ ਧੋਣ ਦਾ ਸਮਾਂ ਉਨ੍ਹਾਂ ਨੂੰ ਕਦੋਂ ਨਸੀਬ ਹੁੰਦਾ ਹੈ। ਇਕ ਵਾਰ ਭਾਈ ਸਾਹਿਬ ਬੁਖਾਰ ਦੇ ਇੰਨੇ ਸ਼ਿਕਾਰ ਹੋ ਗਏ ਕਿ ਜਾਪਦਾ ਸੀ ਕਿ ਉਨ੍ਹਾਂ ਵਿਚ ਆਪਣਾ ਨਿਯਮ ਨਿਭਾਉਣ ਜੋਗੀ ਸਮਰਥਾ ਨਹੀਂ ਸੀ ਰਹੀ। 'ਦੁਖੀ' ਜੀ ਲਿਖਦੇ ਹਨ "ਹਜ਼ਾਰੀ ਬਾਗ ਸੈਂਟ੍ਰਲ ਜੇਲ੍ਹ ਵਿਚ ਦੇਸ਼ ਧਰਮ ਖਾਤ੍ਰ ਸੜ ਰਹੇ ਵੀਰਾਂ ਦਾ ਨਜ਼ਾਰਾ ਭੀ ਦੇਖਣ ਯੋਗ ਹੀ ਸੀ। ਭਾਈ ਰਣਧੀਰ ਸਿੰਘ ਜੀ ਬੁਖਾਰ ਨਾਲ ਬੀਮਾਰ ਸਨ ਤੇ ਸਾਰੇ ਸਾਥੀ ਆਪੋ ਆਪਣੀ ਕੋਠੀ ਵਿਚ ਬੈਠੇ ਵਾਹਿਗੁਰੂ ਅਗੇ ਅਰਦਾਸੇ ਕਰ ਰਹੇ ਸਨ, ਭਾਈ ਸਾਹਿਬ ਲਈ ਪ੍ਰੇਮ ਦੀਆਂ ਲਹਿਰਾਂ ਹਰ ਇਕ ਮਨ ਵਿਚ ਉਛਾਲੇ ਮਾਰ ਰਹੀਆਂ ਸਨ। ਐਤਵਾਰ ਦਾ ਦਿਨ ਹੋਣ ਕਰ ਕੇ ਕੁਝ ਕੁ ਸਮੇਂ ਦੀ ਕਪੜੇ ਧੋਣ ਲਈ ਛੁਟੀ ਸੀ।"

"ਮੇਰੇ ਦਿਲ ਵਿਚ ਵੀ ਉਮੰਗ ਉਠੀ ਕਿ ਸ੍ਰੀਮਾਨ ਜੀ ਦੇ ਬਸਤਰ ਵਿਚੋਂ ਕੁਝ ਧੋ ਕੇ (ਕਿਉਂਕਿ ਉਹ ਬੀਮਾਰ ਹੋਣ ਕਰ ਕੇ ਧੋ ਨਹੀਂ ਸਨ ਸਕਦੇ) ਸੇਵਾ ਦਾ ਲਾਹਾ ਲਈਏ ਤੇ ਹੱਥਾਂ ਨੂੰ ਪਵਿਤ੍ਰ ਕਰੀਏ, ਪਰ ਮੰਗੀਏ ਕਿੰਕੂ ?ਭਾਈ ਸਾਹਿਬ ਜੀ ਤੇ ਸੇਵਾ ਕਰਵੌਂਦੇ ਹੀ ਬਹੁਤ ਘੱਟ ਹਨ। ਤਦ ਇਕ ਕਬਿੱਤ ਲਿਖਿਆ ਤੇ ਕਛਹਿਰਾ ਧੋਣ ਦੀ ਸੇਵਾ ਲਈ ਬੇਨਤੀ ਦਿਲ ਹੀ ਦਿਲ ਵ੍ਰਿਚ ਕੀਤੀ।"[24]

ਪਰ ਬਸਤਰ ਧੋਣ ਦੀ ਸੇਵਾ ਦੀ ਮੱਲ ਬਤਨ ਸਿੰਘ ਕਾਹਰੀ ਵਾਲੇ ਪਹਿਲਾਂ ਹੀ ਮਾਰ ਗਏ ਸਨ। "ਉਕਤ ਦਿਹਾੜੇ ਜਦ ਭਾਈ ਰਣਧੀਰ ਸਿੰਘ ਜੀ ਬੀਮਾਰ ਸਨ ਤਾਂ ਦਾਸ ਵਾਂਗੂ ਭਾਈ ਬਤਨ ਸਿੰਘ ਜੀ ਨੇ ਵੀ ਭਾਈ ਰਣਧੀਰ ਸਿੰਘ ਜੀ ਪਾਸੋਂ ਕੁੜਤਾ ਤੇ ਕਛਹਿਰਾ ਧੋਣ ਲਈ ਮੰਗਿਆ ਸੀ, ਉਨ੍ਹਾਂ ਨੇ ਮੇਰੇ ਪਹਿਲੋਂ ਬੇਨਤੀ ਕੀਤੀ ਸੀ ਜੋ ਭਾਈ ਰਣਧੀਰ ਸਿੰਘ ਜੀ ਨੇ ਪ੍ਰੇਮ ਸਮਝ ਕੇ ਪ੍ਰਵਾਨ ਕਰ ਲਈ ਸੀ। ਹੁਣ ਜਦ ਮੈਂ ਉਪਰ ਲਿਖਿਆ ਕਬਿਤ ਵਿਖਾਇਆ, ਤਾਂ ਸ੍ਰੀਮਾਨ ਜੀ ਨੇ ਇਸ਼ਾਰੇ ਨਾਲ ਹੀ ਸਮਝਾ ਦਿਤਾ ਕਿ 'ਕਪੜੇ ਧੋਣ ਲਈ ਤਾਂ ਭਾਈ ਬਤਨ ਸਿੰਘ ਜੀ ਨਾਲ ਇਕਰਾਰ ਹੋ ਚੁਕਾ ਹੈ।"

## ਹਵਾਲੇ


1. ਸਵਰਨ ਸਿੰਘ ਸਨੇਹੀ, ਮੁਨਸ਼ਾ ਸਿੰਘ 'ਦੁਖੀ' ਜੀਵਨ ਤੇ ਰਚਨਾ, ਪਟਿਆਲਾ,1990
2. ਮੁਨਸ਼ਾ ਸਿੰਘ ਦੁਖੀ, ਦੁਖੀ ਜੀਵਨ, ਮਾਸਕ ਸਾਹਿਤ ਤੇ ਕਲਾ, ਦਿਲੀ, ਅਕਤੂਬਰ 1967
3. ਸਵਰਨ ਸਿੰਘ ਸਨੇਹੀ, ਮੁਨਸ਼ਾ ਸਿੰਘ 'ਦੁਖੀ', ਪਟਿਆਲਾ,1990, ਪੰਨਾ-8
4. ਸੋਹਣ ਸਿੰਘ ਭਕਨਾ, ਜੀਵਨ ਸੰਗਰਾਮ, ਜਲੰਧਰ
5. ਗੁਰਚਰਨ ਸਿੰਘ ਸਹਿੰਸਰਾ, ਗਦਰ ਪਾਰਟੀ ਦਾ ਇਤਿਹਾਸ, ਜਲੰਧਰ, 1969
6. ਸਵਰਨ ਸਿੰਘ ਸਨੇਹੀ, ਮੁਨਸ਼ਾ ਸਿੰਘ 'ਦੁਖੀ', ਪਟਿਆਲਾ, 1990, ਪੰਨਾ-9
7. ਗੁਰਦਿਤ ਸਿੰਘ ਸਰਹਾਲੀ, ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਦੀ ਕਹਾਣੀ
8. ਹੀਰਾ ਸਿੰਘ ਦਰਦ, ਮੇਰੀਆਂ ਕੁਝ ਇਤਿਹਾਸਕ ਯਾਦਾਂ, ਜਲੰਧਰ, 1960

9. ਸਵਰਨ ਸਿੰਘ ਸਨੇਹੀ, ਮੁਨਸ਼ਾ ਸਿੰਘ 'ਦੁਖੀ', ਪਟਿਆਲਾ, 1990, ਪੰਨਾ-16
10. ਸਵਰਨ ਸਿੰਘ ਸਨੇਹੀ, ਕਾਮਾਗਾਟਾ ਮਾਰੂ ਦੁਖਾਂਤ ਦਾ ਸਜਰਾ ਗਵਾਹ, ਇਤਿਹਾਸ ਬੋਲਦਾ ਹੈ, ਦੇਸ਼ ਭਗਤ ਯਾਦਗਾਰ ਹਾਲ, ਜਲੰਧਰ
11. ਸਵਰਨ ਸਿੰਘ ਸਨੇਹੀ, ਮੁਨਸ਼ਾ ਸਿੰਘ 'ਦੁਖੀ', ਪਟਿਆਲਾ,1990, ਪੰਨਾ-17
12. ਫੈਸਲੇ ਦੀ ਨਕਲ
13. ਗਦਰ ਦੀ ਗੂੰਜ, ਸਨਫਰਾਂਸਿਸਕੋ, 1931
14. ਮੁਕਦਮੇ ਦੇ ਫੈਸਲੇ ਦੀ ਨਕਲ
15. ਭਾਈ ਰਣਧੀਰ ਸਿੰਘ, ਜੇਲ੍ਹ ਚਿਠੀਆਂ, ਅੰਮ੍ਰਿਤਸਰ, 1938, ਜਿਲਦ ਤੀਜੀ, ਪੰਨਾ-136
16. ਸਵਰਨ ਸਿੰਘ ਸਨੇਹੀ, ਮੁਨਸ਼ਾ ਸਿੰਘ 'ਦੁਖੀ', ਪਟਿਆਲਾ, 1990, ਪੰਨਾ-139
17. ਮੁਨਸ਼ਾ ਸਿੰਘ 'ਦੁਖੀ', ਦੁਖੀ ਦੀਆਂ ਪ੍ਰੇਮ ਤਾਂਘਾਂ, ਅੰਮ੍ਰਿਤਸਰ, 1922, ਪੰਨਾ 48-51
18. ਭਾਈ ਰਣਧੀਰ ਸਿੰਘ, ਜੇਲ੍ਹ ਚਿਠੀਆਂ, ਅੰਮ੍ਰਿਤਸਰ, 1938, ਜਿਲਦ ਤੀਜੀ, ਪੰਨਾ-32
19. ਸਪਤਾਹਿਕ ਸਤਿਜੁਗ, ਸ੍ਰੀ ਜੀਵਨ ਨਗਰ, ਸੂਬਾ ਸਾਹਿਬ ਸਿੰਘ ਸ਼ਤਾਬਦੀ ਅੰਕ।
20. ਭਾਈ ਰਣਧੀਰ ਸਿੰਘ, ਜੇਲ੍ਹ ਚਿਠੀਆਂ, ਅੰਮ੍ਰਿਤਸਰ,1938, ਜਿਲਦ ਤੀਜੀ, ਪੰਨਾ-27
21. ਪ੍ਰੇਮ ਸਿੰਘ ਬਜਾਜ, ਮੁਨਸ਼ਾ ਸਿੰਘ ਦੁਖੀ, ਆਲੋਚਨਾ, ਲੁਧਿਆਣਾ, ਜੁਲਾਈ ਸਤੰਬਰ 1965, ਪੰਨਾ-80
22. ਭਾਈ ਰਣਧੀਰ ਸਿੰਘ, ਜੇਲ੍ਹ ਚਿਠੀਆਂ, ਅੰਮ੍ਰਿਤਸਰ, 1938, ਜਿਲਦ ਤੀਜੀ, ਪੰਨਾ-64
23. ਮੁਨਸ਼ਾ ਸਿੰਘ 'ਦੁਖੀ', ਦੁਖੀ ਦੀਆਂ ਪ੍ਰੇਮ ਤਾਂਘਾਂ, ਅੰਮ੍ਰਿਤਸਰ, 1922
24. ਉਹੀ।

* ਐਮ. ਏ. (ਅੰਗਰੇਜ਼ੀ ਤੇ ਇਤਿਹਾਸ)
ਸ਼ਾਹਪੁਰ (ਫਿਲੌਰ)
(ਪੰਜਾਬ, ਭਾਰਤ)



ਉਠੋ ਹੁਣ ਵੀਰੋ ! ਹੌਸਲਾ ਕਿਉਂ ਢਾਹ ਲਿਆ?
ਜ਼ਾਲਮ ਫਰੰਗੀਆਂ ਨੇ ਦੇਸ਼ ਸਾਡਾ ਖਾ ਲਿਆ
ਕਰੋ ਨਾ ਮਿੰਨਤ, ਐਵੇਂ ਬਣੋ ਕੈਰ ਨਾ,
ਫੜੋ ਤਲਵਾਰ, ਇਨ੍ਹਾਂ ਨਹੀ ਠਹਿਰਨਾ॥



ਭਾਈ ਸੰਤੋਖ ਸਿੰਘ ਧਰਦਿਓ

14

# ਗ਼ਦਰੀ ਯੋਧਾ ਭਾਈ ਸੰਤੋਖ ਸਿੰਘ ਧਰਦਿਓ

-*ਡਾ. ਅਜਮੇਰ ਸਿੰਘ

ਸੰਸਾਰ ਵਿਚ ਮੁੱਢ-ਕਦੀਮ ਤੋਂ ਹੀ ਤਾਕਤਵਰ ਲੋਕ ਮਜਲੂਮਾਂ ਉੱਪਰ ਜੁਲਮ ਕਰਦੇ ਆ ਰਹੇ ਹਨ। ਹਿੰਦ ਵਾਸੀਆਂ ਨੂੰ ਵੀ ਇਸ ਦਾ ਕੌੜਾ ਤਜ਼ਰਬਾ ਹਾਸਲ ਹੈ। ਭਾਰਤ ਗਜ਼ਨੀ, ਗੌਰੀ, ਗੁਲਾਮ, ਖਿਲਜ਼ੀ, ਤੁਗਲਕ ਆਦਿ ਘਰਾਣਿਆ ਦੇ ਜ਼ੁਲਮਾਂ ਦਾ ਸ਼ਿਕਾਰ ਹੁੰਦਾ ਹੋਇਆ ਅੰਗਰੇਜ਼ ਹਕੂਮਤ ਦਾ ਗੁਲਾਮ ਹੋ ਗਿਆ। ਜਿੱਥੇ ਜੁਲਮ ਹੁੰਦੇ ਹਨ, ਉੱਥੇ ਜੁਲਮ ਨੂੰ ਰੋਕਣ ਵਾਲੇ ਯੋਧੇ ਵੀ ਪੈਦਾ ਹੋ ਜਾਂਦੇ ਹਨ।

ਇਨ੍ਹਾਂ ਮਹਾਨ ਯੋਧਿਆਂ ਵਿਚੋਂ ਅੱਜ ਅਸੀਂ ਗਦਰੀ ਬਾਬਾ ਭਾਈ ਸੰਤੋਖ ਸਿੰਘ ਧਰਦਿਓ ਬਾਰੇ ਵਿਚਾਰ ਚਰਚਾ ਕਰਾਂਗੇ। ਭਾਈ ਸੰਤੋਖ ਸਿੰਘ ਦਾ ਜਨਮ 1893 ਈ. ਨੂੰ ਸਿੰਗਾਪੁਰ ਵਿਚ ਸਰਦਾਰ ਜਵਾਲਾ ਸਿੰਘ ਦੇ ਘਰ ਹੋਇਆ, ਜੋ ਇਕ ਫੌਜੀ ਜਰਨੈਲ ਦੇ ਅਰਦਲੀ ਸਨ ਅਤੇ ਉਨ੍ਹਾਂ ਦਾ ਜੱਦੀ ਪਿੰਡ ਧਰਦਿਓ, ਥਾਣਾ ਬਿਆਸ, ਜ਼ਿਲ੍ਹਾ ਅਮ੍ਰਿਤਸਰ ਵਿਚ ਸਥਿਤ ਹੈ। ਸਰਦਾਰ ਜਵਾਲਾ ਸਿੰਘ 1903 ਵਿਚ ਸੇਵਾ-ਮੁਕਤ ਹੋਣ ਉਪਰੰਤ ਪਿੰਡ ਵਾਪਸ ਗਏ ਤਾਂ ਪੜ੍ਹਾਈ ਵਾਸਤੇ ਸੰਤੋਖ ਸਿੰਘ ਨੂੰ ਮਹਿਤਾ ਪ੍ਰਾਇਮਰੀ ਸਕੂਲ ਵਿਚ ਦਾਖਲ ਕਰਵਾ ਦਿੱਤਾ ਗਿਆ। ਪ੍ਰਾਇਮਰੀ ਪਾਸ ਕਰਨ ਉਪਰੰਤ ਉਨ੍ਹਾਂ ਨੇ ਖਾਲਸਾ ਕਾਲਜੀਏਟ ਸਕੂਲ, ਅਮ੍ਰਿਤਸਰ ਤੋਂ ਮੈਟ੍ਰਿਕ ਪਾਸ ਕੀਤੀ। ਅੰਗਰੇਜ਼ੀ ਸ਼ਬਦਾਂ ਦਾ ਅਥਾਹ ਭੰਡਾਰ ਹੋਣ ਕਰ ਕੇ ਇਨ੍ਹਾਂ ਦੇ ਸਾਥੀ ਮਖੌਲ ਨਾਲ ਇਨ੍ਹਾਂ ਨੂੰ 'ਡਿਕਸ਼ਨਰੀ ਸਿੰਘ' ਕਿਹਾ ਕਰਦੇ ਸਨ। ਪਿਤਾ ਜੀ ਚੰਗੇ ਖਾਂਦੇ ਪੀਂਦੇ ਕਿਸਾਨ ਸਨ। ਉਨ੍ਹਾਂ ਦੀ ਖਾਹਿਸ਼ ਸੀ ਕਿ ਸੰਤੋਖ ਸਿੰਘ ਨੂੰ ਉਚੇਰੀ ਵਿੱਦਿਆ ਲਈ ਵਿਦੇਸ਼ ਭੇਜਿਆ ਜਾਵੇ। ਪਿਤਾ ਜੀ ਦੀ ਬੀਮਾਰੀ ਕਾਰਨ ਉਨ੍ਹਾਂ ਨੂੰ ਇਕ ਸਾਲ ਅਟਕਣਾ ਪਿਆ ਅਤੇ 1911 ਦੇ ਆਰੰਭ ਵਿਚ ਇੰਗਲੈਂਡ ਚਲੇ ਗਏ। ਬਾਬਾ ਭਗਤ ਸਿੰਘ ਬਿਲਗਾ ਮੁਤਾਬਕ ਭਾਈ ਸੰਤੋਖ ਸਿੰਘ ਦਾ ਮਨ ਇੰਗਲੈਂਡ ਵਿਚ ਨਾ ਲੱਗਾ ਕਿ ਕਿਉਂਕਿ ਉਨ੍ਹਾਂ ਨੂੰ ਅੰਗਰੇਜ਼ ਸਾਮਰਾਜੀਆਂ ਦੀ ਗੁਲਾਮੀ ਚੁੱਭਦੀ ਸੀ। 1911 ਵਿਚ ਪਹਿਲਾਂ ਕੈਨੇਡਾ ਅਤੇ ਫਿਰ ਅਜ਼ਾਦ ਵਾਤਾਵਰਨ ਵਾਲੇ ਮੁਲਕ ਯੂ.ਐਸ.ਏ. ਜਾ ਪੁੱਜੇ। ਉੱਥੇ ਆਲੂਆਂ ਦੇ ਬਾਦਸ਼ਾਹ ਭਾਈ ਜਵਾਲਾ ਸਿੰਘ ਠੱਠੀਆਂ ਦੇ ਹੋਲਟ ਵਿਲ ਫਾਰਮ 'ਤੇ ਉਨ੍ਹਾਂ ਦਾ ਹੱਥ ਵਟਾਉਣ ਲੱਗੇ। ਬਾਬਾ ਵਿਸਾਖਾ ਸਿੰਘ ਦਦੇਹਰ ਵੀ ਨਾਲ ਸਨ। ਇਹ ਫਾਰਮ 'ਭਾਈਆਂ ਦੇ ਡੇਰੇ' ਵਜੋਂ ਪ੍ਰਸਿੱਧ ਹੋਇਆ। ਗੁਰਦੁਆਰਾ ਸਟਾਕਟਨ ਸਥਾਪਿਤ ਕਰਨ ਅਤੇ ਇਸ ਦੀ ਸੇਵਾ ਸੰਭਾਲ ਵਿਚ ਭਾਈ ਸੰਤੋਖ ਸਿੰਘ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਸਮਾਜਿਕ, ਧਾਰਮਿਕ ਅਤੇ ਰਾਜਸੀ ਕੇਂਦਰ ਵਜੋਂ ਉੱਭਰ ਚੁੱਕੇ ਇਸ ਗੁਰਦੁਆਰੇ ਵਿਚ ਹਿੰਦੀ ਲੋਕਾਂ ਉੱਪਰ ਪ੍ਰਦੇਸ਼ਾਂ ਵਿਚਲੇ ਜ਼ੁਲਮਾਂ ਦੀ ਚਰਚਾ ਛਿੜ ਪਈ। ਸੰਨ 1912 ਦੀ ਫਰਵਰੀ ਦੇ ਅੰਤਲੇ ਦਿਨ ਸਨ, ਜਦ ਭਾਈ ਜਵਾਲਾ ਸਿੰਘ ਠੱਠੀਆਂ ਅਤੇ ਭਾਈ ਵਿਸਾਖਾ ਸਿੰਘ ਦਦੇਹਰ ਨਾਲ ਖੜ੍ਹੇ ਹੋ ਕੇ, ਭਾਈ ਸੰਤੋਖ ਸਿੰਘ ਨੇ ਭਰੀ ਸਭਾ ਵਿਚ ਐਲਾਨ ਕੀਤਾ ਕਿ ਉਨ੍ਹਾਂ ਨੇ ਹਿੰਦੁਸਤਾਨੀ ਭਾਈਆਂ ਦੀ ਪ੍ਰਦੇਸਾਂ ਵਿਚ ਹੋ ਰਹੀ ਜਿੱਲਤ ਤੋਂ ਛੁਟਕਾਰਾ ਪਾਉਣ ਅਤੇ ਹਿੰਦੁਸਤਾਨ ਨੂੰ ਅੰਗਰੇਜ਼ਾਂ ਤੋਂ ਪੂਰੀ ਤਰ੍ਹਾਂ ਸੁਤੰਤਰ ਕਰਵਾਉਣ ਲਈ ਆਪਣਾ

ਤਨ, ਮਨ, ਧਨ ਵਾਰਨ ਦਾ ਕਰ ਲਿਆ ਹੈ। ਉਨ੍ਹਾਂ ਦਾ ਪ੍ਰਣ ਪੱਤਰ "ਖਾਲਸਾ ਸਮਚਾਰ" ਅਮ੍ਰਿਤਸਰ ਵਿਚ ਪ੍ਰਕਾਸ਼ਿਤ ਹੋ ਗਿਆ। ਇਸ ਤਰ੍ਹਾਂ ਇੱਧਰ ਵੀ ਤਹਿਲਕਾ ਮਚ ਗਿਆ। ਆਸਟਰੀਆ ਵਿਚ 21 ਅਪ੍ਰੈਲ, 1913 ਨੂੰ ਹਿੰਦੁਸਤਾਨੀ ਪਰਵਾਸੀਆਂ ਨੇ "ਹਿੰਦੀ ਐਸੋਸੀਏਸ਼ਨ ਆਫ ਪੈਸਫਿਕ ਕੋਸਟ" ਕਾਇਮ ਕਰ ਲਈ, ਜੋ ਕੁਝ ਸਮਾਂ ਪਾ ਕੇ 'ਹਿੰਦੁਸਤਾਨ ਗਦਰ ਪਾਰਟੀ' ਦੇ ਨਾਂ ਨਾਲ ਜਾਣੀ ਜਾਣ ਲੱਗ ਪਈ। ਭਾਈ ਸੰਤੋਖ ਸਿੰਘ ਇਸ ਦੀ ਕਾਰਜਕਾਰਨੀ ਦੇ ਮੈਂਬਰ ਥਾਪੇ ਗਏ। ਬਾਬਾ ਸੋਹਣ ਸਿੰਘ ਭਕਨਾ, ਪ੍ਰਧਾਨ ਅਤੇ ਲਾਲਾ ਹਰਦਿਆਲ ਜਨਰਲ ਸਕੱਤਰ, ਗਦਰ ਪਾਰਟੀ ਨਿਯੁੱਕਤ ਕੀਤੇ ਗਏ। ਲਾਲਾ ਹਰਦਿਆਲ ਦੇ ਗਰਿਫ਼ਤਾਰੀ ਵਾਰੰਟ ਜਾਰੀ ਹੋਣ ਮਗਰੋਂ ਭਾਈ ਸੰਤੋਖ ਸਿੰਘ ਨੂੰ ਜਨਰਲ ਸਕੱਤਰ ਨਿਯੁੱਕਤ ਕਰ ਲਿਆ ਗਿਆ। ਪਹਿਲੀ ਨਵੰਬਰ, 1913 ਤੋਂ ਬਕਾਇਦਾ ਛਪ ਰਹੇ "ਗਦਰ" ਅਖ਼ਬਾਰ ਦੇ ਸੰਪਾਦਕੀ ਬੋਰਡ ਦੇ ਮੈਂਬਰ ਦੀ ਜ਼ਿੰਮੇਵਾਰੀ ਆਪ ਨੂੰ ਸੌਂਪੀ ਗਈ। "ਗਦਰ" ਹਫਤਾਵਰ ਨੇ ਇਕ ਇਸ਼ਤਿਹਾਰ ਦੀ ਸ਼ਕਲ ਵਿਚ ਇਕ ਦਿਲ-ਟੁੰਬਵਾਂ ਸੱਦਾ ਦਿੱਤਾ: "ਲੋੜ ਹੈ-ਦਲੇਰ ਸਿਪਾਹੀਆਂ ਦੀ ਭਾਰਤ ਵਿਚ ਗਦਰ ਛੇੜਨ ਲਈ। ਤਨਖਾਹ-ਮੌਤ। ਇਨਾਮ-ਸ਼ਹੀਦੀ। ਪੈਨਸ਼ਨ-ਆਜ਼ਾਦੀ। ਰਣ ਖੇਤਰ ਭਾਰਤ।" ਅਖ਼ਬਾਰ ਦੇ ਇਸ ਇਸ਼ਤਿਹਾਰ ਤੋਂ ਸਾਬਤ ਹੁੰਦਾ ਹੈ ਕਿ ਲੋਕਾਂ ਅੰਦਰ ਅਜ਼ਾਦੀ ਦੀ ਲਹਿਰ ਨੂੰ ਪ੍ਰਚੰਡ ਕਰਨ ਲਈ ਦਿਲ ਟੁੰਬਵੇਂ ਸ਼ਬਦਾਂ ਦੀ ਵਰਤੋਂ ਕੀਤੀ ਗਈ। ਬਰਤਾਨਵੀਂ ਹਕੂਮਤ ਨੇ ਹਿੰਦ ਵਿਚ ਆਜ਼ਾਦੀ ਲਹਿਰ ਨੂੰ ਜੰਮਦਿਆਂ ਹੀ ਖਤਮ ਕਰਨ ਦਾ ਫੈਸਲਾ ਕੀਤਾ ਹੋਇਆ ਸੀ। ਗਦਰ ਪਾਰਟੀ ਦੇ ਆਗੂ ਗਰਿਫ਼ਤਾਰ ਕਰ ਲਏ ਗਏ। "ਸਾਨਫਰਾਂਸਿਸਕੋ ਸਾਜਸ਼ ਕੇਸ" ਨਾਮੀ ਮਸ਼ਹੂਰ ਮੁਕੱਦਮੇ ਵਿਚ ਭਾਈ ਸੰਤੋਖ ਸਿੰਘ ਨੂੰ 21 ਮਹੀਨੇ ਲਈ ਮੈਕਨੀਲ ਟਾਪੂ ਵਿਖੇ ਵਾਸ਼ਿੰਗਟਨ ਰਾਜ ਵਿਚ ਅਮਰੀਕਾ ਦੀ ਸੁਧਾਰ ਜੇਲ੍ਹ ਵਿਚ ਕੈਦ ਰੱਖਿਆ ਗਿਆ। ਬਾਬਾ ਭਗਤ ਸਿੰਘ ਬਿਲਗਾ ਅਨੁਸਾਰ ਇਸ ਸਮੇਂ ਦੌਰਾਨ ਭਾਈ ਸਾਹਿਬ ਤਪਦਿਕ ਦੇ ਮਰੀਜ ਬਣ ਗਏ। ਜੇਲ੍ਹ ਅੰਦਰ ਫਰਵਰੀ, 1915 ਦੇ ਅਸਫਲ ਹਿੰਦੁਸਤਾਨੀ ਗ਼ਦਰ ਅਤੇ ਨਵੰਬਰ 1917 ਦੀ ਸਫਲ ਰੂਸੀ ਕ੍ਰਾਂਤੀ ਦੇ ਕਾਰਨਾਂ ਦੀ ਡੂੰਘੀ ਘੋਖ ਆਪਣੇ ਸਾਥੀਆਂ ਨਾਲ ਕੀਤੀ। ਜਦ ਅਕਤੂਬਰ 1919 ਨੂੰ ਭਾਈ ਸਾਹਿਬ ਨੂੰ ਰਿਹਾਅ ਕੀਤਾ ਗਿਆ ਤਾਂ ਮਈ 1920 ਦੀ ਸਾਨਫਰਾਂਸਿਸਕੋ ਮੀਟਿੰਗ ਵਿਚ ਆਪਣੀ ਰਿਪੋਰਟ ਪੇਸ਼ ਕਰਦਿਆਂ ਉਨ੍ਹਾਂ ਕਿਹਾ ਕਿ ਗਦਰ ਪਾਰਟੀ ਨੂੰ ਵਿਗਿਆਨਕ ਸਮਾਜਵਾਦ ਦੀ ਵਿਚਾਰਧਾਰਾ ਨੂੰ ਅਪਣਾ ਲੈਣਾ ਚਾਹੀਦਾ ਹੈ। ਨਵੰਬਰ 1920 ਦੀ ਗੁਪਤ ਸੂਚਨਾ ਮੁਤਾਬਕ ਸੰਤੋਖ ਸਿੰਘ ਲੋਕਾਂ ਨੂੰ ਮਾਰਕਸਵਾਦ ਪੜ੍ਹਨ ਅਤੇ ਰੂਸੀ ਭਾਸ਼ਾ ਸਿੱਖਣ ਲਈ ਕਹਿੰਦੇ। ਉਹ ਪੰਜਾਬ ਦੇ ਗਰਮ ਖਿਆਲੀ ਸਿੱਖਾਂ ਨਾਲ ਸੰਪਰਕ ਬਣਾਈ ਬੈਠੇ ਸਨ। ਉਨ੍ਹਾਂ ਨੂੰ ਹਰਚੰਦ ਸਿੰਘ ਲਾਇਲਪੁਰੀ, ਤਾਰਾ ਸਿੰਘ ਅਤੇ ਸੁੰਦਰ ਸਿੰਘ ਦੀ ਇਕ ਸਾਂਝੀ ਚਿੱਠੀ ਮਿਲੀ। ਜਿਸ ਰਾਹੀਂ ਉਨ੍ਹਾਂ ਨੇ ਲਿਖਿਆ ਕਿ ਪੰਜਾਬ ਦੇ ਲੋਕ ਕਿਸੇ ਵਕਤ ਕੁਝ ਵੀ ਕਰਨ ਲਈ ਤਿਆਰ ਬੈਠੇ ਹਨ। ਭਾਈ ਸਾਹਿਬ ਅਤੇ ਭਾਈ ਰਤਨ ਸਿੰਘ ਨੇ ਜਥੇਬੰਦੀ ਲਈ ਫ਼ੰਡ ਇਕੱਤਰ ਕੀਤਾ। ਫ਼ੰਡ ਲਈ ਕੀਤੀ ਅਪੀਲ ਉਪਰ ਭਾਈ ਸੰਤੋਖ ਸਿੰਘ ਦੇ ਦਸਤਖਤ ਸਨ। ਜਨਵਰੀ 1923 ਦੀ ਸੂਚਨਾ ਮੁਤਾਬਕ ਸੰਤੋਖ ਸਿੰਘ ਰੂਸ ਗਿਆ ਅਤੇ ਉੱਥੇ ਉਸ ਨੇ ਅਤੇ ਭਾਈ ਰਤਨ ਸਿੰਘ ਨੇ ਚੌਥੀ ਕਾਂਗਰਸ ਵਿਚ ਹਿੱਸਾ ਲਿਆ। ਉਹ ਰੂਸ ਦੇ ਰਾਜ ਪ੍ਰਬੰਧ ਨੂੰ ਅੱਖੀ ਵੇਖਣਾ ਚਾਹੁੰਦਾ ਸੀ। ਕਿਰਤੀ ਦਾ ਇਹ ਪੈਂਤੜਾ ਸੀ ਕਿ ਅਸੀਂ ਸੁਤੰਤਰਤਾ ਦੇ ਪ੍ਰਵਾਨਿਆ ਦੀ ਦਿਲੋਂ ਕਦਰ ਕਰੀਏ, ਭਾਵੇਂ ਉਹ ਸੰਸਾਰ ਦੀ ਕਿਸੇ ਵੀ ਨੁੱਕਰ ਦੇ ਵਸਨੀਕ ਹੋਣ ਅਤੇ ਉਨ੍ਹਾਂ ਦੇ ਕੰਮ ਤੋਂ ਜੋ ਸਿੱਖਿਆ ਮਿਲੇ, ਗ੍ਰਹਿਣ ਕਰੀਏ। ਰੂਸ ਤੋਂ ਵਾਪਸ ਅਫਗਾਨਿਸਤਾਨ ਦੇ ਰਸਤੇ ਆਉਂਦਿਆਂ ਉਨ੍ਹਾਂ ਨੂੰ ਆਜ਼ਾਦ ਇਲਾਕੇ ਸ਼ਾਹਕਾਦਰ ਵਿਖੇ ਗਰਿਫ਼ਤਾਰ ਕਰ ਲਿਆ ਗਿਆ। ਉਸ ਵੇਲੇ ਉਨ੍ਹਾਂ

ਆਪਣਾ ਪ੍ਰਚੱਲਤ ਨਾਮ ਗੁਰਦਿੱਤ ਸਿੰਘ ਦੱਸਿਆ। ਹਥਕੜੀਆਂ ਲਗਾ ਕੇ ਪਿੰਡ ਲਿਆਂਦਾ ਗਿਆ। ਪਿੰਡ ਵਾਸੀਆਂ ਨੇ ਉਸ ਦੀ ਸਨਾਖਤ ਸੰਤੋਖ ਸਿੰਘ ਵਜੋਂ ਕੀਤੀ ਤਾਂ ਉਸ ਨੂੰ ਅਮ੍ਰਿਤਸਰ ਦੀ ਸਬ-ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ, ਜਿੱਥੇ ਉਨ੍ਹਾਂ ਉੱਪਰ ਤਸੀਹਿਆਂ ਦਾ ਦੌਰ ਸ਼ੁਰੂ ਹੋਇਆ। ਭਾਈ ਸਾਹਿਬ ਦੇ ਪਿੰਡ ਦੇ ਪ੍ਰਭਾਵਸ਼ਾਲੀ ਵਿਅਕਤੀ ਸਰਦਾਰ ਕਰਮ ਸਿੰਘ ਅਤੇ ਭਾਈ ਸਾਹਿਬ ਦੇ ਸਕੇ ਚਾਚਾ ਸਰਦਾਰ ਲਹਿਣਾ ਸਿੰਘ ਰੰਧਾਵਾ ਨੇ ਕੁੱਲ 10,000 ਰੁਪਏ ਦੀਆਂ ਦੋ ਜ਼ਮਾਨਤਾਂ ਦੇ ਕੇ ਨਵੰਬਰ 1923 ਨੂੰ ਅਮ੍ਰਿਤਸਰ ਜੇਲ੍ਹ ਤੋਂ ਆਪ ਨੂੰ ਰਿਹਾਅ ਕਰਵਾ ਕੇ ਪਿੰਡ ਲੈ ਆਂਦਾ। ਇੱਥੇ ਇਹ ਦੱਸਣਾ ਵਾਜ਼ਬ ਸਮਝਦਾ ਹਾਂ ਕਿ ਮੈਂ ਖੁਦ ਵੀ ਪਿੰਡ ਧਰਦਿਓ ਦੇ ਸਰਪੰਚ ਸਾਹਿਬ ਦੇ ਪਿਤਾ ਸਰਦਾਰ ਹਰਬੰਸ ਸਿੰਘ (ਜਨਮ 1915) ਨੂੰ ਮਿਲਿਆ ਤਾਂ ਉਨ੍ਹਾਂ ਭਾਈ ਸੰਤੋਖ ਸਿੰਘ ਦੀ ਜੂਹ ਬੰਦੀ ਬਾਰੇ ਗੱਲ ਕਰਦਿਆਂ ਦੱਸਿਆ ਕਿ ਉਹ ਆਪਣੇ ਜਮਾਨਤੀਆਂ ਨੂੰ ਕਿਹਾ ਕਰਦੇ ਸਨ ਕਿ ਮੈਂ ਤੁਹਾਡੀ ਜਮਾਨਤ ਦਾ ਬੱਝਾ ਹਾਂ, ਵਰਨਾ ਮੈਂ ਤਾਂ ਬਹੁਤ ਸਾਰੇ ਕੰਮ ਪਾਰਟੀ ਦੇ ਕਰਨੇ ਹਨ। ਉਹ ਸੀ.ਆਈ.ਡੀ. ਅਧਿਕਾਰੀ ਤੋਂ ਅੱਖ ਬਚਾ ਕੇ ਰਾਤ ਵੇਲੇ ਖੇਤਾਂ ਵਿਚ ਗਦਰੀ ਯੋਧਿਆਂ ਨਾਲ ਮੀਟਿੰਗ ਕਰਿਆ ਕਰਦੇ ਸਨ। ਸਰਦਾਰ ਹਰਬੰਸ ਸਿੰਘ ਅਨੁਸਾਰ ਭਾਈ ਸੰਤੋਖ ਸਿੰਘ ਬਹੁਤ ਮਿਲਣਸਾਰ ਵਿਅਕਤੀ ਸਨ। ਉਹ ਜਾਤ ਪਾਤ ਦੀ ਬੁਰਾਈ ਤੋਂ ਕੋਹਾਂ ਦੂਰ ਸੀ। ਬਿਨਾਂ ਕਿਸੇ ਝਿਜਕ, ਜਿਸ ਘਰ ਮਿਲਣ ਜਾਂਦੇ, ਝੱਟ ਚਾਟੀ ਵਿਚੋਂ ਲੱਸੀ ਪੀ ਲੈਂਦੇ। ਜਿੱਥੇ ਲੋਕਾਂ ਨਾਲ ਉਨ੍ਹਾਂ ਦੀ ਪਿਆਰ ਦੀ ਸਾਂਝ ਸੀ ਉੱਥੇ ਊਚ-ਨੀਚ ਨੂੰ ਖਤਮ ਕਰਨ ਦਾ ਇਕ ਨਿਰਾਲਾ ਯਤਨ ਵੀ ਸੀ। ਗਦਰ ਅਖ਼ਬਾਰ ਤੋਂ ਵੱਖਰਾ ਪੰਜਾਬ ਦੀ ਕਿਰਸਾਨੀ ਦੀਆਂ ਮੁਸ਼ਕਲਾਂ ਹੱਲ ਕਰਨ ਦੀ ਅਗਵਾਈ ਦੇਣ ਲਈ "ਕਿਰਤੀ" ਮਾਸਿਕ ਪੱਤਰ ਦੇ ਰੂਪ ਵਿਚ ਇਕ ਅਖ਼ਬਾਰ ਫਰਵਰੀ 1923 ਨੂੰ ਪ੍ਰਕਾਸ਼ਿਤ ਹੋਇਆ। ਭਾਈ ਸਾਹਿਬ ਇਸ ਦੇ ਪਹਿਲੇ ਸੰਪਾਦਕ ਸਨ। ਉਨ੍ਹਾਂ ਦੇ ਬਿਮਾਰ ਹੋਣ 'ਤੇ ਸੋਹਣ ਸਿੰਘ ਜੋਸ਼ ਨੇ ਇਹ ਕੰਮ 1927 ਵਿਚ ਸੰਭਾਲਿਆ।

ਕਿਰਤੀ ਦੀ ਇਹ ਆਵਾਜ਼ ਹੈ ਕਿ ਹਿੰਦੁਸਤਾਨ ਨੂੰ ਵੀ ਆਜ਼ਾਦੀ ਦੀ ਉਹੋ ਕੀਮਤ ਦੇਣੀ ਪਵੇਗੀ ਜੋ ਇਤਿਹਾਸ ਸਾਬਤ ਕਰਦਾ ਹੈ ਕਿ ਹਰ ਇਕ ਸੁਤੰਤਰ ਕੌਮ ਨੂੰ, ਸੁਤੰਤਰਤਾ ਹਾਸਲ ਕਰਨ ਵਾਸਤੇ ਦੇਣੀ ਪਈ। ਅਸੀਂ ਅਜੇ ਤਾਂ ਆਪ ਪਰ-ਅਧੀਨ ਹਾਂ, ਸਾਥੋਂ ਇਹ ਨਹੀਂ ਹੋਣਾ ਚਾਹੀਦਾ ਕਿ ਅਸੀਂ ਸੰਸਾਰ ਦੀ ਦੁਖੀ ਖਲਕਤ ਨੂੰ ਉਨ੍ਹਾਂ ਹੀ ਐਨਕਾਂ ਨਾਲ ਦੇਖੀਏ, ਜਿਨ੍ਹਾਂ ਨਾਲ ਖਲਕਤ ਨੂੰ ਦੁਖਾਉਣ ਵਾਲੇ ਦੇਖਿਆ ਕਰਦੇ ਹਨ। ਜਿਨ੍ਹਾਂ ਲੋਕਾਂ ਨੂੰ ਆਪਣੀ ਐਸ਼ੋ-ਇਸ਼ਰਤ ਦਾ ਸਿਤਾਰਾ ਬੁਝਦਾ ਮਹਿਸੂਸ ਹੁੰਦਾ ਹੈ, ਉਹ ਲੋਕ ਚੇਤੰਨ ਲੋਕਾਂ ਦੇ ਸਿਰ ਤਰ੍ਹਾਂ-ਤਰ੍ਹਾਂ ਦੀਆਂ ਤੋਹਮਤਾਂ ਲਾਉਂਦੇ ਹਨ। ਮਜ਼ਦੂਰਾਂ ਅਤੇ ਕਿਰਤੀਆਂ ਨੂੰ ਇੱਕਠਿਆਂ ਕਰਕੇ ਤਾਕਤਵਰ ਹਕੂਮਤਾਂ ਦਾ ਪਾਸਾ ਪਲਟਣ ਵਾਲੇ ਲੋਕ, ਹਾਕਮਾਂ ਦੀਆਂ ਅੱਖਾਂ ਵਿਚ ਹਮੇਸ਼ਾਂ ਰੜਕਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਖਾਲਸਾ ਪੰਥ ਦੀ ਸਥਾਪਨਾ ਕਰਨ ਸਮੇਂ ਇਕੋ ਜਿਹੀਆਂ ਮੁਸ਼ਕਲਾਂ ਵਾਲੇ ਲੋਕਾਂ ਨੂੰ ਲਾਮਬੰਦ ਕਰਕੇ ਤਾਕਤਵਰ ਹਕੂਮਤ ਨਾਲ ਟੱਕਰ ਲਈ ਸੀ। ਕਿਸੇ ਦੁਖੀ ਦੇਸ਼ ਦਾ, ਦੁੱਖਾਂ ਤੋਂ ਛੁਟਕਾਰੇ ਦਾ ਸਮਾਂ ਉਤਨਾ ਕੁ ਹੀ ਨੇੜੇ ਹੈ, ਜਿਤਨਾ ਉਸ ਦੇਸ਼ ਦੀ ਕੌਮ ਵੱਲੋਂ ਦੇਸ਼ ਭਗਤਾਂ ਅਤੇ ਲੋਕ-ਭਗਤਾਂ ਦੇ ਪਰ-ਉਪਕਾਰ ਦਾ ਦਿਲੋਂ ਅਤੇ ਅਮਲੀ ਤੌਰ ਤੇ ਸਤਿਕਾਰ ਕੀਤਾ ਜਾਂਦਾ ਹੈ। ਇਸ ਪ੍ਰਥਾਇ ਇਹ ਵਿਚਾਰ ਬਹੁਤ ਮਹੱਤਵਪੂਰਨ ਹਨ:

"ਜਨਨੀ ਜਨੇ ਤਾਂ ਭਗਤ ਜਨ ਕੈ ਦਾਤਾ ਕੇ ਸੂਰ॥
ਨਾਹਿ ਤਾਂ ਜਨਨੀ ਬਾਂਝ ਰਹੈ ਕਾਹਿ ਗਵਾਵੈ ਨੂਰ॥"

ਪਰਉਪਕਾਰੀ ਮਨੁੱਖ ਨੂੰ ਸੰਸਾਰ ਵਿਚ ਕਦਮ-ਕਦਮ ਉੱਤੇ ਸਵਾਰਥ ਦੇ ਨਸ਼ੇ ਵਿਚ

ਅੰਨ੍ਹੇ-ਬੋਲੇ ਲੋਕਾਂ ਨਾਲ ਜੂਝਣਾ ਪੈਂਦਾ ਹੈ। ਪਰਉਪਕਾਰੀਆਂ ਅਤੇ ਸਵਾਰਥੀਆਂ ਦਾ ਆਪਸ ਵਿਚ ਯੁੱਧ ਇਸ ਸੰਸਾਰ ਵਿਚ ਲਗਾਤਾਰ ਚੱਲ ਰਿਹਾ ਹੈ। ਇਸ ਯੁੱਧ ਦੇ ਅਨੇਕ ਰੰਗ ਹਨ। ਇਨ੍ਹਾਂ ਵਿਚੋਂ ਇਕ ਰੰਗ ਜਦ ਪਰਉਪਕਾਰੀਆਂ ਦੀ ਸੈਨਾ ਸ਼ਸ਼ਤਰ ਧਾਰ ਕੇ ਸਵਾਰਥੀਆਂ ਦੀ ਸੈਨਾ ਨਾਲ ਕਿਸੇ ਖਾਸ ਰਣਭੂਮੀ ਵਿਚ ਉਤਰਦੀ ਹੈ ਅਤੇ ਦੂਜੀ, ਜਿਸ ਦਾ ਦ੍ਰਿਸ਼ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੇਸ਼ ਕੀਤਾ। ਦੋਹਾਂ ਕਿਸਮਾਂ ਦਾ ਯੁੱਧ ਕਠਿਨ ਹੈ ਲੇਕਿਨ ਕੁਦਰਤ ਨੂੰ ਮਨਜ਼ੂਰ ਹੀ ਇਹ ਹੈ ਕਿ ਮਾਨਸ ਜਾਤੀ ਦੀ ਤਰੱਕੀ ਇਸ ਬਿੱਖੜੇ ਰਸਤੇ ਤੋਂ ਹੋਵੇ। ਜ਼ਾਬਰ ਲਗਾਤਾਰ ਸੰਸਾਰ ਦੇ ਵੱਖ-ਵੱਖ ਸਾਧਨਾਂ ਤੇ ਆਪਣਾ ਐਸ਼ੋ-ਇਸ਼ਰਤ ਦਾ ਅਧਿਕਾਰ ਪੱਕਾ ਰੱਖਣਾ ਚਾਹੁੰਦੇ ਹਨ। ਕੁਦਰਤ ਦਾ ਇਕ ਬੁਨਿਆਦੀ ਨਿਯਮ ਤਬਦੀਲੀ ਹੈ। ਮਾਨਸ ਜਾਤੀ ਦੇ ਮੁੱਢਲੇ ਸਮੇਂ ਤੋਂ ਲੈ ਕੇ ਅੱਜ ਤੱਕ ਅਨੇਕਾਂ ਤਬਦੀਲੀਆਂ ਆਈਆਂ ਹਨ। ਪਿਤਾ-ਪੁਰਖੀ ਰਾਜ ਤੋਂ ਤਬਦੀਲ ਹੁੰਦਾ ਹੋਇਆ ਸੰਸਾਰ ਲੋਕਤੰਤਰ ਵੱਲ ਵਧਿਆ। ਨੈਪੋਲੀਅਨ ਦਾ ਨਾਂ ਜਗਤ ਪ੍ਰਸਿੱਧ ਹੈ, ਜੋ ਸੰਸਾਰ ਦੀ ਵਰਤਮਾਨ ਸਰਮਾਇਦਾਰ ਸੱਭਿਆਚਾਰ ਦਾ ਮਨਚਲਾ ਆਗੂ ਸੀ। ਉਹ ਇਕ ਸਾਧਾਰਨ ਪੁਰਸ਼ ਦੀ ਹੈਸੀਅਤ ਤੋਂ ਇਤਨਾ ਵਧਿਆ ਕਿ ਯੂਰਪ ਵਿਚ ਉਸ ਦਾ ਹੁਕਮ ਚੱਲਦਾ ਸੀ। ਆਖਰ ਯੂਰਪ ਦੀ ਕਿਸਮਤ ਦਾ ਮਾਲਕ ਸੈਂਟ ਹੈਲੀਨਾ ਟਾਪੂ ਵਿਚ ਇੰਗਲਿਸਤਾਨੀਆਂ ਦੀ ਕੈਦ ਵਿਚ ਮੋਇਆ। ਇਹ ਗੱਲ ਸਾਬਤ ਕਰਦੀ ਹੈ ਕਿ ਤਬਦੀਲੀ ਸਦਾ ਹੁੰਦੀ ਰਹਿੰਦੀ ਹੈ। ਸੰਸਾਰ ਹਮੇਸ਼ਾਂ ਅਗਾਂਹ ਨੂੰ ਵਧਦਾ ਹੈ। ਬੇਸ਼ੱਕ ਸੰਸਾਰ ਅੱਜ ਵੀ ਅਨੇਕਾਂ ਸਮੱਸਿਆਵਾਂ ਵਿਚ ਨਪੀੜਿਆਂ ਪਿਆ ਹੈ, ਫਿਰ ਵੀ ਜੇਕਰ ਸੂਝਵਾਨ ਆਗੂ ਯੋਗ ਅਗਵਾਈ ਦੇਣ ਤਾਂ ਕਿਰਤੀ ਜਮਾਤ ਨੂੰ ਸੰਸਾਰ ਦੀ ਲੋਟੂ ਸਰਮਾਏਦਾਰ ਜਮਾਤ ਤੋਂ ਬਚਾਇਆ ਜਾ ਸਕਦਾ ਹੈ।

ਬਿਮਾਰੀ ਕਾਰਨ ਬੇਸ਼ਕ ਉਨ੍ਹਾਂ ਦੀ ਸਿਹਤ ਵਿਗੜ ਚੁੱਕੀ ਸੀ ਫਿਰ ਵੀ ਉਨ੍ਹਾਂ ਨੇ ਪਾਰਟੀ ਫ਼ੰਡ ਦੀ ਵਰਤੋਂ ਆਪਣੀ ਸਿਹਤ ਲਈ ਨਹੀਂ ਕੀਤੀ। ਉਨ੍ਹਾਂ ਦੀ ਇਮਾਨਦਾਰੀ ਬਾਰੇ ਮਾਸਟਰ ਤਾਰਾ ਸਿੰਘ ਨੇ ਲਿਖਿਆ ਹੈ ਕਿ ਭਾਈ ਸਾਹਿਬ ਕਿਹਾ ਕਰਦੇ ਸਨ ਕਿ ਇਹ ਤਾਂ ਕੌਮ ਦਾ ਪੈਸਾ ਹੈ। ਇਸ ਲਈ ਇਕ ਇਕ ਪੈਸਾ ਬਚਾ ਕੇ ਰੱਖਣਾ ਚਾਹੀਦਾ ਹੈ। ਆਖਰ ਉਹੀ ਹੋਇਆ ਜਿਸ ਦੀ ਉਮੀਦ ਸੀ ਆਪ ਨੂੰ ਇਕ ਤੰਦ ਕੋਠੜੀ ਚੋਂ ਚੁੱਕ ਕੇ ਅਮ੍ਰਿਤਸਰ ਤੋਂ ਬਾਹਰ ਸਿੱਖ ਮਿਸ਼ਨਰੀ ਕਾਲਜ ਵਿਚ ਲਿਆਂਦਾ ਗਿਆ। ਆਪ ਮੰਜੇ ਤੇ ਪਏ ਪਏ ਸੋਹਣ ਸਿੰਘ ਜੋਸ਼ ਨੂੰ ਕਿਰਤੀ ਅਖ਼ਬਾਰ 'ਚ ਛਾਪਣ ਲਈ ਮਜ਼ਬੂਨ ਲਿਖਵਾਉਂਦੇ ਸਨ। ਲੋਟੂਆਂ ਤੋਂ ਮਜ਼ਦੂਰ ਜਮਾਤ ਨੂੰ ਬਚਾਉਣ ਵਾਸਤੇ ਭਾਈ ਸੰਤੋਖ ਸਿੰਘ ਸਾਰੀ ਉਮਰ ਜੂਝਦੇ ਹੋਏ 19 ਮਈ 1927 ਈ. ਨੂੰ 7 ਵੱਜ ਕੇ 40 ਮਿੰਟ ਤੇ ਇਸ ਸੰਸਾਰ ਨੂੰ ਅਲਵਿੰਦਾ ਕਹਿ ਕੇ ਚਲੇ ਗਏ।

## ਪੁਸਤਕ ਸੂਚੀ


1. ਦੇਸ਼ ਭਗਤ ਯਾਦਗਰ ਕਮੇਟੀ, ਜਲੰਧਰ, (ਸੰਗ੍ਰਹਿ ਕਰਤਾ), ਗ਼ਦਰੀ ਯੋਧਾ: ਭਾਈ ਸੰਤੋਖ ਸਿੰਘ ਜੀਵਨ ਤੇ ਲਿਖਤਾਂ, ਨਵੰਬਰ 2003
2. ਸੋਹਣ ਸਿੰਘ ਜੋਸ਼, ਭਗਤ ਸਿੰਘ ਨਾਲ ਮੇਰੀਆਂ ਮੁਲਾਕਾਤਾਂ ਅਤੇ ਚਾਰ ਹੋਰ ਮੁੱਢਲੇ ਇਨਕਲਾਬੀ, ਆਰ.ਸੀ. ਪਬਲਿਸ਼ਰਜ਼, ਦਿੱਲੀ
3. ਜਗਜੀਤ ਸਿੰਘ, ਗ਼ਦਰ ਪਾਰਟੀ ਲਹਿਰ, ਨਵਯੁਗ ਪਬਲਿਸ਼ਰਜ਼, ਨਵੀਂ ਦਿੱਲੀ
4. Government of India, Department of Home, Political 1923, File No. 262/11



* ਤਰਨਤਾਰਨ (ਪੰਜਾਬ, ਭਾਰਤ)।



ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥
(ਸ੍ਰੀ ਗੁਰੂ ਅਰਜਨ ਦੇਵ ਜੀ)

15

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੀ ਬੀਬੀ ਗੁਲਾਬ ਕੌਰ

-*ਸਿਮਰਜੀਤ ਸਿੰਘ

ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਸੁਨਾਮ ਵਿਚ ਬਖਸ਼ੀਵਾਲਾ ਪਿੰਡ ਹੈ। ਇਹ ਪਿੰਡ ਸੁਨਾਮ-ਲਹਿਰਾਗਾਗਾ ਸੜਕ ਤੋਂ 4 ਕਿਲੋਮੀਟਰ ਦੀ ਦੂਰੀ 'ਤੇ ਹੈ। ਰੇਲਵੇ ਸਟੇਸ਼ਨ ਸੁਨਾਮ ਇਸ ਪਿੰਡ ਤੋਂ 4 ਕਿਲੋਮੀਟਰ ਦੂਰ ਹੈ। ਇਸ ਪਿੰਡ ਵਿਚ 19ਵੀਂ ਸਦੀ ਦੇ ਆਖਰੀ ਦਹਾਕੇ ਵਿਚ ਸਿੱਖ ਜ਼ਿਮੀਦਾਰ ਪਰਵਾਰ ਵਿਚ ਬੀਬੀ ਗੁਲਾਬ ਕੌਰ ਦਾ ਜਨਮ ਹੋਇਆ। ਬੀਬੀ ਗੁਲਾਬ ਕੌਰ ਦਾ ਅਨੰਦ ਕਾਰਜ ਨੇੜਲੇ ਪਿੰਡ ਜਖੇਪਲ ਦੇ ਵਸਨੀਕ ਸ. ਮਾਨ ਸਿੰਘ ਨਾਲ ਹੋਇਆ।

ਭਾਰਤ ਵਿਚ ਅੰਗਰੇਜ਼ਾਂ ਨੇ ਆਪਣਾ ਰਾਜ ਪੂਰਨ ਤੌਰ 'ਤੇ ਸਥਾਪਿਤ ਕਰ ਲਿਆ ਸੀ। ਸੰਨ 1897 ਈ: ਵਿਚ ਮਲਕਾ ਵਿਕਟੋਰੀਆ ਦੀ ਸਿਲਵਰ ਜੁਬਲੀ ਦੇ ਜਸ਼ਨਾ ਵਿਚ ਭਾਗ ਲੈਣ ਲਈ ਸਿੱਖ ਫੌਜੀਆਂ ਦਾ ਇਕ ਜਥਾ ਲੰਡਨ ਗਿਆ। ਵਾਪਸੀ ਸਮੇਂ ਇਹ ਫੌਜੀ ਕੈਨੇਡਾ ਦੇ ਪ੍ਰਸਿੱਧ ਪ੍ਰਾਂਤ ਬ੍ਰਿਟਿਸ਼ ਕੋਲੰਬੀਆ ਤੋਂ ਹੁੰਦੇ ਹੋਏ ਭਾਰਤ ਆਏ। ਇਨ੍ਹਾਂ ਨੇ ਮਹਿਸੂਸ ਕੀਤਾ ਕਿ ਕੈਨੇਡਾ ਦੀ ਧਰਤੀ ਵੀ ਪੰਜਾਬ ਵਾਂਗ ਹੀ ਉਪਜਾਊ ਹੈ ਅਤੇ ਪੌਣ-ਪਾਣੀ ਵੀ ਬਹੁਤ ਚੰਗਾ ਹੈ। ਇਨ੍ਹਾਂ ਨੂੰ ਇੱਥੇ ਰੋਜ਼ਗਾਰ ਦੇ ਬੇਸ਼ੁਮਾਰ ਸਾਧਨ ਨਜ਼ਰ ਆਏ। ਇਸ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੇ ਪੰਜਾਬੀਆਂ ਨੂੰ ਉੱਥੇ ਜਾਣ ਲਈ ਪ੍ਰੇਰਿਤ ਕਰਨਾ ਸ਼ੁਰੂ ਕਰ ਦਿੱਤਾ। ਹਿੰਮਤੀ ਪੰਜਾਬੀਆਂ ਨੇ ਆਪਣੀ ਕਿਸਮਤ ਅਜਮਾਉਣ ਲਈ ਕੈਨੇਡਾ ਵੱਲ ਵਹੀਰਾਂ ਘੱਤ ਦਿੱਤੀਆਂ। ਇਹ 1904 ਈ: ਵਿਚ ਹਾਂਗਕਾਂਗ ਹੁੰਦੇ ਹੋਏ ਵੈਨਕੂਵਰ ਜਾ ਪਹੁੰਚੇ। ਇਨ੍ਹਾਂ ਲੋਕਾਂ ਵਿਚ ਜਿਆਦਾ ਤਰ ਮਾਲਵੇ ਅਤੇ ਦੁਆਬੇ ਖੇਤਰ ਦੇ ਅਨਪੜ੍ਹ ਕਿਸਾਨ ਸਨ। 1908 ਈ: ਤਕ ਪੰਜ ਹਜ਼ਾਰ ਦੇ ਲੱਗਭਗ ਪੰਜਾਬੀ ਕੈਨੇਡਾ ਪਹੁੰਚ ਚੁੱਕੇ ਸਨ। ਇਨ੍ਹਾਂ ਵਿੱਚੋਂ ਜ਼ਿਆਦਾਤਰ ਸਿੱਖ ਸਨ। ਥੋੜ੍ਹੇ ਸਮੇਂ ਬਾਅਦ ਹੀ ਇਹ ਗਿਣਤੀ ਅੱਠ ਹਜ਼ਾਰ ਨੂੰ ਪਾਰ ਕਰ ਗਈ।

ਪੰਜਾਬ ਵਿੱਚੋਂ ਜਾ ਰਹੇ ਕਿਸਾਨਾਂ ਦੀ ਗਿਣਤੀ ਦਿਨੋਂ-ਦਿਨ ਵਧਦੀ ਜਾ ਰਹੀ ਸੀ। ਇਨ੍ਹਾਂ ਦੇ ਮਿਹਨਤੀ ਸੁਭਾਅ ਕਰਨ ਪੱਛਮੀ ਖੇਤ ਮਜ਼ਦੂਰ ਇਨ੍ਹਾਂ ਨਾਲ ਈਰਖਾ ਕਰਨ ਲੱਗ ਪਏ। ਕੈਨੇਡਾ ਸਰਕਾਰ ਨੇ ਵੀ ਈਰਖਾ ਵਸ ਸੰਨ 1918 ਈ: ਵਿਚ ਕਾਨੂੰਨ ਬਣਾ ਕੇ ਪੰਜਾਬੀਆਂ ਦਾ ਕੈਨੇਡਾ ਆਉਣਾ ਬੰਦ ਕਰ ਦਿੱਤਾ। ਇੰਗਲੈਂਡ ਦੀ ਸ਼ਾਹੀ ਸਰਕਾਰ ਨੇ ਕੈਨੇਡਾ ਅਤੇ ਅਮਰੀਕਾ ਦੀਆਂ ਸਰਕਾਰਾਂ 'ਤੇ ਦਬਾਅ ਪਾ ਕੇ ਹਿੰਦੁਸਤਾਨੀਆਂ ਦਾ ਆਪਣੇ-ਆਪਣੇ ਦੇਸ਼ ਤੋਂ ਪਰਵਾਸ ਕਰਨਾ ਰੋਕ ਦਿੱਤਾ। ਇਸ ਲਈ ਇਨ੍ਹਾਂ ਦੇਸ਼ਾਂ ਵਿਚ ਆਉਣ ਲਈ ਉਨ੍ਹਾਂ ਨੇ ਪੈਸੇਫਿਕ ਕੋਸਟ ਦੇ ਏਸ਼ੀਅਨ ਹਿੱਸੇ 'ਤੇ ਆਉਣਾ ਸ਼ੁਰੂ ਕਰ ਦਿੱਤਾ। ਪਾਬੰਦੀਆਂ ਤੋਂ ਬਚਣ ਲਈ ਅਮਰੀਕਾ ਦੀ ਬਸਤੀ ਫਿਲੀਪੀਨ ਵਿਚ ਛੇ ਮਹੀਨੇ ਰਹਿ ਕੇ, ਉੱਥੋਂ ਦੀ ਨਾਗਰਿਕਤਾ ਹਾਸਲ ਕਰ ਲਈ ਜਾਂਦੀ। ਇਸ ਤਰ੍ਹਾਂ ਇਨ੍ਹਾਂ ਨੂੰ ਅਮਰੀਕੀ ਪਰਜਾ ਦਾ ਦਰਜਾ ਪ੍ਰਾਪਤ ਹੋ ਜਾਂਦਾ ਸੀ ਅਤੇ ਇਹ ਅਮਰੀਕਾ ਚਲੇ ਜਾਂਦੇ ਸਨ। ਇੰਝ ਫਿਲੀਪੀਨ ਵਿਚ ਵੱਡੀ ਗਿਣਤੀ

ਵਿਚ ਹਿੰਦੁਸਤਾਨੀ ਰਹਿ ਕੇ ਅਮਰੀਕਾ ਜਾਣ ਦੀ ਇੰਤਜ਼ਾਰ ਕਰ ਰਹੇ ਸਨ। ਬੀਬੀ ਗੁਲਾਬ ਕੌਰ ਜੀ ਵੀ ਚੰਗੇ ਭਵਿੱਖ ਦੀ ਆਸ ਅਤੇ ਰੋਜ਼ਗਾਰ ਦੀ ਭਾਲ ਵਿਚ ਆਪਣੇ ਪਤੀ ਸ. ਮਾਨ ਸਿੰਘ ਨਾਲ ਮਨੀਲਾ ਪਹੁੰਚ ਗਏ। ਇਨ੍ਹਾਂ ਨਾਲ ਪਿੰਡ ਦੌਲੇ ਸਿੰਘ ਵਾਲਾ ਦਾ ਸ. ਜੀਵਨ ਸਿੰਘ ਵੀ ਮਨੀਲਾ ਆਇਆ ਸੀ ਤਾਂ ਕਿ ਅੱਗੇ ਅਮਰੀਕਾ ਪਹੁੰਚਿਆ ਜਾ ਸਕੇ।

ਇਨ੍ਹਾਂ ਪਾਬੰਦੀਆਂ ਦੇ ਰੋਸ ਵਜੋਂ ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ ਵਾਪਰੀ।ਰਾਹਤ ਦੀ ਗੱਲ ਇਹ ਸੀ ਕਿ ਇਸ ਕਾਨੂੰਨ ਦੇ ਬਣਨ ਤੋਂ ਪਹਿਲਾਂ ਪੰਜਾਬੀਆਂ ਨੇ ਕੈਨੇਡਾ ਵਿਚ ਆਪਣੇ ਪੂਰੇ ਪੈਰ ਜਮਾ ਲਏ ਸਨ।ਕਈਆਂ ਨੇ ਆਪਣੇ ਮਕਾਨ ਬਣਾ ਲਏ ਸਨ, ਕਈਆਂ ਨੇ ਜਾਇਦਾਦਾਂ ਬਣਾ ਲਈਆਂ ਸਨ। ਸਿੱਖਾਂ ਨੇ ਕੁਝ ਗੁਰਦੁਆਰਾ ਸਾਹਿਬ ਵੀ ਸਥਾਪਿਤ ਕਰ ਲਏ ਸਨ।ਇਨ੍ਹਾਂ ਪੰਜਾਬੀਆਂ ਨੇ ਕਾਮਾਗਾਟਾਮਾਰੂ ਜਹਾਜ਼ ਦੇ ਯਾਤਰੀਆਂ ਦੀ ਸਹਾਇਤਾ ਵੀ ਕੀਤੀ।

ਸਰਕਾਰ ਨੂੰ ਅਮਰੀਕਾ ਦੇ ਪੱਛਮੀ ਕੰਢੇ ਦੇ ਵਿਕਾਸ ਲਈ ਵੀ ਮਜ਼ਦੂਰਾਂ ਦੀ ਜ਼ਰੂਰਤ ਸੀ। ਹੋਰਨਾਂ ਦੇਸ਼ਾਂ ਦੇ ਮਜ਼ਦੂਰਾਂ ਨਾਲੋਂ ਪੰਜਾਬੀਆਂ ਨੂੰ ਜ਼ਿਆਦਾ ਮਿਹਨਤੀ ਤੇ ਇਮਾਨਦਾਰ ਸਮਝਿਆ ਜਾਂਦਾ ਸੀ।ਪੰਜਾਬੀਆਂ ਨੂੰ ਮਜ਼ਦੂਰਾਂ ਵਿਚ ਭਰਤੀ ਕਰਨਾ ਸ਼ੁਰੂ ਕਰ ਦਿੱਤਾ ਗਿਆ। ਭਾਰਤੀ ਮਜ਼ਦੂਰਾਂ ਦੀ ਸ਼ਿਕਾਗੋ ਅਤੇ ਨਿਊਯਾਰਕ ਵਿਚ ਮਦਦ ਕਰਨ ਲਈ ਭਾਰਤੀ ਅਮਰੀਕੀਆਂ ਨੇ 'ਇੰਡੋ ਅਮਰੀਕਨ ਸੁਸਾਇਟੀ' ਕਾਇਮ ਕਰ ਲਈ। ਇਸ ਤੋਂ ਇਲਾਵਾ 'ਇੰਡੀਆ ਹਾਊਸ' ਵੀ ਸਥਾਪਿਤ ਕਰ ਕੇ ਭਾਰਤ ਤੋਂ ਅੱਗੋਂ ਪੜ੍ਹਨ ਦੇ ਚਾਹਵਾਨ ਵਿਦਿਆਰਥੀਆਂ ਨੂੰ ਵੀ ਵਿੱਤੀ ਸਹਾਇਤਾ ਦੇਣ ਦੀ ਵਿਵਸਥਾ ਕੀਤੀ ਗਈ। ਇਸ ਉੱਦਮ ਨਾਲ ਲਾਲਾ ਹਰਦਿਆਲ, ਸੰਤ ਤੇਜਾ ਸਿੰਘ, ਭਾਈ ਪਰਮਾਨੰਦ ਤੋਂ ਇਲਾਵਾ ਭਾਈ ਜਵਾਲਾ ਸਿੰਘ, ਭਾਈ ਸੰਤੋਖ ਸਿੰਘ ਤੇ ਭਾਈ ਵਸਾਖਾ ਸਿੰਘ ਨੇ ਸਹਿਯੋਗ ਦਿੱਤਾ। ਉਨ੍ਹਾਂ ਭਾਰਤੀਆਂ ਦੇ ਨਾਲ ਕਈ ਦੇਸ਼ ਪ੍ਰੇਮੀ ਲੋਕ ਵੀ ਉੱਥੇ ਪਹੁੰਚ ਗਏ।

ਭਾਰਤ ਤੋਂ ਗਏ ਮਜ਼ਦੂਰਾਂ ਅਤੇ ਪੱਛਮੀ ਦੇਸ਼ ਦੇ ਮਜ਼ਦੂਰਾਂ ਵਿਚ ਕਿਸੇ ਨਾ ਕਿਸੇ ਗੱਲ ਨੂੰ ਲੈ ਕੇ ਤਣਾਅ ਬਣਿਆ ਰਹਿੰਦਾ ਸੀ।ਭਾਰਤੀਆਂ ਨੂੰ ਕਿਸੇ ਪ੍ਰਕਾਰ ਦੀ ਰਹਿਣ-ਸਹਿਣ ਦੀ ਕੋਈ ਸਹੂਲਤ ਨਾ ਦਿੱਤੀ ਜਾਂਦੀ।ਭਾਰਤੀਆਂ ਦੇ ਹੱਕਾਂ ਦੀ ਰਾਖੀ ਲਈ ਭਾਈ ਭਾਗ ਸਿੰਘ ਦੀ ਪ੍ਰਧਾਨਗੀ ਹੇਠ 'ਹਿੰਦੁਸਤਾਨੀ ਐਸੋਸੀਏਸ਼ਨ' ਸਥਾਪਿਤ ਕੀਤੀ ਗਈ। ਉਸ ਵੱਲੋਂ ਪੰਜਾਬੀ ਵਿਚ 'ਪ੍ਰਦੇਸੀ ਖਾਲਸਾ' ਅਤੇ ਉਰਦੂ ਵਿਚ 'ਸਵਦੇਸ਼ ਸੇਵਕ' ਨਾਂ ਦੀਆਂ ਦੋ ਪੱਤ੍ਰਿਕਾਵਾਂ ਛਾਪਣੀਆਂ ਸ਼ੁਰੂ ਕੀਤੀਆਂ ਗਈਆਂ।ਇਨ੍ਹਾਂ ਪੱਤ੍ਰਿਕਾਵਾਂ ਵਿਚ ਛਪੀਆਂ ਖ਼ਬਰਾਂ ਅਤੇ ਲੇਖਾਂ ਨੇ ਹਿੰਦੁਸਤਾਨੀਆਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕਰਨ ਦੀ ਭੂਮਿਕਾ ਨਿਭਾਉਣੀ ਸ਼ੁਰੂ ਕੀਤੀ। ਇਸੇ ਦੇ ਸਦਕਾ 15 ਦਸੰਬਰ, 1911 ਈ: ਨੂੰ 'ਯੂਨਾਈਟਿਡ ਇੰਡੀਅਨ ਲੀਗ' ਕਾਇਮ ਹੋਈ।

ਸੰਨ 1912 ਈ: ਵਿਚ ਪੋਰਟਲੈਂਡ ਵਿਚ ਹਿੰਦੁਸਤਾਨੀ ਐਸੋਸੀਏਸ਼ਨ ਆਫ ਪੈਸਿਫਿਕ ਕੋਸਟ' ਸਥਾਪਿਤ ਕੀਤੀ ਗਈ। ਬਾਬਾ ਸੋਹਣ ਸਿੰਘ ਭਕਨਾ ਨੂੰ ਇਸ ਐਸੋਸੀਏਸ਼ਨ ਦਾ ਪ੍ਰਧਾਨ ਨਿਯੁਕਤ ਕੀਤਾ ਗਿਆ।ਮਈ 1913 ਈ: ਨੂੰ ਇਕ ਵੱਡਾ ਸਮਾਗਮ ਕੀਤਾ ਗਿਆ। ਇਸ ਸਮਾਗਮ ਦੌਰਾਨ 'ਗ਼ਦਰ ਆਸ਼ਰਮ' ਖੋਲਣ ਦਾ ਫੈਸਲਾ ਕੀਤਾ ਗਿਆ ਅਤੇ ਗ਼ਦਰ ਪਾਰਟੀ ਬਣਾਉਣ ਦਾ ਵੀ ਫੈਸਲਾ ਕੀਤਾ ਗਿਆ। ਗ਼ਦਰ ਪਾਰਟੀ ਦਾ ਮੁੱਖ ਦਫਤਰ ਸਾਨਫਰਾਂਸਿਸਕੋ ਵਿਚ ਸ਼ਾਖਾਵਾਂ ਅਮਰੀਕਾ ਅਤੇ ਕੈਨੇਡਾ ਵਿਚ ਖੋਲਣ ਦਾ ਫੈਸਲਾ ਹੋਇਆ। ਇਸ ਪਾਰਟੀ ਦਾ ਮੁੱਖ ਕੰਮ ਭਾਰਤ ਵਿਚ ਸਸ਼ਸਤ੍ਰ ਕ੍ਰਾਂਤੀ ਰਾਹੀਂ ਅੰਗਰੇਜ਼ ਰਾਜ ਨੂੰ ਖਤਮ ਕਰ ਕੇ ਅਜ਼ਾਦੀ ਲੈ ਕੇ ਆਉਣਾ। ਭਾਰਤੀਆਂ ਅੰਦਰ ਜਾਗ੍ਰਿਤੀ ਪੈਦਾ ਕਰਨ ਲਈ 'ਗ਼ਦਰ' ਨਾਂ ਦੀ ਸਪਤਾਹਿਕ ਪੱਤ੍ਰਿਕਾ ਛਾਪਣ ਦਾ ਵੀ ਫੈਸਲਾ ਹੋਇਆ। ਨਵੰਬਰ 1913 ਈ: ਵਿਚ 'ਗ਼ਦਰ' ਉਰਦੂ ਭਾਸ਼ਾ ਵਿਚ ਪ੍ਰਕਾਸ਼ਿਤ ਹੋਣਾ ਸ਼ੁਰੂ ਹੋ ਗਿਆ ਅਤੇ ਕੁਝ ਹਫਤਿਆਂ ਬਾਅਦ

ਪੰਜਾਬੀ ਵਿਚ ਵੀ ਪ੍ਰਕਾਸ਼ਨਾ ਸ਼ੁਰੂ ਹੋ ਗਈ। ਇਨ੍ਹਾਂ ਪੱਤ੍ਰਿਕਾਵਾਂ ਨੂੰ ਅਮਰੀਕਾ, ਕੈਨੇਡਾ ਤੋਂ ਇਲਾਵਾ ਪੂਰਬੀ ਏਸ਼ੀਆ ਦੇ ਦੇਸ਼ਾਂ ਵਿਚ ਵੀ ਵੰਡਿਆ ਜਾਣ ਲੱਗਾ। ਬਾਅਦ ਵਿਚ ਇਹ ਹਿੰਦੀ, ਗੁਜਰਾਤੀ, ਪਸ਼ਤੋ, ਬੰਗਾਲੀ ਅਤੇ ਨੇਪਾਲੀ ਭਾਸ਼ਾਵਾਂ ਵਿਚ ਵੀ ਛਪਣ ਲੱਗਾ। ਭਾਰਤੀ ਸੈਨਿਕਾਂ ਨੂੰ ਉਤਸ਼ਾਹਿਤ ਕਰਨ ਲਈ 'ਹਿੰਦੁਸਤਾਨੀ ਸਿਪਾਹੀ' ਨਾਂ ਦੀ ਪੱਤ੍ਰਿਕਾ ਵੀ ਛਾਪੀ ਜਾਣ ਲੱਗੀ।

ਲਾਲਾ ਹਰਦਿਆਲ ਦੇ ਸਵਿਟਜ਼ਰਲੈਂਡ ਚਲੇ ਜਾਣ ਤੋਂ ਬਾਅਦ ਬਾਬਾ ਸੋਹਣ ਸਿੰਘ ਭਕਨਾ ਨੇ ਪਾਰਟੀ ਦੇ ਦਫ਼ਤਰ ਵਿਚ ਰਹਿਣਾ ਸ਼ੁਰੂ ਕਰ ਦਿੱਤਾ। ਭਾਈ ਸੰਤੋਖ ਸਿੰਘ ਨੂੰ ਜਨਰਲ ਸਕੱਤਰ ਬਣਾਇਆ ਗਿਆ। ਪੱਤ੍ਰਿਕਾ ਦੇ ਸੰਪਾਦਨ ਅਤੇ ਪ੍ਰਕਾਸ਼ਨ ਦਾ ਕੰਮ ਕੋਟਲਾ ਨੌਧ ਸਿੰਘ ਦੇ ਭਾਈ ਹਰਨਾਮ ਸਿੰਘ ਸੌਂਪਿਆ ਗਿਆ। ਪਾਰਟੀ ਨੇ ਆਪਣੇ ਮੈਂਬਰਾਂ ਨੂੰ ਹਥਿਆਰ ਚਲਾਉਣ ਦੀ ਸਿਖਲਾਈ ਦੇਣੀ ਸ਼ੁਰੂ ਕੀਤੀ। ਇਸੇ ਸਿਖਲਾਈ ਦੌਰਾਨ ਇਕ ਵਾਰ ਬੰਬ ਫਟਣ ਨਾਲ ਭਾਈ ਹਰਨਾਮ ਸਿੰਘ ਦੀ ਬਾਂਹ ਉੱਡ ਗਈ। ਇਸ ਕਰਕੇ ਉਸ ਦਾ ਨਾਂ ਟੁੰਡੀਲਾਟ ਪ੍ਰਸਿੱਧ ਹੋ ਗਿਆ। ਪੂਰਬੀ ਏਸ਼ਿਆਈ ਦੇਸ਼ਾਂ ਵਿਚ ਵੀ ਗ਼ਦਰ ਪਾਰਟੀ ਨੇ ਖ਼ੂਬ ਪ੍ਰਚਾਰ ਕੀਤਾ। ਗੁਰਦੁਆਰੇ ਪਾਰਟੀ ਦੇ ਪ੍ਰਚਾਰ ਦੇ ਮੁੱਖ ਕੇਂਦਰ ਬਣ ਗਏ।

ਸੰਨ 1914 ਈ: ਵਿਚ ਪਹਿਲਾ ਵਿਸ਼ਵ ਯੁੱਧ ਛਿੜ ਜਾਣ ਕਾਰਨ ਗ਼ਦਰ ਪਾਰਟੀ ਦੇ ਯੁਗਾਂਤਰ ਆਸ਼ਰਮ ਵਿਚ ਮੀਟਿੰਗ ਹੋਈ ਅਤੇ ਮੌਕੇ ਦੀ ਨਜ਼ਾਕਤ ਦਾ ਫਾਇਦਾ ਉਠਾ ਕੇ ਹਿੰਦੁਸਤਾਨ ਵਿਚ ਅੰਗਰੇਜ਼ ਸਰਕਾਰ ਵਿਰੁੱਧ ਗ਼ਦਰ ਮਚਾਉਣ ਦਾ ਫੈਸਲਾ ਲਿਆ ਗਿਆ। 22 ਅਗਸਤ, 1914 ਈ: ਨੂੰ ਬਾਬਾ ਸੋਹਣ ਸਿੰਘ ਭਕਨਾ ਆਪਣੇ 26 ਹੋਰ ਸਾਥੀਆਂ ਸਮੇਤ ਵੈਨਕੂਵਰ ਤੋਂ ਹਿੰਦੁਸਤਾਨ ਚੱਲ ਪਿਆ। ਉਸ ਦੇ ਪਿੱਛੇ ਹੋਰ ਵੀ ਕਈ ਗ਼ਦਰੀ ਹਿੰਦੁਸਤਾਨ ਵੱਲ ਚੱਲ ਪਏ।

ਸਾਨਫਰਾਂਸਿਸਕੋ (ਅਮਰੀਕਾ) ਤੋਂ ਸ.ਸ. ਕੋਰੀਆਂ ਨਾਂ ਦੇ ਸਮੁੰਦਰੀ ਜਹਾਜ਼ ਰਾਹੀਂ ਕੁਝ ਗ਼ਦਰੀ ਆਗੂ ਮਨੀਲਾ ਆਏ। ਮਨੀਲਾ ਦੀ 'ਗ਼ਦਰ ਪਾਰਟੀ' ਨੇ ਉਨ੍ਹਾਂ ਦਾ ਨਿੱਘਾ ਸਵਾਗਤ ਕੀਤਾ ਅਤੇ ਗੁਰਦੁਆਰਾ ਸਾਹਿਬ ਵਿਚ ਇਕੱਤਰਤਾ ਦਾ ਪ੍ਰਬੰਧ ਕੀਤਾ ਗਿਆ। ਸਥਾਨਕ ਲੋਕਾਂ ਨੂੰ ਗ਼ਦਰ ਪਾਰਟੀ ਵੱਲੋਂ ਹਿੰਦੁਸਤਾਨੀਆਂ ਨੂੰ ਬਗਾਵਤ ਦੀ ਅਪੀਲ ਦਾ ਪਹਿਲਾਂ ਹੀ ਪਤਾ ਸੀ। ਇਸ ਸਬੰਧੀ 'ਗ਼ਦਰ' ਅਖ਼ਬਾਰ ਵਿਚ ਪਹਿਲਾਂ ਹੀ ਛਪ ਚੁੱਕਾ ਸੀ। ਮਨੀਲਾ ਵਿਚ ਬੀਬੀ ਗੁਲਾਬ ਕੌਰ ਨੇ ਗ਼ਦਰੀਆਂ ਦੀ ਬਹੁਤ ਮਦਦ ਕੀਤੀ। ਮਨੀਲਾ ਦੇ ਗੁਰਦੁਆਰਾ ਸਾਹਿਬ ਵਿਚ ਕੀਤੀਆਂ ਅਪੀਲਾਂ ਅਤੇ ਤਕਰੀਰਾਂ ਦਾ ਸੰਗਤ ਦੇ ਮਨ 'ਤੇ ਬਹੁਤ ਗਹਿਰਾ ਅਸਰ ਹੋਇਆ। ਮਨੀਲਾ ਵਿੱਚੋਂ ਇਕ ਵੱਡਾ ਜਥਾ ਭਾਰਤ ਆਉਣ ਲਈ ਤਿਆਰ ਹੋ ਗਿਆ ਜਿਸ ਵਿਚ ਬੀਬੀ ਗੁਲਾਬ ਕੌਰ ਅਤੇ ਉਸ ਦਾ ਪਤੀ ਸ. ਮਾਨ ਸਿੰਘ ਵੀ ਸ਼ਾਮਲ ਸੀ। ਪਰ ਜਦੋਂ ਜਥਾ ਮਨੀਲਾ ਤੋਂ ਭਾਰਤ ਲਈ ਰਵਾਨਾ ਹੋਣ ਲੱਗਾ ਤਾਂ ਸ. ਮਾਨ ਸਿੰਘ ਦਿਲ ਛੱਡ ਗਿਆ ਅਤੇ ਉਸ ਨੇ ਭਾਰਤ ਜਾਣ ਤੋਂ ਇਨਕਾਰ ਕਰ ਦਿੱਤਾ। ਇਸ ਘਟਨਾ ਦਾ ਬੀਬੀ ਗੁਲਾਬ ਕੌਰ 'ਤੇ ਬੜਾ ਅਸਰ ਹੋਇਆ ਅਤੇ ਉਸ ਨੇ ਘਰ ਤਿਆਗ ਕੇ ਸਦਾ ਲਈ ਗ਼ਦਰ ਪਾਰਟੀ ਵਿਚ ਕੰਮ ਕਰਨ ਦੀ ਠਾਣ ਲਈ। ਇਹ ਜੱਥਾ ਮਨੀਲਾ ਤੋਂ ਜਪਾਨ ਹੁੰਦਾ ਹੋਇਆ ਹਾਂਗਕਾਂਗ ਪਹੁੰਚ ਗਿਆ। ਸਤੰਬਰ 1914 ਈ: ਵਿਚ ਹਾਂਗਕਾਂਗ ਦੇ ਸਿੱਖਾਂ ਨੇ ਗੁਰਦੁਆਰਾ ਸਾਹਿਬ ਵਿਚ ਭਾਰੀ ਇਕੱਠ ਕੀਤਾ। ਇਸ ਇਕੱਤਰਤਾ ਵਿਚ ਸਾਨਫਰਾਂਸਿਸਕੋ ਤੋਂ ਆਏ ਗ਼ਦਰ ਪਾਰਟੀ ਦੇ ਲੀਡਰਾਂ ਭਾਈ ਕੇਸਰ ਸਿੰਘ ਠਠਗੜ੍ਹ, ਭਾਈ ਜਵਾਲਾ ਸਿੰਘ ਠੱਠੀਆਂ, ਭਾਈ ਸ਼ੇਰ ਸਿੰਘ ਵੇਈਂਪੁਈ, ਭਾਈ ਜੀਵਨ ਸਿੰਘ ਦੋਲੇ ਸਿੰਘ ਵਾਲਾ, ਹਾਫਿਜ਼ ਅਬਦੁੱਲਾ ਜਗਰਾਉਂ, ਰਹਿਮਤ ਅਲੀ ਵਜ਼ੀਦ ਕੇ, ਭਾਈ ਬਖਸ਼ੀਸ਼ ਸਿੰਘ ਖਾਨਪੁਰ, ਭਾਈ ਲਾਲ ਸਿੰਘ ਸਾਹਿਬਆਣਾ, ਭਾਈ ਜਗਤ ਸਿੰਘ ਬਿੰਝਣ, ਭਾਈ ਧਿਆਨ ਸਿੰਘ ਉਮਰਪੁਰ, ਭਾਈ ਧਿਆਨ ਸਿੰਘ

ਬੰਗਸੀਪੁਰਾ, ਭਾਈ ਚੰਦਾ ਸਿੰਘ, ਭਾਈ ਸਰਜਨ ਸਿੰਘ ਫਤਿਹਗੜ੍ਹ, ਭਾਈ ਬਾਬੂ ਸਿੰਘ ਨਾਹਮਾਂ ਅਤੇ ਹੋਰ ਬਹੁਤ ਸਾਰੇ ਸਥਾਨਕ ਆਗੂਆਂ ਨੇ ਭਾਗ ਲਿਆ। ਇਸ ਇਕੱਠ ਵਿਚ ਭਾਰਤੀਆਂ ਨੂੰ ਅਪੀਲ ਕੀਤੀ ਗਈ ਕਿ ਉਹ ਦੇਸ਼ ਦੀ ਅਜ਼ਾਦੀ ਲਈ ਗ਼ਦਰ ਪਾਰਟੀ ਦਾ ਵਧ-ਚੜ੍ਹ ਕੇ ਸਹਿਯੋਗ ਕਰਨ ਜੋ ਭਾਰਤ ਦੀ ਅਜ਼ਾਦੀ ਲਈ ਅੰਗਰੇਜ਼ ਸਰਕਾਰ ਨਾਲ ਜੰਗ ਕਰਨ ਜਾ ਰਹੀ ਹੈ। ਇਸ ਇਕੱਤਰਤਾ ਵਿਚ ਬੀਬੀ ਗੁਲਾਬ ਕੌਰ ਜੀ ਵੀ ਮਨੀਲਾ ਤੋਂ ਹਾਂਗਕਾਂਗ ਭਾਗ ਲੈਣ ਲਈ ਆਏ। ਉਨ੍ਹਾਂ ਨੇ ਇਕੱਤਰਤਾ ਵਿਚ ਜੋਸ਼ੀਲੀ ਕਵਿਤਾ ਪੜ੍ਹ ਕੇ ਸਾਰਿਆਂ ਦਾ ਲਹੂ ਗਰਮ ਕਰ ਦਿੱਤਾ। ਕਵਿਤਾ ਦੇ ਬੋਲ ਸਨ:

*ਹਿੰਦੋਸਤਾਨੀਓ! ਹੋਸ਼ ਕਰੋ ਕਾਇਮ, ਹਿੰਮਤ ਕਰੋ, ਸ਼ਰਮਾਉਣ ਦੀ ਲੋੜ ਕੀ ਏ?*
*ਚਲੋ ਮੁਲਕ ਅੰਦਰ ਚੱਲ ਗ਼ਦਰ ਕਰੀਏ, ਹੁਣ ਗ਼ੁਲਾਮ ਕਹਾਉਣ ਦੀ ਲੋੜ ਕੀ ਏ?*
*ਉਠੋ ਨਾਲ ਕ੍ਰਿਪਾਨ ਦੇ ਹੱਕ ਲਈਏ, ਬੁਰੇ ਹਾਲ ਕਰਉਣ ਦੀ ਲੋੜ ਕੀ ਏ?*
*ਜੋ ਕੁਝ ਪਾਸ ਹੈ ਮੁਲਕ ਤੋਂ ਵਾਰ ਦੇਵੋ, ਪਿੱਛੇ ਰੱਖ ਰਖਾਉਣ ਦੀ ਲੋੜ ਕੀ ਏ?*
*ਗ਼ਦਰ ਸ਼ੁਰੂ ਹੈ, ਵੀਰਨੋ! ਚਲੋ ਜਲਦੀ, ਬੈਠ ਤੱਕਣ-ਤਕਾਉਣ ਦੀ ਲੋੜ ਕੀ ਏ?*
*ਤੁਰੋ, ਕਰੋ ਹਿੰਮਤ, ਜਲਦੀ ਗ਼ਦਰ ਕਰੀਏ, ਬਾਰ ਬਾਰ ਦੁਹਰਾਉਣ ਦੀ ਲੋੜ ਕੀ ਏ?*

ਕਵਿਤਾ ਤੋਂ ਬਾਅਦ ਬੀਬੀ ਗੁਲਾਬ ਕੌਰ ਨੇ ਆਪਣੀ ਬਾਂਹ ਤੋਂ ਵੰਗਾਂ ਲਾਹ ਲਈਆਂ ਤੇ ਹਵਾ ਵਿਚ ਲਹਿਰਾ ਕੇ ਕਿਹਾ, "ਜੇਕਰ ਇਕੱਠ ਵਿਚ ਸ਼ਾਮਲ ਕੋਈ ਮਨੁੱਖ ਦੇਸ਼ ਨੂੰ ਅਜ਼ਾਦ ਕਰਵਾਉਣ ਤੋਂ ਪਿੱਛੇ ਹਟਣਾ ਚਾਹੁੰਦਾ ਉਹ ਇਹ ਵੰਗਾਂ ਪਹਿਨ ਲਵੇ। ਜੇਕਰ ਮਰਦਾਂ ਵਿਚ ਹਿੰਮਤ ਨਹੀਂ ਤਾਂ ਅਸੀਂ ਇਸਤਰੀਆਂ ਤਿਆਰ ਹਾਂ। ਅਸੀਂ ਯੁੱਧ ਦੇ ਮੈਦਾਨ ਵਿਚ ਜਾਵਾਂਗੀਆਂ। ਇਹੋ ਜਿਹੇ ਮਰਦ ਸਾਡੇ ਘਰ ਅਤੇ ਚੁੱਲ੍ਹਾ-ਚੌਂਕਾ ਸਾਂਭ ਲੈਣ।" ਬੀਬੀ ਗੁਲਾਬ ਕੌਰ ਜੀ ਦੇ ਇਸ ਭਾਸ਼ਣ ਦਾ ਸਾਰ ਨੈਸ਼ਨਲ ਆਰਕਾਈਵਜ਼ ਆਫ ਇੰਡੀਆ ਨਵੀਂ ਦਿੱਲੀ ਨੇ ਆਪਣੇ ਰਿਕਾਰਡ ਵਿਚ ਸੰਭਾਲਿਆ ਹੋਇਆ ਹੈ।

15 ਫਰਵਰੀ, 1915 ਈ: ਤਕ ਵੱਖ-ਵੱਖ ਦੇਸ਼ਾਂ ਤੋਂ 2312 ਗ਼ਦਰੀ ਸੈਨਿਕ ਤੋਸ਼ਾਮਾਰੂ ਜਹਾਜ਼ ਵਿਚ ਸਵਾਰ ਹੋ ਕੇ ਹਿੰਦੁਸਤਾਨ ਪਹੁੰਚ ਗਏ। ਇਨ੍ਹਾਂ ਵਿਚ ਬੀਬੀ ਗੁਲਾਬ ਕੌਰ ਵੀ ਇਸ ਜਥੇ ਨਾਲ ਕਲਕੱਤੇ ਪਹੁੰਚ ਗਏ। ਰਸਤੇ ਵਿਚਲੀਆਂ ਬੰਦਰਗਾਹਾਂ- ਸਿੰਗਾਪੁਰ, ਪਿਨਾਂਗ ਅਤੇ ਰੰਗੂਨ ਵਿਖੇ ਹਿੰਦੁਸਤਾਨੀਆਂ ਨੂੰ ਗ਼ਦਰ ਪਾਰਟੀ ਵਿਚ ਸ਼ਾਮਲ ਹੋਣ ਲਈ ਬੀਬੀ ਗੁਲਾਬ ਕੌਰ ਜੀ ਪ੍ਰੇਰਦੇ ਰਹੇ ਨਾਲ ਹੀ ਉਹ ਜਹਾਜ਼ ਵਿਚ ਸਫਰ ਕਰ ਰਹੇ ਸਾਥੀਆਂ ਨੂੰ ਚੜ੍ਹਦੀ ਕਲਾ ਵਿਚ ਰਹਿਣ ਦੀ ਪ੍ਰੇਰਨਾ ਵੀ ਕਰਦੇ ਰਹੇ। ਇਨ੍ਹਾਂ ਨਾਲ ਸੁਨਾਮ ਦੇ ਨੇੜਲੇ ਪਿੰਡ ਦੌਲੇ ਸਿੰਘ ਵਾਲੇ ਦਾ ਜੀਵਨ ਸਿੰਘ ਵੀ ਹਿੰਦੁਸਤਾਨ ਪਹੁੰਚਿਆ। ਜਦੋਂ ਇਹ ਕਲਕੱਤੇ ਪਹੁੰਚੇ ਤਾਂ ਪੁਲਿਸ ਅਧਿਕਾਰੀਆਂ ਨੇ ਇਨ੍ਹਾਂ ਦੇ ਪਰਵਾਰਿਕ ਪਿਛੋਕੜ ਬਾਰੇ ਪੁੱਛ-ਗਿੱਛ ਕੀਤੀ। ਬੀਬੀ ਗੁਲਾਬ ਕੌਰ ਨੇ ਆਪਣੇ ਮਾਪਿਆਂ ਅਤੇ ਸਹੁਰੇ ਪਰਵਾਰ ਦੀ ਪੁੱਛ-ਗਿਛ ਦੇ ਡਰੋਂ ਆਪਣੀ ਪਹਿਚਾਣ ਸ. ਜੀਵਨ ਸਿੰਘ ਦੀ ਪਤਨੀ ਵਜੋਂ ਦੱਸ ਦਿੱਤੀ।

ਸਮੁੰਦਰੀ ਜਹਾਜ਼ ਤੋਸ਼ਾਮਾਰੂ ਦੇ ਸਾਰੇ ਮੁਸਾਫਰਾਂ ਨੂੰ ਕਲਕੱਤੇ ਵਿਚ ਕੈਦ ਕਰ ਕੇ ਲਾਹੌਰ ਦੇ ਨੇੜੇ ਦੇ ਇਕ ਰੇਲਵੇ ਜੰਕਸ਼ਨ 'ਤੇ ਲਿਆਂਦਾ ਗਿਆ। ਇਨ੍ਹਾਂ ਵਿੱਚੋਂ 100 ਮੁਸਾਫਰਾਂ ਨੂੰ ਮੁਲਤਾਨ ਦੀ ਜੇਲ੍ਹ ਵਿਚ ਭੇਜ ਦਿੱਤਾ ਗਿਆ ਬਾਕੀ ਦੇ 73 ਮੁਸਾਫਰਾਂ ਨੂੰ ਸੀ.ਆਈ.ਡੀ. ਦੇ ਅਧਿਕਾਰੀਆਂ ਅੱਗੇ ਪੇਸ਼ ਹੋਣ ਲਈ ਲੁਧਿਆਣੇ ਭੇਜ ਦਿੱਤਾ ਗਿਆ। ਇਸ ਸਮੇਂ ਬੀਬੀ ਗੁਲਾਬ ਕੌਰ ਅਤੇ ਸ. ਜੀਵਨ ਸਿੰਘ ਵੱਲੋਂ ਪੁਲਿਸ ਨੂੰ ਦਿੱਤੀ ਗਲਤ ਜਾਣਕਾਰੀ ਕਾਰਨ ਦੋਵੇਂ ਰਿਹਾਅ ਹੋ ਗਏ। ਇਨ੍ਹਾਂ ਦੇ ਨਾਲ ਇਸੇ ਜਹਾਜ਼ ਵਿਚ ਸ. ਅਮਰ ਸਿੰਘ ਵੀ ਆਇਆ ਸੀ। ਇਹ ਤਿੰਨੋ ਕੋਟਲਾ ਪਿੰਡ ਆ ਗਏ।

ਹੌਲੀ-ਹੌਲੀ ਹਿੰਦੁਸਤਾਨ ਪਹੁੰਚਣ ਵਾਲਿਆਂ ਦੀ ਗਿਣਤੀ ਅੱਠ ਹਜ਼ਾਰ ਹੋ ਗਈ।

ਇਨ੍ਹਾਂ ਕਾਰਵਾਈਆਂ ਬਾਰੇ ਪਤਾ ਲੱਗਣ 'ਤੇ ਅੰਗਰੇਜ਼ ਸਰਕਾਰ ਹਰਕਤ ਵਿਚ ਆ ਗਈ। ਲੱਗਭਗ 2500 ਗ਼ਦਰੀਆਂ ਨੂੰ ਉਨ੍ਹਾਂ ਦੇ ਪਿੰਡਾਂ ਵਿਚ ਹੀ ਨਜ਼ਰਬੰਦ ਕਰ ਦਿੱਤਾ ਗਿਆ। ਇਨ੍ਹਾਂ ਵਿੱਚੋਂ 400 ਦੇ ਲੱਗਭਗ ਨੂੰ ਜ਼ਿਆਦਾ ਖਤਰਨਾਕ ਸਮਝਦਿਆਂ ਕੈਦ ਕਰ ਲਿਆ ਗਿਆ। ਇਸ ਨਾਲ ਪਾਰਟੀ ਦੀ ਕਾਰਵਾਈ ਨੂੰ ਕਾਫੀ ਧੱਕਾ ਲੱਗਾ। ਨਵੇਂ ਲੀਡਰਾਂ ਨੇ ਸਥਿਤੀ ਨੂੰ ਜਲਦੀ ਹੀ ਸਾਂਭ ਲਿਆ। ਛੋਟੇ ਕਿਤਾਬਚੇ ਛਾਪ ਕੇ ਲੋਕਾਂ ਨੂੰ ਜਾਗ੍ਰਿਤ ਕਰਨਾ ਸ਼ੁਰੂ ਕਰ ਦਿੱਤਾ।

ਬੀਬੀ ਗੁਲਾਬ ਕੌਰ, ਸ. ਜੀਵਨ ਸਿੰਘ ਅਤੇ ਸ. ਅਮਰ ਸਿੰਘ ਨੇ ਆਪਣਾ ਸੰਪਰਕ ਬਾਬਾ ਹਰਨਾਮ ਸਿੰਘ ਟੁੰਡੀਲਾਟ ਨਾਲ ਕਾਇਮ ਕੀਤਾ ਜਿਨ੍ਹਾਂ ਨੇ ਇਨ੍ਹਾਂ ਤਿੰਨਾਂ ਨੂੰ ਗ਼ਦਰ ਲਹਿਰ ਦੀਆਂ ਵਿਸ਼ੇਸ਼ ਸੇਵਾਵਾਂ 'ਤੇ ਲਾ ਦਿੱਤਾ। ਸ. ਜੀਵਨ ਸਿੰਘ ਅਤੇ ਮਨੀਲਾ ਤੋਂ ਆਏ ਹੋਰ ਕ੍ਰਾਂਤੀਕਾਰੀਆਂ ਨੂੰ ਸ. ਕਰਤਾਰ ਸਿੰਘ ਸਰਾਭਾ ਦੀ ਅਗਵਾਈ ਵਾਲੇ 'ਫੌਜੀ ਦਸਤੇ' ਵਿਚ ਸ਼ਾਮਲ ਕਰ ਦਿੱਤਾ ਗਿਆ। ਇਨ੍ਹਾਂ ਦਾ ਕਾਰਜ ਖੇਤਰ ਸਤਲੁਜ ਦੇ ਪਾਰ ਦਾ ਇਲਾਕਾ ਸੀ। ਬੀਬੀ ਗੁਲਾਬ ਕੌਰ ਦਾ ਕੰਮ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ 'ਹਰਿਆਣਾ' ਦੇ ਖੇਤਰ ਦੀਆਂ ਇਸਤਰੀਆਂ ਵਿਚ ਪ੍ਰਚਾਰ ਕਰਨ ਦਾ ਸੀ।

ਜਦੋਂ ਪਾਰਟੀ ਨੇ ਬਾਕਾਇਦਾ ਸੰਸਥਾ ਦਾ ਰੂਪ ਧਾਰਨ ਕੀਤਾ ਤਾਂ ਬੀਬੀ ਗੁਲਾਬ ਕੌਰ ਜੀ ਨੂੰ ਪਾਰਟੀ ਦੇ ਮੁੱਖ ਦਫ਼ਤਰ ਸ੍ਰੀ ਅੰਮ੍ਰਿਤਸਰ ਵਿਖੇ ਬੁਲਾ ਲਿਆ ਗਿਆ। ਕ੍ਰਾਂਤੀ ਲਈ ਤਿਆਰੀਆਂ ਸ਼ੁਰੂ ਹੋ ਗਈਆਂ। ਪਾਰਟੀ ਦਾ ਦਫ਼ਤਰ ਸ੍ਰੀ ਅੰਮ੍ਰਿਤਸਰ ਤੋਂ ਬਦਲ ਕੇ ਲਾਹੌਰ ਬਣਾਇਆ ਗਿਆ। ਬੀਬੀ ਗੁਲਾਬ ਕੌਰ ਜੀ ਨੂੰ ਲਾਹੌਰ ਭੇਜ ਦਿੱਤਾ ਗਿਆ। ਇਹ ਲਾਹੌਰ ਦੇ ਰੇਲਵੇ ਸਟੇਸ਼ਨ ਦੇ ਪਾਸ ਮੂਲ ਚੰਦ ਦੀ ਸਰਾਂ ਅਤੇ ਬੰਸੀ ਲਾਲਾ ਦੇ ਮੰਦਰ ਵਿਚ ਕਮਰਾ ਲੈ ਕੇ ਦਿੱਤਾ ਗਿਆ। ਆਪ ਪਾਰਟੀ ਦੀ ਰੀਸੈਪਸ਼ਨਿਸਟ ਵਜੋਂ ਕੰਮ ਕਰਨ ਲੱਗੇ। ਇਹ ਦਿਨ ਭਰ ਚਰਖਾ ਕੱਤਦੇ ਰਹਿੰਦੇ। ਇਨ੍ਹਾਂ ਨੂੰ ਲਾਹੌਰ ਵਿਚਲੇ ਪਾਰਟੀ ਦੇ ਗੁਪਤ ਦਫ਼ਤਰਾਂ ਅਤੇ ਮੁਖੀ ਆਗੂਆਂ ਦੇ ਥਾਂ ਟਿਕਾਣਿਆਂ ਦੀ ਪੂਰੀ ਜਾਣਕਾਰੀ ਹੁੰਦੀ ਸੀ। ਜੇਕਰ ਕੋਈ ਪਾਰਟੀ ਦੇ ਦਫ਼ਤਰ ਵਿਚ ਜਾਣਾ ਚਾਹੁੰਦਾ ਸੀ ਤਾਂ ਉਸ ਨੂੰ ਪਹਿਲਾਂ ਬੀਬੀ ਬਸੰਤ ਕੌਰ ਜੀ ਨੂੰ ਮਿਲ ਕੇ ਸਾਰੀ ਜਾਣਕਾਰੀ ਦੇਣੀ ਪੈਂਦੀ ਸੀ। ਜਦੋਂ ਬੀਬੀ ਗੁਲਾਬ ਕੌਰ ਜੀ ਦੀ ਪੂਰੀ ਤਸੱਲੀ ਹੋ ਜਾਂਦੀ ਸੀ ਤਾਂ ਹੀ ਉਹ ਅੱਗੇ ਕਿਸੇ ਨੂੰ ਮਿਲ ਸਕਦਾ ਸੀ। ਪਾਰਟੀ ਦੀਆਂ ਗੁਪਤ ਹਦਾਇਤਾਂ ਦੇ ਅਨੁਸਾਰ, ਫੀਲਡ ਤੋਂ ਲਾਹੌਰ ਆਉਣ ਵਾਲੇ ਹਰ ਵਰਕਰ ਤੇ ਆਗੂ ਨੂੰ ਬੀਬੀ ਗੁਲਾਬ ਕੌਰ ਤੋਂ ਪ੍ਰਵਾਨਗੀ ਲੈਣੀ ਪੈਂਦੀ ਸੀ। ਕੇਵਲ ਉਨ੍ਹਾਂ ਵੱਲੋਂ ਦੱਸੇ ਗੁਪਤ ਸ਼ਬਦ ਰਾਹੀਂ ਹੀ ਮੈਂਬਰਾਂ ਦੇ ਗੁਪਤ ਟਿਕਾਣੇ 'ਤੇ ਪਹੁੰਚਿਆ ਜਾ ਸਕਦਾ ਸੀ। ਗ਼ਦਰੀਆਂ ਦੀ ਡਾਕ ਇਕ ਥਾਂ ਤੋਂ ਦੂਜੇ ਥਾਂ ਪਹੁੰਚਾਉਣ ਦਾ ਕੰਮ ਆਪ ਆਪਣੇ ਹੱਥੀਂ ਕਰਦੇ ਸਨ। ਵੱਖ-ਵੱਖ ਥਾਵਾਂ 'ਤੇ ਜਾਣ ਲਈ ਆਪ ਨੂੰ ਕਈ ਤਰ੍ਹਾਂ ਦੇ ਭੇਸ ਧਾਰਨ ਕਰਨੇ ਪੈਂਦੇ ਸਨ, ਕਦੀ ਇਹ ਚੂੜੀਆਂ ਗਜ਼ਰੇ ਵੇਚਣ ਵਾਲੀ ਦਾ ਭੇਸ ਧਾਰਦੇ, ਕਦੀ ਕਿਸੇ ਹੋਰ ਰੂਪ ਵਿਚ ਇਕ ਥਾਂ ਤੋਂ ਦੂਜੀ ਥਾਂ ਪੁੱਜਦੇ ਸਨ।

ਸਿਵਾਏ ਜਰਮਨੀ ਤੋਂ ਕਿਸੇ ਹੋਰ ਮੁਲਕ ਵੱਲੋਂ ਕੋਈ ਮਾਲੀ ਸਹਾਇਤਾ ਪ੍ਰਾਪਤ ਨਾ ਹੋਈ। ਜੋ ਸ਼ਸਤ੍ਰ ਬਾਹਰੋਂ ਭੇਜੇ ਜਾਂਦੇ ਉਹ ਰਸਤੇ ਵਿਚ ਹੀ ਜ਼ਬਤ ਕਰ ਲਏ ਜਾਂਦੇ। 12 ਫਰਵਰੀ, 1915 ਈ: ਨੂੰ ਪਾਰਟੀ ਦੀ ਕਾਰਜਕਰਨੀ ਕਮੇਟੀ ਨੇ ਫੈਸਲਾ ਕੀਤਾ ਕਿ 21 ਫਰਵਰੀ ਨੂੰ ਬਗ਼ਾਵਤ ਅਰੰਭ ਕਰ ਦਿੱਤੀ ਜਾਵੇਗੀ। ਇਸ ਦੀ ਖ਼ਬਰ ਮੁਖ਼ਬਰ ਕ੍ਰਿਪਾਲ ਸਿੰਘ ਰਾਹੀਂ ਸਰਕਾਰ ਪਾਸ ਪਹੁੰਚ ਗਈ। ਪਤਾ ਲੱਗਣ 'ਤੇ ਗ਼ਦਰੀਆਂ ਨੇ 21 ਫਰਵਰੀ ਦੀ ਥਾਂ 19 ਫਰਵਰੀ ਦੀ ਤਾਰੀਖ਼ ਨਿਸ਼ਚਤ ਕਰ ਲਈ। ਗ਼ਦਰੀ ਕੋਟਲਾ ਨੌਧ ਸਿੰਘ ਪਿੰਡ ਵਿਚ ਆ ਗਏ ਤੇ ਪਿੰਡਾਂ ਵਿਚ ਫਿਰ ਕੇ ਪ੍ਰਚਾਰ ਕਰਨ ਲੱਗੇ। ਪਰ ਅੰਗਰੇਜ਼ ਸਰਕਾਰ ਚੌਕਸ ਹੋ ਚੁੱਕੀ ਸੀ ਅਤੇ ਗ਼ਦਰੀਆਂ ਦੀ ਫੜੋ-ਫੜੀ ਸ਼ੁਰੂ ਹੋ ਚੁੱਕੀ ਸੀ। ਲਾਹੌਰ ਵਿੱਚੋਂ ਕਈ ਥਾਂ 'ਤੇ ਛਾਪਾ ਮਾਰ ਕੇ 13

ਦੇ ਕਰੀਬ ਪ੍ਰਮੁੱਖ ਗ਼ਦਰੀਆਂ ਨੂੰ ਗ੍ਰਿਫਤਾਰ ਕਰ ਲਿਆ ਅਤੇ ਫੌਜੀ ਛਾਉਣੀਆਂ ਵਿਚ ਸੈਨਾ ਨੂੰ ਸਾਵਧਾਨ ਕਰ ਦਿੱਤਾ ਗਿਆ। ਬੀਬੀ ਗੁਲਾਬ ਕੌਰ ਨੂੰ ਫੜ੍ਹ ਕੇ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਗ਼ਦਰੀਆਂ ਵੱਲੋਂ ਮਿਥਿਆ ਗ਼ਦਰ ਮਿਸ਼ਨ ਫੇਲ ਹੋ ਗਿਆ।

ਲਾਹੌਰ ਵਿੱਚੋਂ ਨਿਕਲ ਕੇ ਆਪ ਸ. ਅਮਰ ਸਿੰਘ ਦੇ ਪਿੰਡ ਹੁਸ਼ਿਆਰਪੁਰ ਚਲੇ ਗਏ। ਪੁਲਿਸ ਨੂੰ ਸੂਚਨਾ ਮਿਲਣ 'ਤੇ ਇਨ੍ਹਾਂ ਨੂੰ ਛਾਪਾ ਮਾਰ ਕੇ ਗ੍ਰਿਫਤਾਰ ਕਰ ਲਿਆ ਗਿਆ। ਇਨ੍ਹਾਂ ਨੂੰ ਸ਼ਰਨ ਦੇਣ ਕਾਰਨ ਸ. ਅਮਰ ਸਿੰਘ ਨੂੰ ਦੋ ਸਾਲ ਦੀ ਸਖਤ ਕੈਦ ਦੀ ਸਜ਼ਾ ਹੋਈ ਸੀ। ਬੀਬੀ ਗੁਲਾਬ ਕੌਰ 'ਤੇ ਸਿਆਸੀ ਕਾਰਨਾਂ ਕਰਕੇ ਅੰਗਰੇਜ਼ ਸਰਕਾਰ ਨੇ ਕਚਹਿਰੀ ਵਿਚ ਕੋਈ ਮੁਕੱਦਮਾ ਨਾ ਚਲਾਇਆ। ਇਨ੍ਹਾਂ ਨੂੰ 1818 ਦੀ ਬਦਨਾਮ ਬੰਗਾਲ ਦੰਡਧਾਰਾ ਅਧੀਨ ਪੰਜ ਸਾਲ ਜੇਲ੍ਹ ਵਿਚ ਰੱਖਿਆ ਗਿਆ ਸੀ ਜਿੱਥੋਂ ਇਨ੍ਹਾਂ ਨੂੰ ਸੰਨ 1921 ਈ: ਵਿਚ ਰਿਹਾਅ ਕੀਤਾ ਗਿਆ। ਰਿਹਾਅ ਹੋਣ ਤੋਂ ਬਾਅਦ ਇਹ ਸ. ਅਮਰ ਸਿੰਘ ਦੇ ਪਿੰਡ ਕੋਟਲਾ ਨੌਧ ਸਿੰਘ ਵਿਖੇ ਆ ਗਏ। ਇਸ ਪਿੰਡ ਵਿਚ ਵੀ ਪੁਲਿਸ ਇਨ੍ਹਾਂ 'ਤੇ ਸਖਤ ਨਿਗਰਾਨੀ ਰੱਖਦੀ ਸੀ। ਇੱਥੇ ਹੀ ਇਨ੍ਹਾਂ ਦੀ ਮੌਤ ਹੋ ਗਈ। ਪੁਲਿਸ ਦਾ ਵਿਚਾਰ ਸੀ ਕਿ ਜੇਕਰ ਇਹ ਮਰਦ ਹੁੰਦੀ ਤਾਂ ਇਸ ਨੂੰ ਵੀ ਬਾਕੀ ਦੇ ਗ਼ਦਰੀਆਂ ਵਾਂਗ ਫਾਂਸੀ ਤੋਂ ਕੋਈ ਨਹੀਂ ਸੀ ਬਚਾ ਸਕਦਾ।

ਪਕੜੇ ਗਏ ਸਾਰੇ ਗ਼ਦਰੀਆਂ ਨੂੰ ਲਾਹੌਰ ਦੀ ਸੈਂਟ੍ਰਲ ਜੇਲ੍ਹ ਵਿਚ ਇਕੱਠਾ ਕਰ ਲਿਆ ਗਿਆ। ਸਪੈਸ਼ਲ ਅਦਾਲਤ ਲਾ ਕੇ ਲਾਹੌਰ ਸਾਜ਼ਿਸ਼ ਦੇ ਕੇਸਾਂ ਦੀ ਸੁਣਵਾਈ ਸ਼ੁਰੂ ਕੀਤੀ ਗਈ। ਕੁੱਲ 291 ਗ਼ਦਰੀਆਂ ਵਿਰੁੱਧ ਕੇਸ ਦਰਜ ਕੀਤੇ ਗਏ। ਇਨ੍ਹਾਂ ਵਿੱਚੋਂ 42 ਨੂੰ ਫਾਂਸੀ, 114 ਨੂੰ ਉਮਰ ਭਰ ਲਈ ਜਲਾਵਤਨ ਅਤੇ 93 ਨੂੰ ਹੋਰ ਸਜ਼ਾਵਾਂ ਦਿੱਤੀਆਂ ਗਈਆਂ। 42 ਵਿਅਕਤੀਆਂ ਨੂੰ ਬੇਕਸੂਰ ਸਮਝ ਕੇ ਛੱਡ ਦਿੱਤਾ ਗਿਆ। ਜਿਨ੍ਹਾਂ ਫੌਜੀ ਟੁਕੜੀਆਂ ਨੇ ਬਗ਼ਾਵਤ ਕੀਤੀ ਸੀ ਉਨ੍ਹਾਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਗਈਆਂ। ਇਨ੍ਹਾਂ ਵਿੱਚੋਂ 21 ਨੂੰ ਫਾਂਸੀ ਅਤੇ 65 ਨੂੰ ਉਮਰ ਭਰ ਲਈ ਜਲਾਵਤਨ ਦੀ ਸਜ਼ਾ ਦਿੱਤੀ ਗਈ। ਇਨ੍ਹਾਂ ਦੀਆਂ ਜਾਇਦਾਦਾਂ ਸਰਕਾਰ ਵੱਲੋਂ ਜ਼ਬਤ ਕਰ ਲਈਆਂ ਗਈਆਂ। ਸਿੰਗਾਪੁਰ ਵਿਚ ਸਥਿਤ 5 ਲਾਇਟ ਇਨਫੈਂਟਰੀ ਦੇ 700 ਬੰਦਿਆਂ ਨੇ 15 ਫਰਵਰੀ ਨੂੰ ਬਗ਼ਾਵਤ ਕੀਤੀ ਸੀ ਅਤੇ ਕਿਲ੍ਹੇ ਉੱਤੇ ਕਬਜ਼ਾ ਕਰ ਲਿਆ ਸੀ। ਅੰਗਰੇਜ਼ ਸਰਕਾਰ ਵੱਲੋਂ ਉਨ੍ਹਾਂ ਦੀ ਕਾਰਵਾਈ ਨੂੰ ਵੀ ਦਬਾ ਦਿੱਤਾ ਗਿਆ। ਕੁੱਲ 126 ਫੌਜੀਆਂ ਦਾ ਕੋਰਟ ਮਾਰਸ਼ਲ ਕੀਤਾ ਗਿਆ ਜਿਨ੍ਹਾਂ ਵਿੱਚੋਂ 37 ਨੂੰ ਫਾਂਸੀ ਅਤੇ 41 ਨੂੰ ਉਮਰ ਭਰ ਲਈ ਜਲਾਵਤਨ ਦੀ ਸਜ਼ਾ ਦਿੱਤੀ ਗਈ। ਹੋਰ ਵੀ ਬਹੁਤ ਸਾਰਿਆਂ ਨੂੰ ਵੱਖ-ਵੱਖ ਤਰ੍ਹਾਂ ਦੀਆਂ ਸਜ਼ਾਵਾਂ ਸੁਣਾਈਆਂ ਗਈਆਂ।

* ਸੰਪਾਦਕ ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ (ਪੰਜਾਬ, ਭਾਰਤ)।



ਗੁਰਮੁਖਿ ਪਰਉਪਕਾਰੀ, ਵਿਰਲਾ ਅਇਆ॥
ਗੁਰਮੁਖਿ ਸੁਖ ਫਲੁ ਪਾਇ, ਆਪੁ ਗਵਾਇਆ॥
(ਭਾਈ ਗੁਰਦਾਸ ਜੀ)



ਬਾਬਾ ਗੁਰਦਿਤ ਸਿੰਘ

16

# ਬਾਬਾ ਗੁਰਦਿੱਤ ਸਿੰਘ

- *ਡਾ. ਕ੍ਰਿਸ਼ਨ ਗੋਪਾਲ

ਦੇਸ਼ ਭਗਤ ਬਾਬਾ ਗੁਰਦਿੱਤ ਸਿੰਘ ਦੇਸ਼ ਦਾ ਸਿੰਗਾਰ ਹਨ। ਉਨ੍ਹਾਂ ਨੇ ਦੇਸ਼ਵਾਸੀਆ ਨੂੰ ਗੁਲਾਮੀ ਦੀ ਜ਼ੰਜ਼ੀਰਾਂ ਤੋੜਨ ਲਈ, ਗੌਰਵ ਅਤੇ ਸਵੈਮਾਨ ਨੂੰ ਜਗਾਉਣ ਲਈ ਵਿਸ਼ੇਸ਼ ਯੋਗਦਾਨ ਪਾਇਆ। ਉਨ੍ਹਾਂ ਨੇ ਨੌਜਵਾਨਾਂ ਲਈ ਇੱਕ ਮਾਰਗ ਦਰਸ਼ਕ ਦੇ ਤੌਰ ਤੇ ਕੰਮ ਕੀਤਾ ਅਤੇ ਦੇਸ਼ ਪਿਆਰ ਦਾ ਜ਼ਜ਼ਬਾ ਜਗਾਉਣ ਦਾ ਕੰਮ ਕੀਤਾ। ਬਾਬਾ ਗੁਰਦਿੱਤ ਸਿੰਘ ਭਾਰਤ ਵਾਸੀਆਂ ਨੂੰ ਸਵੈ-ਮਾਨ ਨਾਲ ਪ੍ਰਦੇਸ਼ਾਂ ਵਿਚ ਜਾ ਕੇ ਕਾਰੋਬਾਰ ਕਰ ਸਕਣ ਦੀ ਖੁੱਲ ਲੈਣ ਵਾਸਤੇ ਮੈਦਾਨ ਵਿਚ ਨਿੱਤਰਿਆ।

ਅੰਮ੍ਰਿਤਸਰ ਦੇ ਨਜ਼ਦੀਕ ਸਰਹਾਲੀ ਪਿੰਡ ਵਿਚ, ਪ੍ਰਸਿੱਧ ਦੇਸ਼ ਭਗਤ, ਸੁਤੰਤਰਤਾ ਸੰਗਰਾਮੀ ਬਾਬਾ ਗੁਰਦਿੱਤ ਸਿੰਘ ਦਾ ਜਨਮ 1859 ਨੂੰ ਹੁਕਮ ਸਿੰਘ ਦੇ ਘਰ ਹੋਇਆ। ਇਹ ਕਾਫੀ ਗਰੀਬ ਪਰਿਵਾਰ ਸੀ। ਬਾਬਾ ਜੀ ਦੇ ਦਾਦਾ ਰਤਨ ਸਿੰਘ ਖਾਲਸਾ ਫ਼ੌਜ ਵਿਚ ਉਚੀ ਪਦਵੀ ਤੇ ਸਨ ਅਤੇ ਉਹ ਐਂਗਲੋ ਸਿੱਖ ਯੁੱਧ ਵਿਚ ਅੰਗਰੇਜ਼ਾਂ ਦੇ ਖਿਲਾਫ ਲੜੇ ਸਨ। ਗੁਰਦਿੱਤ ਸਿੰਘ ਨੇ ਮੁੱਢਲੀ ਵਿਦਿਆ ਪਿੰਡ ਵਿਚੋ ਹੀ ਪ੍ਰਾਪਤ ਕੀਤੀ। ਇਨਾਂ ਦਾ ਪੜ੍ਹਾਈ ਵੱਲ ਜਿਆਦਾ ਧਿਆਨ ਨਹੀ ਸੀ, ਪਰ ਉਹ ਪੰਜਾਬੀ ਲਿਖਣੀ ਪੜ੍ਹਨੀ ਸਿੱਖ ਗਏ ਸਨ। ਬਾਬਾ ਜੀ ਨੇ ਇਕ ਵਾਰੀ ਫੌਜ਼ ਵਿਚ ਭਰਤੀ ਹੋਣ ਦੀ ਕੋਸ਼ਿਸ਼ ਕੀਤੀ, ਪਰ ਨਹੀ ਹੋਏ। ਫੇਰ ਰੋਜ਼ੀ ਰੋਟੀ ਕਮਾਉਣ ਲਈ ਮਲਾਇਆ ਚਲੇ ਗਏ, ਜਿਥੇ ਇਨ੍ਹਾ ਦੇ ਪਿਤਾ ਜੀ ਵੀ ਫੌਜ਼ੀ ਭਰਤੀ ਹੋ ਕੇ ਗਏ ਸਨ ਅਤੇ ਇਨਾ ਦੇ ਭਰਾ ਪਹਿਲੂ ਸਿੰਘ ਵੀ ਉਥੇ ਹੀ ਸੀ। ਪਹਿਲਾਂ ਤਾਂ ਬਾਬਾ ਜੀ ਨੇ ਉਥੇ ਇਕ ਚੀਨੀ ਵਪਾਰੀ ਮੋਪਨ ਲਿਓ ਕੋਲ ਤੇਪਿੰਗ ਸ਼ਹਿਰ ਵਿਚ ਨੌਕਰੀ ਕੀਤੀ ਪਰ ਬਾਅਦ ਵਿਚ ਆਪਣਾ 'ਡੇਅਰੀ ਫਾਰਮ' ਖੋਲ ਲਿਆ।[1] ਉਨੀਵੀ ਸਦੀ ਦੇ ਪਿਛਲੇ ਪੱਖ ਵਿਚ ਅੰਗਰੇਜ਼ਾਂ ਦੀ ਪ੍ਰਸ਼ਾਸ਼ਨੀ ਅਤੇ ਆਰਥਿਕ ਨੀਤੀਆਂ ਨੇ ਪੰਜਾਬ ਦੀ ਆਰਥਿਕ ਸਥਿਤੀ ਇਤਨੀ ਵਿਗਾੜ ਦਿੱਤੀ ਸੀ ਕਿ ਪੰਜਾਬੀਆਂ ਨੂੰ ਰੋਜ਼ੀ ਰੋਟੀ ਦੀ ਤਲਾਸ਼ ਲਈ ਪ੍ਰਦੇਸ਼ਾਂ ਵੱਲ ਜਾਣਾ ਪੈ ਗਿਆ। ਅੰਗਰੇਜ਼ਾਂ ਦੁਆਰਾ ਕਲੋਨੀਅਨ ਨੀਤੀ ਅਪਣਾ ਕੇ ਪੰਜਾਬ ਨਸ਼ੰ ਮੰਡੀ ਬਣਾਇਆ ਗਿਆ । ਜਲਦੀ ਹੀ ਪੰਜਾਬੀਆਂ ਨੇ ਕੈਨੇਡਾ ਤੇ ਅਮਰੀਕਾ ਦੀ ਖੁਸ਼ਹਾਲੀ ਦੇਖ ਕੇ ਉੱਧਰ ਵੱਲ ਜਾਣਾ ਸੁਰੂ ਕਰ ਦਿੱਤਾ। ਉਸ ਸਮੇ ਕੈਨੇਡਾ ਦੀ ਨਵ ਉਸਾਰੀ ਚਲ ਰਹੀ ਸੀ ਅਤੇ ਮਜ਼ਦੂਰਾਂ ਦੀ ਲੋੜ ਸੀ। ਉਨ੍ਹਾਂ ਦਿਨਾਂ ਵਿਚ ਕੈਨੇਡਾ ਵਿਚ ਮਜ਼ਦੂਰੀ ਡੇਢ ਦੋ ਡਾਲਰ ਆਮ ਮਿਲ ਜਾਂਦੀ ਸੀ। ਪਰ ਕੈਨੇਡਾ ਸਰਕਾਰ ਨੇ ਭਾਰਤੀਆਂ ਦੇ

ਖਿਲਾਫ ਇਕ ਸਾਜਿਸ਼ ਰਚੀ।ਕੈਨੇਡਾ ਦੀ ਆਰਡਰ ਇੰਨ ਕੌਂਸਿਲ ਨੇ ਪੁਰਾਣੇ ਕਾਨੂੰਨਾਂ ਵਿਚ ਸੁਧਾਰ ਕਰਕੇ ਇਕ ਨਵਾਂ ਕਾਨੂੰਨ 'New Law, 1910 ਵਿਚ ਪਾਸ ਕਰ ਦਿੱਤਾ ਕਿ ਉਹੋ ਹੀ ਵਿਦੇਸ਼ੀ ਕੈਨੇਡਾ ਵਿਚ ਆ ਸਕਦੇ ਹਨ ਜੋ ਆਪਣੇ ਦੇਸ਼ ਤੋ ਸਿੱਧੀ ਯਾਤਰਾ ਕਰਕੇ ਅਤੇ 200 ਡਾਲਰ ਨਕਦ ਨਾਲ ਲਿਆਉਗੇ ।[2]

ਭਾਰਤੀਆਂ ਨਾਲ ਕੀਤੇ ਗਏ ਵਿਤਕਰੇ ਨਾਲ ਵਿਦੇਸ਼ਾਂ ਵਿਚ ਰਹਿ ਰਹੇ ਭਾਰਤੀਆਂ ਅਤੇ ਦੇਸ਼ ਅੰਦਰ ਗੁੱਸੇ ਦੀ ਲਹਿਰ ਦੌੜ ਗਈ। ਦੇਸ਼ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਾਉਣ ਵਾਲੇ ਸੁਤੰਤਰਤਾ ਸੰਗਰਾਮੀਆਂ ਨੂੰ ਅਹਿਮ ਮੁੱਦਾ ਮਿਲ ਗਿਆ ਅਤੇ ਦਿਲਾਂ ਅੰਦਰ ਦੇਸ਼ ਭਗਤੀ ਦੀ ਭਾਵਨਾ ਹੋਰ ਤੀਬਰ ਹੋ ਗਈ।ਪ੍ਰਦੇਸ ਵਿਚ ਉਪਜੀ ਦੇਸ਼ ਭਗਤੀ ਦੀ ਭਾਵਨਾਂ ਨੇ ਸਮਾਂ ਆਉਣ ਤੇ ਗਦਰ ਲਹਿਰ ਨੂੰ ਬੜੀ ਸ਼ਕਤੀ ਦਿਤੀ ਅਤੇ ਆਪਦੀ ਮਾਤਰ ਭੂਮੀ ਨੂੰ ਸੁਤੰਤਰ ਕਰਾਉਣ ਲਈ ਤਨ ਮਨ ਵਾਰ ਸੁੱਟਣ ਦੀ ਭਾਵਨਾ ਜਾਗ ਗਈ। ਇਨ੍ਹਾਂ ਸਖਤ ਨਿਯਮਾ ਕਾਰਨ ਹੁਣ ਕੈਨੇਡਾ ਵਿਚ ਰਹਿ ਰਹੇ ਭਾਰਤੀ ਜੋ ਉਥੇ ਤੇ ਨਾਗਰਿਕ ਬਣ ਗਏ ਪਰ ਆਪਣੇ ਪਰਿਵਾਰਾ ਨੂੰ ਕੈਨੇਡਾ ਨਹੀ ਲਿਆ ਸਕਦੇ ਸਨ।ਉਸ ਸਮੇ ਕੋਈ ਵੀ ਕੈਨੇਡਾ ਜਾਣ ਲਈ ਸਿੱਧੀ ਸਹੂਲਤ ਨਹੀ ਸੀ।ਪੰਜਾਬੀ ਥਾਂ ਥਾਂ ਧੱਕੇ ਖਾਣ ਲੱਗੇ।ਉਹ ਕਈ ਤਰ੍ਹਾ ਦੀਆਂ ਪਰੇਸ਼ਾਨੀਆਂ ਸਹਿਣ ਕਰ ਰਹੇ ਸਨ। ਉਸ ਸਮੇ ਤੱਕ ਬਾਬਾ ਗੁਰਦਿੱਤ ਸਿੰਘ ਇੱਕ ਅਮੀਰ ਅਤੇ ਪ੍ਰਭਾਵਸ਼ਾਲੀ ਠੇਕੇਦਾਰ ਸੀ, ਜੋ ਹੁਣ ਸਿੰਘਾਪੁਰ ਵਿਚ ਰਹਿੰਦਾ ਸੀ। ਦਸੰਬਰ 1913 ਵਿਚ ਅਚਾਨਕ ਬਾਬਾ ਗੁਰਦਿੱਤ ਸਿੰਘ ਨੂੰ ਹਾਂਗਕਾਂਗ ਜਾਣਾ ਪਿਆ।ਬਾਬਾ ਗੁਰਦਿੱਤ ਸਿੰਘ ਜਿੰਨਾ ਚਿਰ ਹਾਂਗਕਾਂਗ ਵਿਚ ਠਹਿਰੇ, ਗੁਰਦੁਆਰੇ ਵਿਚ ਉਨ੍ਹਾਂ ਦਾ ਆਣਾ ਜਾਣਾ ਬਣਿਆ ਰਿਹਾ।ਇ੍ਹਨਾਂ ਦਿਨਾ ਵਿਚ ਸੈਕੜਿਆਂ ਦੀ ਗਿਣਤੀ ਵਿਚ ਪੰਜਾਬੀ, ਜੋ ਕੈਨੇਡਾ ਜਾਣ ਲਈ ਘਰੋਂ ਤਿਆਰ ਹੋ ਕੇ ਆਏ ਸਨ, ਪਰ ਉਥੋ ਦੇ ਸਖ਼ਤ ਨਿਯਮਾਂ ਕਾਰਨ ਉਹ ਉਥੇ ਜਾਣ ਦੀ ਸਥਿਤੀ ਵਿਚ ਨਹੀ ਸਨ। ਗੁਰਦਿੱਤ ਸਿੰਘ ਬੜੇ ਪ੍ਰਭਾਵਿਤ ਹੋਏ। ਉਨ੍ਹਾਂ ਨੇ ਭਾਰਤੀਆਂ ਨੂੰ ਕੈਨੇਡਾ ਲੈ ਕੇ ਜਾਣ ਦੀ ਇਕ ਯੋਜਨਾ ਬਣਾਈ। 3 ਜਨਵਰੀ 1914 ਨੂੰ ਹਾਂਗਕਾਂਗ ਵਿਖੇ ਗੁਰਦੁਆਰੇ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਉਤਸਵ ਮਨਾਇਆ ਗਿਆ। ਜਿਥੇ ਬਾਬਾ ਗੁਰਦਿੱਤ ਸਿੰਘ ਜੀ ਨੂੰ ਭਾਸ਼ਣ ਦੇਣ ਦਾ ਮੌਕਾ ਮਿਲਿਆ, ਉਨ੍ਹਾਂ ਨੇ ਕਿਹਾ, " ਹਰੇਕ ਗੁਰਸਿੱਖ ਦਾ ਧਰਮ ਇਸ ਗੱਲ ਦੀ ਮੰਗ ਕਰਦਾ ਹੈ ਕਿ ਉਹ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਆਪਣਾ ਤਨ ਮਨ ਨਿਛਾਵਰ ਕਰੇ "। ਇਨ੍ਹਾਂ ਦਿਨ੍ਹਾਂ ਵਿਚ ਹਾਂਗਕਾਂਗ ਦੇ ਗੁਰਦੁਆਰੇ ਵਿਚ ਦਲਜੀਤ ਸਿੰਘ ਤੇ ਵੀਰ ਸਿੰਘ ਦੋ ਪੰਜਾਬੀ ਸਿੱਖ ਨੌਜਵਾਨ ਟਿਕੇ ਹੋਏ ਸਨ ਜੋ ਉਚ ਵਿਦਿਆ ਲਈ ਅਮਰੀਕਾ ਜਾ ਰਹੇ ਸਨ। ਪਰ ਬਾਬਾ ਜੀ ਦੇ ਦੇਸ਼ ਭਗਤੀ ਭਰੇ ਵਿਚਾਰ ਸੁਣ ਕੇ ਉਨ੍ਹਾ ਨੇ ਅਮਰੀਕਾ ਜਾਣ ਦਾ ਇਰਾਦਾ ਛੱਡ ਦਿੱਤਾ , ਬਾਬਾ ਜੀ ਨੇ ਦਲਜੀਤ ਸਿੰਘ ਦੀ ਯੋਗਤਾ ਨੂੰ ਵੇਖ ਕੇ ਉਸਨੂੰ ਆਪਣਾ ਨਿੱਜੀ ਸਕੱਤਰ ਬਣਾ ਲਿਆ। ਦਲਜੀਤ ਸਿੰਘ ਨੇ ਖਾਲਸਾ ਦੀਵਾਨ ਸੁਸਾਇਟੀ ਵੈਨਕੂਅਰ ਨਾਲ ਤਾਲਮੇਲ ਕਾਇਮ ਕਰ ਲਿਆ। ਗੁਰਦੁਆਰਾ ਹਾਂਗਕਾਂਗ ਵਲੋ ਬਾਬਾ ਜੀ ਨੂੰ ਜ਼ਹਾਜ਼ ਦਾ ਪ੍ਰਬੰਧ ਕਰਨ ਲਈ ਕਿਹਾ ਗਿਆ।

ਗੁਰਦਿੱਤ ਸਿੰਘ ਭਾਰਤੀ ਹੋਣ ਦੇ ਨਾਤੇ ਉਸ ਦੀ ਦੇਸ਼ਭਗਤੀ ਜਾਗ ਗਈ ਅਤੇ ਉਸਨੇ ਆਪਣੇ ਪਰੇਸ਼ਾਨ ਭਰਾਵਾਂ ਜੋ ਥਾਂ ਥਾਂ ਤੇ ਫਸੇ ਹੋਏ ਸਨ ਦੀ ਮਦਦ ਕਰਨ ਦੀ ਯੋਜਨਾ ਬਣਾਈ।[3] ਉਸਨੇ 1914 ਵਿਚ ਜਾਪਾਨੀ ਕੰਪਨੀ ਤੋਂ ਕਾਮਾਗਾਟਾਮਾਰੂ ਨਾਮ ਦਾ ਜਹਾਜ਼ 8 ਮਹੀਨੇ ਲਈ ਕਿਰਾਏ ਤੇ ਲਿਆ। ਇਸ ਜ਼ਹਾਜ਼ ਵਿਚ 376 ਯਾਤਰੀ ਸਨ, ਜਿਨ੍ਹਾਂ ਵਿਚ 340 ਪੰਜਾਬੀ (ਸਿੱਖ) ਸਨ। ਇਹ ਜ਼ਹਾਜ਼ ਹਾਂਗਕਾਂਗ ਤੋਂ ਵੈਨਕੂਅਰ ਤੱਕ ਗਿਆ। ਬਾਬਾ ਗੁਰਦਿੱਤ ਸਿੰਘ ਨੇ ਜਹਾਜ਼ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਰੱਖਿਆ ਅਤੇ ਲਗਾਤਾਰ ਉਸਦੇ ਸ਼ਬਦ ਯਾਤਰਾ ਦੀ ਸ਼ੁਰੂਆਤ ਹਾਂਗਕਾਂਗ ਤੋਂ ਲੈ ਕੇ ਵੈਨਕੂਅਰ ਤੱਕ ਗਾਏ ਜਾ ਰਹੇ ਸਨ। ਜ਼ਹਾਜ ਵਿਚ ਇਕ ਢਾਡੀ ਜੱਥਾ ਆਪਣੇ ਸਾਜੋ-ਸਮਾਨ ਨਾਲ ਮੋਜੂਦ ਸੀ, ਜੋ ਦੇਸ਼ ਭਗਤੀ ਦੀਆਂ ਵਾਰਾਂ ਗਾ ਰਿਹਾ ਸੀ। ਕਾਮਾਗਾਟਾਮਾਰੂ 8 ਅਪਰੈਲ ਨੂੰ ਸੰਘਈ ਪਹੁੰਚਿਆ, ਇਹ ਇੱਕ ਪੰਜਾਬੀ ਵਸੋਂ ਦਾ ਕੇਂਦਰ ਸੀ ਇਥੇ ਬਾਬਾ ਗੁਰਦਿੱਤ ਸਿੰਘ ਨੇ ਗੁਰਦਆਰੇ ਵਿਚ ਇੱਕ ਭਾਸ਼ਣ ਦਿੱਤਾ , ਉਥੋਂ 111 ਯਾਤਰੀ ਜ਼ਹਾਜ਼ ਵਿਚ ਚੜੇ । ਉਸ ਸਮੇਂ ਗਦਰ ਪਾਰਟੀ ਦਾ ਪ੍ਰਭਾਵ ਵੱਧ ਰਿਹਾ ਸੀ। ਕਾਮਾਗਾਟਾਮਾਰੂ ਦੇ ਰਸਤੇ ਵਿਚ ਆਉਣ ਵਾਲੇ ਟਾਪੂਆਂ ਵਿਚ ਗਦਰ ਪਾਰਟੀ ਦੇ ਵਰਕਰਾ ਨੇ ਬੰਡਲਾਂ ਦੇ ਬੰਡਲ ਗਦਰ ਅਖਬਾਰ ਤੇ ਹੋਰ ਗਦਰੀ ਸਹਿਤ ਜਹਾਜ਼ ਵਿਚ ਪਹੁੰਚਾਇਆ। ਕਾਮਾਗਾਟਾਮਾਰੂ ਅੱਗੇ ਵੱਧਦਾ ਹੋਇਆ 19 ਅਪਰੈਲ ਨੂੰ ਮੋਜ਼ੀ ( ਜਾਪਾਨੀ ਬੰਦਰਗਾਹ) ਪਹੁੰਚਿਆ। ਇਥੇ ਕੁਝ ਸਮਾਂ ਬਾਬਾ ਜੀ ਨੂੰ ਰੁਕਣ ਅਤੇ ਘੁੰਮਣ ਦਾ ਮੋਕਾ ਮਿਲਿਆ। ਮੋਜ਼ੀ ਬੰਦਰਗਾਹਾ ਤੇ ਪ੍ਰਸਿੱਧ ਦੇਸ਼ ਭਗਤ ਬਲਵੰਤ ਸਿੰਘ ਜੋ ਕਿ ਵੈਨਕੂਅਰ ਗੁਰਦੁਆਰੇ ਦੇ ਗ੍ਰੰਥੀ ਸਨ ਬਾਬਾ ਗੁਰਦਿੱਤ ਸਿੰਘ ਜੀ ਨੂੰ ਮਿਲੇ ਅਤੇ ਉਨ੍ਹਾਂ ਕੈਨੇਡੀਅਨ ਨਿਵਾਸੀਆਂ ਵਲੋਂ ਪੂਰੀ ਮਦਦ ਦਾ ਭਰੋਸਾ ਦਿਵਾਇਆ ਅਤੇ । ਅੱਗੇ ਯੋਕੋਹਾਮਾ ਵਿਖੇ ਪ੍ਰਸਿੱਧ ਗਦਰੀ ਭਗਵਾਨ ਸਿੰਘ ਅਤੇ ਮੌਲਵੀ ਬਰਕਤਉਲਾ ਬਾਬਾ ਜੀ ਨੂੰ ਮਿਲੇ।

23 ਮਈ 1914 ਨੂੰ ਕਾਮਾਗਾਟਾਮਾਰੂ ਵਿਕਟੋਰੀਆ ਦੀ ਬੰਦਰਗਾਹ ਦੀ ਹੱਦ ਵਿਚ ਪਹੁੰਚ ਗਿਆ । ਕੈਨੇਡਾ ਸਰਕਾਰ ਨੇ ਪਹਿਲਾਂ ਹੀ ਭਾਰਤ ਸਰਕਾਰ ਨਾਲ ਮਿਲ ਕੇ ਫੈਸਲਾ ਕੀਤਾ ਹੋਇਆ ਸੀ ਕਿ ਜ਼ਹਾਜ਼ ਨੂੰ ਬੰਦਰਗਾਹ ਤੇ ਲੱਗਣ ਨਹੀ ਦੇਣਾ।[4] ਜ਼ਹਾਜ਼ ਨੂੰ ਵਾਪਸ ਜਾਣ ਦਾ ਆਦੇਸ਼ ਦਿੱਤਾ ਗਿਆ। ਕੈਨੇਡਾ ਸਰਕਾਰ ਦੇ ਫੈਸਲੇ ਦਾ ਭਾਰਤ ਅਤੇ ਵਿਦੇਸ਼ਾਂ ਵਿਚ ਰਹਿੰਦੇ ਭਾਰਤੀਆਂ ਨੇ ਬੜਾ ਵਿਰੋਧ ਕੀਤਾ। ਗੁਰਦਿੱਤ ਸਿੰਘ ਨੇ ਕੈਨੇਡਾ ਸਰਕਾਰ ਤੋਂ ਜਹਾਜ਼ ਬਰਾਜ਼ੀਲ ਲੈ ਕੇ ਜਾਣ ਦੀ ਆਗਿਆ ਮੰਗੀ ਪਰ ਸਰਕਾਰ ਨੇ ਸਾਫ ਮਨਾਂ ਕਰ ਦਿੱਤਾ। ਅਮਰੀਕਾ ਅਤੇ ਕੈਨੇਡਾ ਵਿਚ ਰਹਿਣ ਵਾਲੇ ਭਾਰਤੀਆਂ ਨੇ ਕਾਮਾਗਾਟਾਮਾਰੂ ਦੀ ਮਦਦ ਕਰਨ ਲਈ ਵੈਨਕੂਅਰ ਵਿਖੇ ਕਾਮਾਗਾਟਾਮਾਰੂ ਸਹਾਇਤਾ ਕਮੇਟੀ ਬਣਾਈ ਜਿਸ ਵਿਚ 60000 ਡਾਲਰ ਇਕੱਠੇ ਕੀਤੇ ਗਏ, ਅਮਰੀਕਾ ਵਿਚ ਗਦਰ ਲਹਿਰ ਦੀ ਅਗਾਵਈ ਹੇਠ ਕਈ ਥਾਵਾਂ ਤੇ ਜਲਸੇ ਹੋਏ ਗਦਰ ਅਖਬਾਰ ਨੇ ਖਾਸ ਤੌਰ ਤੇ ਕਾਮਾਗਾਟਾਮਾਰੂ ਨੰਬਰ ਛਾਪਿਆ। ਕਾਮਾਗਾਟਾਮਾਰੂ ਤੇ ਇਤਨੀ ਸਖਤੀ ਕਾਰਨ ਗੁਰਦਿੱਤ ਸਿੰਘ ਲਈ ਜਹਾਜ਼ ਅਗਲੀ ਕਿਸਤ ਜਿਹੜੀ ਕਿ 22000 ਡਾਲਰ ਸੀ ਭਰਨੀ ਔਖੀ ਹੋ ਗਈ ਸੀ। ਪੂਰਾ ਡੇਢ ਮਹੀਨਾ ਹੋ ਚੁੱਕਾ

ਸੀ, ਕਾਮਾਗਾਟਾਮਾਰੂ ਦੇ ਮੁਸਾਫਰ ਸਮੁੰਦਰੀ ਕੈਦ ਤੇ ਉਕਤਾ ਚੁੱਕੇ ਸਨ, ਪਰ ਉਨ੍ਹਾਂ ਨੂੰ ਕੈਨੇਡਾ ਦੀ ਧਰਤੀ ਤੇ ਉਤਰਨ ਦੀ ਆਗਿਆ ਨਹੀ ਸੀ। ਯਾਤਰੀ ਭੁੱਖੇ ਪਿਆਸੇ ਸਨ। ਪਰ ਕੈਨੇਡਾ ਸਰਕਾਰ ਨੇ ਜੰਗੀ ਜ਼ਹਾਜ਼ ਨੂੰ ਭੇਜਿਆ। ਆਖਿਰ 23 ਜੁਲਾਈ 1914 ਨੂੰ ਭਾਰੀ ਜੱਦੋ ਜਹਿਦ ਤੋਂ ਬਾਅਦ ਵੈਨਕੂਅਰ ਨੂੰ ਛੱਡ ਦਿੱਤਾ।[5] ਕਾਮਾਗਾਟਾਮਾਰੂ 16 ਅਗਸਤ 1914 ਨੂੰ ਯੋਕੋਹਾਮਾ ਪਹੁੰਚ ਗਿਆ ਜਿਥੇ ਬਾਬਾ ਸੋਹਣ ਸਿੰਘ ਭਕਨਾ ਨੇ ਗਦਰ ਸਹਿਤ ਅਤੇ 200 ਆਟੋਮੈਟਿਕ ਪਿਸਤੋਲਾਂ ਯਾਤਰੀਆ ਨੂੰ ਵੰਡੀਆਂ ਅਤੇ ਉਨ੍ਹਾਂ ਨਾਲ ਗੱਲਬਾਤ ਕੀਤੀ। ਅੱਗੇ ਜੋ 21 ਅਗਸਤ ਨੂੰ ਕੋਬੇ ਅਤੇ 16 ਸਤੰਬਰ ਨੂੰ ਸਿੰਘਾਪੁਰ ਪਹੁੰਚ ਗਿਆ।[6] ਭਾਵੇ ਗੁਰਦਿੱਤ ਸਿੰਘ ਸਿੰਘਾਪੁਰ ਵਿਚ ਹੀ ਰਹਿੰਦੇ ਸਨ ਪਰ ਇਥੇ ਨਾ ਉਨਾਂ ਨੂੰ ਜਹਾਜ਼ੋਂ ਉਤਰਣ ਦੀ ਆਗਿਆ ਮਿਲੀ ਨਾ ਹੀ ਰਾਸ਼ਨ ਲੈਣ ਦੀ, ਅਤੇ ਨਾ ਹੀ ਕਿਸੇ ਯਾਤਰੀ ਨੂੰ ਉਤਰਣ ਦੀ ਆਗਿਆ ਮਿਲੀ। ਆਖਿਰ ਜ਼ਹਾਜ਼ 29 ਸਤੰਬਰ ਨੂੰ ਬਜ਼ ਬਜ ਘਾਟ ਪਹੁੰਚ ਗਿਆ। ਯਾਤਰੀਆਂ ਨੂੰ ਜਬਰਦਸਤੀ ਰੇਲ ਗੱਡੀਆਂ ਵਿਚ ਬਿਠਾ ਕੇ ਪੰਜਾਬ ਭੇਜਣ ਲਈ ਪੁਲਿਸ ਤੇ ਸੈਨਾ ਨੇ ਜਹਾਜ਼ ਨੂੰ ਘੇਰ ਲਿਆ। ਬਾਬਾ ਗੁਰਦਿੱਤ ਸਿੰਘ ਕੁਝ ਸਮਾਂ ਕਲਕੱਤੇ ਵਿਚ ਹੀ ਰਹਿਣਾ ਚਾਹੁੰਦੇ ਸਨ, ਪਰ ਕਿਉਕਿ ਉਹ ਛੇ ਮਹੀਨੇ ਜਲ ਕੈਦ ਤੋ ਬਾਅਦ ਵਾਪਸ ਆਏ ਸਨ, ਪੁਲਿਸ ਨੇ ਉਥੇ ਗੋਲੀ ਚਲਾ ਦਿੱਤੀ ਜਿਸ ਨਾਲ 18 ਆਦਮੀ ਮਾਰੇ ਗਏ ਅਤੇ 25 ਜਖਮੀ ਹੋ ਗਏ। ਪਰ ਬਾਬਾ ਗੁਰਦਿੱਤ ਸਿੰਘ ਬਚ ਕੇ ਨਿਕਲ ਗਏ।

ਮੁਸਾਫਰਾਂ ਨੂੰ ਸੈਂਟਰਲ ਜੇਲ੍ਹ ਅਲੀਪੁਰ ਅਤੇ ਕਲਕੱਤਾ ਵਿਚ ਨਜ਼ਰਬੰਦ ਕਰ ਦਿਤਾ ਗਿਆ ਅਤੇ ਬਾਬਾ ਜੀ ਦੇ ਸੱਤ ਸਾਲ ਦੇ ਭੁਜੰਗੀ ਬਲਵੰਤ ਸਿੰਘ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ ਅਤੇ ਕੁਝ ਸਮਾਂ ਅਲੀਪੁਰ ਜੇਲ੍ਹ ਵਿਚ ਰੱਖਕੇ ਸਰਹਾਲੀ ਭੇਜ ਦਿਤਾ ਗਿਆ।

ਬਾਬਾ ਜੀ ਅੰਗਰੇਜ਼ਾਂ ਤੋਂ ਬਚਣ ਲਈ ਜਗਨਨਾਂਥ ਚਲੇ ਗਏ ਉਥੇ ਕਈ ਮੰਦਰਾਂ ਦੀ ਯਾਤਰਾ ਕੀਤੀ। ਜਗਨਨਾਥ ਪੁਰੀ ਵਿਖੇ ਗੁਰੂ ਨਾਨਕ ਦੇਵ ਜੀ ਦੀ ਦੂਜੀ ਉਦਾਸੀ ਦੇ ਸਮੇ ਦੀ ਯਾਦਗਰੀ ਵਿਚ ਇੱਕ ਗੁਰਦੁਆਰਾ ਬਣਿਆ ਹੋਇਆ ਹੈ, ਜਿਸ ਦੇ ਬਾਬਾ ਜੀ ਨੇ ਦਰਸ਼ਨ ਕੀਤੇ। ਬਾਬਾ ਜੀ ਇੱਕ ਜਗ੍ਹਾ ਤੇ ਜਿਆਦਾ ਸਮਾਂ ਬਤੀਤ ਨਹੀ ਕਰਦੇ ਸੀ ਅਤੇ ਉਹ ਜਗਨਨਾਥ ਪੁਰੀ ਤੋਂ ਵਜੀਗਾਪਟਮ ਸਟੇਸ਼ਨ ਲਈ ਰੇਲਗੱਡੀ ਵਿਚ ਬੈਠ ਗਏ। ਬ੍ਰਿਟਿਸ ਪੁਲਿਸ ਤੋ ਬਚਣ ਲਈ ਉਨ੍ਹਾਂ ਨੇ ਚਲਦੀ ਗੱਡੀ ਵਿਚੋ ਛਾਲ ਮਾਰ ਕੇ ਆਪਣੀ ਜਾਨ ਬਚਾਈ ।ਫਿਰ ਉਹ ਗੋਦਾਵਰੀ ਇਲਾਕੇ ਵਿਚ ਚਲੇ ਗਏ, ਜਿਥੇ ਉਨ੍ਹਾਂ ਨੇ ਗੋਪਾਲ ਮੰਦਰ ਦੀ ਯਾਤਰਾ ਕੀਤੀ। ਉਹ ਭਦਰਾਚਲ ਦੇ ਇਲਾਕੇ ਵਿਚੋ ਹੁੰਦੇ ਹੋਏ ਜਿਥੇ ਉਹ ਨੈਣਪੁਰ ਨਾਂ ਦੇ ਪਿੰਡ ਗਏ ਜਿਥੇ ਦੱਖਣੀ ਸਿੱਖਾਂ ਦੇ ਕੁਝ ਘਰ ਸਨ ।ਇਨ੍ਹਾਂ ਦੇ ਵਡੇਰੇ ਗੁਰੂ ਗੋਬਿੰਦ ਸਿੰਘ ਜੀ ਦੀ ਦੱਖਣੀ ਫੇਰੀ ਸਮੇ ਸਿੱਖ ਬਣ ਗਏ ਸਨ।

ਇਸ ਤੇ ਬਾਅਦ ਬਾਬਾ ਜੀ ਨੇ ਕਰੀਮਨਗਰ ਵਿਚ ਰਹਿ ਕੇ ਕਾਮਾਗਾਟਾਮਾਰੂ ਦੀ ਦਰਦਭਰੀ ਕਹਾਣੀ ਪੰਜਾਬੀ ਅਤੇ ਉਰਦੂ ਵਿਚ ਲਿਖ ਕੇ ਡਾਕ ਰਾਹੀਂ ਲਾਇਲਪੁਰ ਅਤੇ ਲਾਹੌਰ ਭੇਜ ਦਿੱਤੀ। ਇਸ ਤੋ ਅੱਗੇ ਬਾਬਾ ਜੀ ਕੁਝ ਸਮਾਂ ਪੰਡੋਰੀ ਰਹੇ, ਜਿਥੇ ਕੁਝ ਸਮਾਂ ਉਨ੍ਹਾਂ

ਨੇ ਠੇਕੇਦਾਰੀ ਕੀਤੀ। ਅੰਗਰੇਜ਼ੀ ਸਾਮਰਾਜ਼ ਦੀ ਪੁਲਿਸ ਉਨ੍ਹਾਂ ਦਾ ਪਿੱਛਾ ਕਰ ਰਹੀ ਸੀ, ਸੋ ਉਨ੍ਹਾਂ ਨੇ ਬੂੰਦੀਕੋਟਾ ਜਾਣ ਦਾ ਫੈਸਲਾ ਕੀਤਾ ਅਤੇ ਬਾਬਾ ਜੀ ਘੁੰਮਦੇ ਘੁਮਾਂਦੇ ਜੈਪੁਰ ਰਿਆਸਤ ਵਿਚ ਪਹੁੰਚ ਗਏ ਜਿਥੇ ਉਹ ਕਈ ਦਿਨ ਰਹੇ ਉਸ ਤੋਂ ਬਾਅਦ ਬਾਬਾ ਜੀ ਗੁਜਰਾਤ ਦੇ ਬੜੋਦਾ ਸ਼ਹਿਰ ਦੇ ਕੋਲ ਸਵਾਲੀ ਪਿੰਡ ਵਿਚ ਦੋ ਸਾਲ ਰਹੇ।

ਬਾਬਾ ਜੀ ਨੂੰ ਜਲ੍ਹਿਆਂਵਾਲੇ ਬਾਗ ਦੇ ਸਾਕੇ ਦਾ ਅਖਬਾਰਾਂ ਰਾਂਹੀ ਪਤਾ ਲੱਗਿਆ,[7] ਉਸ ਤੋਂ ਬਾਅਦ ਬਾਬਾ ਜੀ ਬੰਬਈ ਚਲੇ ਗਏ ਜਿਥੇ ਉਹ ਬਿਨਾਂ ਆਪਣੀ ਪਹਿਚਾਣ ਦੱਸੇ, ਬਾਲ ਗੰਗਾਧਰ ਤਿਲਕ ਨੂੰ ਮਿਲੇ। ਉਸ ਤੋਂ ਬਾਅਦ ਬਾਬਾ ਜੀ ਮਹਾਤਮਾ ਗਾਂਧੀ ਜੀ ਨੂੰ, ਜਦੋ ਉਹ ਬੰਬਈ ਆਏ ਮਿਲਣ ਗਏ ਉਸ ਸਮੇ ਮਹਾਤਮਾਂ ਗਾਂਧੀ ਜਲ੍ਹਿਆਂਵਾਲੇ ਬਾਗ ਦੇ ਪੀੜਤਾਂ ਲਈ ਫੰਡ ਇਕੱਠਾ ਕਰ ਰਹੇ ਸਨ। ਬਾਬਾ ਜੀ ਨੇ ਮਹਾਤਮਾਂ ਗਾਂਧੀ ਨੂੰ ਪੰਜਾਂ ਦਾ ਨੋਟ, ਇੱਕ ਚਾਂਦੀ ਦਾ ਰੁਪਈਆ, ਗੜਬੀ ਅਤੇ ਆਪਣਾ ਕੋਟ ਲਾਹ ਕੇ ਦੇ ਦਿੱਤਾ। ਬਾਬਾ ਜੀ 19 ਅਪਰੈਲ 1920 ਨੂੰ ਪੰਡਿਤ ਰਾਮ ਭਜ ਦੱਤ ਜੋ ਕਾਂਗਰਸ ਦੇ ਉਘੇ ਮੈਂਬਰ ਸਨ ਨੂੰ ਮਿਲੇ ਅਤੇ ਆਪਣੀ ਅਸਲੀ ਕਹਾਣੀ ਦੱਸੀ। 1921 ਵਿਚ ਬਾਬਾ ਜੀ ਜੀ.ਕੇ.ਦੇਸ਼ਪਾਂਡੇ ਨੂੰ ਮਿਲੇ। ਬਾਬਾ ਜੀ ਨੂੰ ਜਦੋਂ ਅਖਬਾਰ ਰਾਂਹੀ ਨਨਕਾਣਾ ਸਾਹਿਬ ਦੇ ਸਾਕੇ ਬਾਰੇ ਪਤਾ ਲੱਗਾਂ ਤਾਂ ਉਹ ਬੜੇ ਦੁਖੀ ਹੋਏ। 13 ਮਾਰਚ 1921 ਨੂੰ ਬਾਬਾ ਜੀ ਮਹਾਤਮਾ ਗਾਂਧੀ ਨੂੰ ਮਿਲਣ ਲਈ ਅਹਿਮਦਾਬਾਦ ਗਏ ਤਾਂ ਮਹਾਤਮਾ ਗਾਂਧੀ ਜੀ ਨੇ ਬਾਬਾ ਜੀ ਨੂੰ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰਨ ਦੀ ਸਲਾਹ ਦਿੱਤੀ ਬਾਬਾ ਜੀ ਨੇ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰਨ ਅਤੇ ਫਾਂਸੀ ਦੇ ਤਖਤੇ ਨੂੰ ਚੁੰਮਣ ਦਾ ਫੈਸਲਾ ਕਰ ਲਿਆ।[8]

ਬਾਬਾ ਜੀ ਸਿੰਧ ਅਤੇ ਪੱਛਮੀ ਪੰਜਾਬ ਵਿਚ ਕਈ ਥਾਂਵਾਂ ਤੇ ਹੁੰਦੇ ਹੋਏ ਲਾਹੌਰ ਪੁੱਜੇ ਅਤੇ ਸਰਦੂਲ ਸਿੰਘ ਕਵੀਸ਼ਰ ਨੂੰ ਮਿਲੇ। ਆਖਿਰ ਬਾਬਾ ਜੀ ਨੇ 15 ਨਵੰਬਰ 1921 ਨੂੰ ਨਨਕਾਣਾ ਸਾਹਿਬ ਵਿਖੇ ਗ੍ਰਿਫਤਾਰੀ ਦੇ ਦਿੱਤੀ।[9] ਨਾਂ ਤਾਂ ਪੰਜਾਬ ਪੁਲਿਸ ਕੋਲ ਅਤੇ ਨਾ ਹੀ ਬੰਗਾਲ ਪੁਲਿਸ ਕੋਲ ਬਾਬਾ ਜੀ ਤੇ ਮੁਕੱਦਮਾਂ ਚਲਾਉਣ ਦਾ ਕੋਈ ਅਧਾਰ ਸੀ, ਫਿਰ ਵੀ ਉਨ੍ਹਾਂ ਡੇਰਾ ਗਾਜ਼ੀਖਾਂ ਜੇਲ੍ਹ ਵਿਚ ਭੇਜ ਦਿੱਤਾ ਗਿਆ। ਬਾਬਾ ਜੀ ਨੂੰ ਪੰਜ ਸਾਲ 1922 ਤੋ 1926 ਤੱਕ ਸਜ਼ਾ ਹੋਈ।[10] ਬਾਬਾ ਜੀ ਨੇ ਮਈ 1925 ਵਿਚ ਜੇਲ੍ਹ ਵਿਚੋਂ ਹੀ ਕਾਮਾਗਾਟਾਮਾਰੂ ਦੇ ਸਮਾਨ ਤੇ ਕਾਗਜ਼ ਪੱਤਰ ਪ੍ਰਾਪਤ ਕਰਨ ਲਈ ਸਰਕਾਰ ਨਾਲ ਚਿੱਠੀ ਪੱਤਰ ਕੀਤੀ ਅਤੇ ਸਮਾਨ ਵਾਪਸ ਕਰਨ ਲਈ ਕਿਹਾ। ਫਿਰ ਬਾਬਾ ਜੀ ਨੇ ਸਰਕਾਰ ਉਪਰ ਕੇਸ ਕਰ ਦਿਤਾ। ਆਖਿਰ ਬਾਬਾ ਜੀ ਨੂੰ ਸਮੇ ਤੋ ਪਹਿਲਾਂ 28 ਫਰਬਰੀ 1926 ਨੂੰ ਰਿਹਾ ਕਰ ਦਿਤਾ ਗਿਆ। ਉਨ੍ਹਾਂ ਦਾ ਥਾਂ ਥਾਂ ਸਵਾਗਤ ਹੋਇਆ ਅਤੇ ਉਨ੍ਹਾਂ ਦੀ ਸ਼ਾਨ ਵਿਚ ਜਲੂਸ ਜਲਸੇ ਹੁੰਦੇ ਰਹੇ। ਬਾਬਾ ਗੁਰਦਿੱਤ ਸਿੰਘ ਜੀ ਨੇ ਰਿਹਾ ਹੋ ਕੇ ਬ੍ਰਿਟਿਸ਼ ਸਰਕਾਰ ਕੋਲੋਂ ਦੇਸ਼ ਨੂੰ ਆਜ਼ਾਦ ਕਰਾਉਣ ਲਈ ਮੰਗਲ ਸਿੰਘ ਬੀ.ਏ ਜੋ ਸੈਟਰਲ ਸਿੱਖ ਲੀਗ ਦਾ ਮੁੱਖੀ ਸੀ ਨਾਲ ਤਾਲਮੇਲ ਕਾਇਮ ਕੀਤਾ। ਜਲਦੀ ਹੀ ਬਾਬਾ ਜੀ ਲੋਕਪ੍ਰਿਯ ਨੇਤਾ ਬਣ ਗਏ ਅਤੇ ਮਈ 1926 ਵਿਚ ਅਕਾਲੀ ਦਲ ਦੇ ਪ੍ਰਧਾਨ ਚੁਣੇ ਗਏ। ਨਵੰਬਰ 1927 ਵਿਚ ਗੁਰੂ ਨਾਨਕ ਦੇਵ ਜੀ ਦੇ ਗੁਰਪਰਬ ਦੇ ਮੌਕੇ

ਤੇ ਬੋਲਦੇ ਹੋਏ ਬਾਬਾ ਜੀ ਨੇ ਕਿਹਾ, " ਬ੍ਰਿਟਿਸ ਸਰਕਾਰ ਦੇ ਖਿਲਾਫ ਉਦੋ ਤੱਕ ਸੰਘਰਸ਼ ਕਰੋ ਜਦੋਂ ਤੱਕ ਉਹ ਦੇਸ਼ ਨੂੰ ਛੱਡ ਕੇ ਨਹੀ ਚਲੇ ਜਾਂਦੇ।"[11]

ਉਸ ਤੋ ਬਾਅਦ ਬਾਬਾ ਜੀ ਪੰਜਾਬ ਤੋਂ ਕਲਕੱਤਾ ਚਲੇ ਗਏ, ਕਿਉਕਿ ਉਹ ਸੁਤੰਤਰਤਾ ਸੰਗਰਾਮ ਅਤੇ ਕ੍ਰਾਂਤੀਕਾਰੀਆਂ ਦਾ ਮਹੱਤਵਪੂਰਨ ਕੇਦਰ ਸੀ।1928 ਵਿਚ ਬਾਬਾ ਜੀ ਆਲ ਬੰਗਾਲੀ-ਸਿੱਖ ਲੀਗ ਦੇ ਪ੍ਰਧਾਨ ਬਣ ਗਏ। ਮਿਰਜ਼ਾਪੁਰ ਪਾਰਕ ਵਿਚ ਬਾਬਾ ਜੀ ਦੇ ਭਾਸ਼ਣ ਦੇਣ ਤੇ 3 ਮਾਰਚ 1928 ਨੂੰ ਸੈਡੀਟੇਸ਼ਨ ਐਕਟ ਅਧੀਨ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ, ਪਰ ਬਾਅਦ ਵਿਚ ਰਿਹਾ ਕਰ ਦਿਤਾ ਗਿਆ।24 ਜਨਵਰੀ 1929 ਨੂੰ ਬਾਬਾ ਜੀ ਨੂੰ ਜਮਸ਼ੇਦਪੁਰ (ਬਿਹਾਰ) ਵਿਚ ਟਿਨ ਪਲੇਟ ਹੜਤਾਲ ਦੇ ਸਬੰਧ ਵਿਚ ਸੈਕਸ਼ਨ 107, ਕਰੀਮੀਨਲ ਪਰੋਸੀਜਰ ਕੋਡ ਅਧੀਨ ਗ੍ਰਿਫਤਾਰ ਕਰ ਲਿਆ ਅਤੇ 6 ਮਹੀਨੇ ਦੀ ਸਜ਼ਾ ਹੋਈ। ਬਾਬਾ ਜੀ 1929 ਵਿਚ ਸੈਂਟਰਲ ਸਿੱਖ ਲੀਗ ਦੇ ਗਿਆਰਵੇ ਸੈਸ਼ਨ ਵਿਚ ਭਾਗ ਲੈਣ ਲਈ ਲਾਇਲਪੁਰ ਵਿਖੇ ਗਏ ਬਾਬਾ ਜੀ ਹੁਣ ਲੋਕਪ੍ਰਿਯ ਅਤੇ ਕ੍ਰਾਂਤੀਕਾਰੀ ਨੇਤਾ ਬਣ ਚੁੱਕੇ ਸਨ, ਉਨ੍ਹਾਂ ਨੂੰ 10 ਅਕਤੂਬਰ 1929 ਨੂੰ ਆਲ ਪੰਜਾਬ ਸਟੂਡੈਂਟਸ ਕਾਨਫਰੰਸ ਵਿਚ ਬੁਲਾਇਆ ਗਿਆ ਜਿਥੇ ਉਨ੍ਹਾਂ ਨੇ ਨੌਜਵਾਨਾਂ ਨੂੰ ਦੇਸ਼ ਤੇ ਕੁਰਬਾਨ ਹੋਣ ਦਾ ਪਾਠ ਪੜ੍ਹਾਇਆ।[12]

ਬਾਬਾ ਜੀ ਨੇ ਇੰਡੀਅਨ ਨੈਸ਼ਨਲ ਕਾਂਗਰਸ ਦੀਆਂ ਗਤੀਵਿਧੀਆਂ ਵਿਚ ਜ਼ੋਰ ਸ਼ੋਰ ਨਾਲ ਭਾਗ ਲਿਆ, 16 ਨਵੰਬਰ 1929 ਨੂੰ ਬੰਗਾਲ ਪ੍ਰੋਵੀਸ਼ਨਲ ਕਾਂਗਰਸ ਕਮੇਟੀ ਦੇ ਮੈਂਬਰ ਬਣੇ ਅਤੇ ਪੰਜਾਬ ਦੇ ਕਈ ਜਿਲਿਆਂ ਵਿਚ ਇਸ ਦਾ ਪ੍ਰਚਾਰ ਕੀਤਾ। ਪਰ ਕੁਝ ਸਮੇ ਲਈ ਉਹ ਕਾਂਗਰਸ ਦੀਆਂ ਨੀਤੀਆਂ ਤੋ ਅਸੰਤੁਸ਼ਟ ਹੋ ਗਏ ਜਿਸ ਕਰਕੇ 1930 ਵਿਚ ਉਨ੍ਹਾਂ ਨੇ ਜਵਾਹਰ ਲਾਲ ਨਹਿਰੂ ਦੀ ਸਭਾ ਦਾ ਵਿਰੋਧ ਕੀਤਾ ਜਿਸ ਕਰਕੇ ਉਹ ਗ੍ਰਿਫਤਾਰ ਹੋ ਗਏ ਅਤੇ ਉਨ੍ਹਾਂ ਨੂੰ ਇੱਕ ਸਾਲ ਦੀ ਸਜਾ ਹੋਈ ਜਿਹੜੀ ਕਿ ਬਾਅਦ ਵਿਚ ਘਟਾ ਕੇ 6 ਮਹੀਨੇ ਦੀ ਕਰ ਦਿੱਤੀ ਗਈ। ਜਲਦੀ ਹੀ ਉਨ੍ਹਾਂ ਨੇ ਫਿਰ ਤੋਂ ਕਾਂਗਰਸ ਦੀਆ ਗਤੀਵਿਧੀਆ ਵਿਚ ਭਾਗ ਲੈਣਾ ਸੁਰੂ ਕਰ ਦਿੱਤਾ। 1937 ਦੀਆਂ ਆਮ ਚੋਣਾਂ ਵਿਚ ਬਾਬਾ ਜੀ ਨੇ ਹਲਕਾ ਸਰਹਾਲੀ (ਜਿਲ੍ਹਾ ਅੰਮ੍ਰਿਤਸਰ) ਤੋ ਪੰਜਾਬ ਅਸੈਬਲੀ ਲਈ ਕਾਂਗਰਸ ਦੇ ਉਮੀਦਵਾਰ ਬਣੇ।ਪਰ ਪ੍ਰਤਾਪ ਸਿੰਘ ਕੈਰੋ ਕੋਲੋਂ ਹਾਰ ਗਏ।[13] ਉਸ ਤੋ ਬਾਅਦ ਬਾਬਾ ਜੀ ਕਲਕੱਤਾ ਚਲੇ ਗਏ ਜਿਥੇ ਉਨ੍ਹਾਂ ਦਾ ਟਰਾਂਸਪੋਰਟ ਦਾ ਕੰਮ ਚੰਗਾ ਚਲ ਗਿਆ। ਬਾਬਾ ਜੀ ਹੁਣ 77 ਸਾਲ ਦੇ ਹੋ ਚੁੱਕੇ ਸਨ ਅਤੇ ਉਹ ਬਜ ਬਜ ਘਾਟ ਤੇ ਸ਼ਹੀਦਾਂ ਦੀ ਯਾਦਗਾਰ ਕਾਇਮ ਕਰਨਾ ਚਾਹੁੰਦੇ ਸਨ।ਪਰ 1947 ਦੇ ਅਜ਼ਾਦੀ ਦੇ ਜਸ਼ਨਾਂ ਵਿਚ ਬਾਬਾ ਜੀ ਅਤੇ ਕਾਮਾਗਾਟਾਮਾਰੂ ਦੇ ਸ਼ਹੀਦਾਂ ਨੂੰ ਕਿਸੇ ਨੇ ਯਾਦ ਨਹੀ ਕੀਤਾ।1951 ਵਿਚ ਇੱਕ ਵਾਰੀ ਫਿਰ ਬਾਬਾ ਜੀ ਨੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਜੀ ਨੂੰ ਧਿਆਨ ਦਿਵਾਇਆ ਕਿ "ਮੇਰੇ ਜਿੰਦਿਆਂ ਜੀ ਬਜ ਬਜ ਦੀ ਯਾਦਗਾਰ ਬਣਾਈ ਜਾਵੇ" 14 ਆਖਿਰ ਬਜ ਬਜ ਦੀ ਯਾਦਗਾਰ ਕਾਇਮ ਹੋ ਗਈ ਜਿਸ ਦਾ ਉਦਘਾਟਨ 1 ਜਨਵਰੀ 1952 ਪ੍ਰਧਾਨ ਮੰਤਰੀ ਸ੍ਰੀ ਜਵਾਹਰ ਲਾਲ ਨਹਿਰੂ ਜੀ ਨੇ ਕੀਤਾ।

1954 ਵਿਚ ਬਾਬਾ ਜੀ ਦੀ ਸਿਹਤ ਖਰਾਬ ਹੋ ਗਈ। ਬਾਬਾ ਜੀ ਅੰਮ੍ਰਿਤਸਰ ਆ

ਗਏ।ਉਨ੍ਹਾਂ ਨੇ ਕਾਮਾਗਾਟਾਮਾਰੂ ਦੇ ਮੁਸਾਫਰਾਂ ਨੂੰ ਮਿਲਣ ਦੀ ਇੱਛਾ ਪੈਦਾ ਕੀਤੀ।4 ਜੁਲਾਈ 1954 ਨੂੰ ਬਾਬਾ ਜੀ ਦੀ ਅਗਵਾਈ ਹੇਠ ਕਾਮਾਗਾਟਾਮਾਰੂ ਜਹਾਜ਼ ਦੇ ਸ਼ਹੀਦਾਂ ਦੀ ਯਾਦ ਵਿਚ ਇੱਕ ਭਾਰੀ ਦੀਵਾਨ ਹੋਇਆ।[15] ਆਖਿਰ ਬਾਬਾ ਜੀ 24 ਜੁਲਾਈ 1954 ਨੂੰ 96 ਸਾਲ ਦੀ ਉਮਰ ਵਿਚ ਅਕਾਲ ਚਲਾਣਾ ਕਰ ਗਏ।ਜਵਾਹਰ ਲਾਲ ਨਹਿਰੂ ਜੀ ਨੇ ਉਨ੍ਹਾਂ ਦੇ ਸਵਰਗਵਾਸ ਹੋਣ ਦੀ ਖਬਰ ਸੁਣ ਕੇ ਕਿਹਾ "ਅਜ਼ਾਦੀ ਦੀ ਜੰਗ ਦਾ ਇੱਕ ਬਹਾਦਰ ਯੋਧਾ ਸਾਡੇ ਨਾਲੋਂ ਵਿਛੜ ਗਿਆ ਹੈ, ਜੋ ਕਾਮਾਗਾਟਾਮਾਰੂ ਨਾਂ ਦਾ ਜਹਾਜ਼ ਲੈ ਕੇ ਭਾਰਤ ਤੋ ਬਾਹਰ ਗਿਆ ਸੀ ਤਾਂ ਕਿ ਪਰਦੇਸਾਂ ਅੰਦਰ ਇਸ ਜੰਗ ਨੂੰ ਲੜਿਆ ਜਾ ਸਕੇ। ਉਹ ਸੀ ਬਾਬਾ ਗੁਰਦਿੱਤ ਸਿੰਘ ਜਿਸ ਨੇ ਸੁਤੰਤਰਤਾ ਦੀ ਜੰਗ ਵਿਚ ਯੋਧਿਆਂ ਅਤੇ ਸੂਰਬੀਰਾ ਵਾਲਾ ਕੰਮ ਕੀਤਾ ਸੀ, ਅਜਿਹੇ ਬੀਰ ਸੁਪੁੱਤਰਾਂ ਦੇ ਕਾਰਨਾਮਿਆਂ ਦੇ ਕਾਰਨ ਹੀ ਭਾਰਤ ਅੰਗਰੇਜ਼ੀ ਸਾਮਰਾਜ਼ ਨੂੰ ਇਥੋਂ ਖ਼ਤਮ ਕਰ ਸਕਿਆ।"

ਬਾਬਾ ਜੀ ਪੱਕੇ ਦੇਸ਼ ਭਗਤ ਸਨ ਉਹ ਸਦੀਆਂ ਤੋਂ ਰਾਜਸੀ ਗੁਲਾਮੀ ਦੀਆਂ ਜ਼ੰਜੀਰਾਂ ਤੋੜਣਾ ਚਾਹੁੰਦੇ ਸਨ ਅਤੇ ਭਾਰਤੀਆਂ ਨੂੰ ਆਪਣੇ ਦੇਸ਼ ਅਤੇ ਵਿਦੇਸ਼ਾਂ ਵਿਚ ਸਤਿਕਾਰ ਦਿਵਾਉਣਾ ਉਹਨਾਂ ਦਾ ਮਕਸਦ ਸੀ। ਬਾਬਾ ਜੀ ਦੀ ਕਾਮਾਗਾਟਾਮਾਰੂ ਦੀ ਘਟਨਾ ਦਾ ਅਸਰ ਗ਼ਦਰ ਅੰਦੋਲਨ ਤੇ ਸਿੱਧਾ ਪਿਆ ਤੇ ਕ੍ਰਾਂਤੀਕਾਰੀ ਅੰਦੋਲਨ, ਜਿਵੇਂ ਕਿ 'ਬੱਬਰ ਅਕਾਲੀ' ਅਤੇ 'ਅਹਿੰਸਕ ਅੰਦੋਲਨ', 'ਅਕਾਲੀ ਅੰਦੋਲਨ', 'ਨਾ ਮਿਲਵਰਤਨ' ਬਾਦ ਵਿਚ, ਸਿਵਲ ਨਾ ਫਰਮਾਨੀ ਲਹਿਰਾਂ 'ਤੇ ਪਿਆ। ਇਸ ਘਟਨਾ ਨੇ ਦੇਸ਼ ਦੇ ਕ੍ਰਾਂਤੀਕਾਰੀਆਂ ਨੂੰ ਬੜਾ ਪ੍ਰਭਾਵਿਤ ਕੀਤਾ।[16]

ਪਰ ਬੜੇ ਅਫਸੋਸ ਦੀ ਗੱਲ ਹੈ ਕਾਮਾਗਾਟਾਮਾਰੂ ਨਾਲ ਸਬੰਧਤ ਕੋਈ ਵੀ ਯਾਦਗਾਰ ਪੰਜਾਬ ਵਿਚ ਨਹੀ ਬਣੀ ਜੋ ਆਜ਼ਾਦੀ ਦੇ ਪਰਵਾਨਿਆਂ ਨਾਲ ਨਾ ਇੰਨਸਾਫੀ ਹੈ।

## ਹਵਾਲੇ


1. ਜਸਵੰਤ ਸਿੰਘ, ਬਾਬਾ ਗੁਰਦਿੱਤ ਸਿੰਘ , ਕਾਮਾਗਾਟਾਮਾਰੂ, ਨਿਊ ਬੁੱਕ ਕੰਪਨੀ, ਜਲੰਧਰ, 1981
2. Governor General in Council of Canada Order.
3. Isemonger, F.C. & Slattery, J., Account of Gadar Conspierancy, Lahore, 1919, p. 36.
4. ਗੁਰਚਰਨ ਸਿੰਘ ਸੈਹਸਰਾ, ਗਦਰ ਪਾਰਟੀ ਦਾ ਇਤਿਹਾਸ, ਜਲੰਧਰ, 1961, ਪੰਨਾ 128
5. ਹੋਮ ਪੋਲੀਟੀਕਲ ਨਵੰਬਰ, 1914 ਪਰੋਸੀਡਿੰਗ, ਨੰਬਰ 97-177.
6. Gurdit Singh, Voyage of Kamagatamaru, Calcutta, p. 56.

7. Dr Krishan Gopal Lamba (Editor) Voyage of Kamagatamaru, Twenty first Century Publications, Patiala 2007, p. 186.
8. ਬਾਬਾ ਜੀ ਦੀ ਡਾਇਰੀ, (ਹੱਥ ਲਿਖਤ) ਅਲੀਪੁਰ ਸੈਂਟਰਲ ਜੇਲ੍ਹ
9. ਗੁਰਦਿੱਤ ਸਿੰਘ, ਉਹੀ, ਪੰਨਾ 199
10. The Gadar Directory, Director Intelligence Bureau Home Dept. Govt. of India, 1934 report, Punjabi University, Patiala, 1997, p. 22
11. Ibid
12. Ibid, p. 93
13. ਜਸਵੰਤ ਸਿੰਘ, ਉਹੀ, ਪੰਨਾ 218
14. Baba Gurdit Singh's correspondence with Mahatama Gandhi, Jawahar Lal Nehru and other national leaders (typed copies)
15. For detailed study of the struggle see Home Political, November, 1914 proceedings No. 97-117.
16. G.S. Deol, The Role of the Gadar party in the National Movement, Sterling Publishers, Delhi, 1969, p. 5-11.

*ਸਹਾਇਕ ਪ੍ਰੋਫੈਸਰ
ਆਦਰਸ਼ ਭਾਰਤੀ ਕਾਲਿਜ, ਪਠਾਨਕੋਟ
(ਪੰਜਾਬ, ਭਾਰਤ)

17

# ਇਕ ਗੁੰਮਨਾਮ ਗ਼ਦਰੀ : ਭਾਈ ਹਰੀ ਸਿੰਘ 'ਗ੍ਰੰਥੀ'

- *ਡਾ. ਗੁਰਦੇਵ ਸਿੰਘ ਸਿੱਧੂ

ਇਹ ਸਾਡੀ ਬੌਧਿਕ ਗਰੀਬੀ ਦਾ ਪ੍ਰਮਾਣ ਵੀ ਹੈ ਅਤੇ ਕੌਮ ਦੀ ਬਦਕਿਸਮਤੀ ਵੀ, ਕਿ ਦੇਸ਼ ਨੂੰ ਅੰਗਰੇਜ਼ੀ ਸਾਮਰਾਜ ਦੀ ਗੁਲਾਮੀ ਤੋਂ ਮੁਕਤ ਕਰਵਾਉਣ ਵਾਲੇ ਇਕ ਨਹੀਂ, ਸਿਰ ਧੜ ਦੀ ਬਾਜ਼ੀ ਲਾਉਣ ਵਾਲੇ ਅਨੇਕਾਂ ਸੂਰਬੀਰ ਹਨ ਜਿਨ੍ਹਾਂ ਦੇ ਨਾਉਂ ਆਜ਼ਾਦੀ ਮਿਲਣ ਤੋਂ ਪੌਣੀ ਸਦੀ ਬੀਤ ਜਾਣ ਪਿੱਛੋਂ ਤੱਕ ਵੀ ਕੇਵਲ ਅੰਗਰੇਜ਼ ਹਾਕਮਾਂ ਦੀਆਂ ਫਾਈਲਾਂ ਵਿਚ ਦਰਜ ਮਿਲਦੇ ਹਨ।ਅਜਿਹੇ ਸੂਰਬੀਰ ਦੇਸ਼ ਭਗਤਾਂ ਵਿਚੋਂ ਹੀ ਇਕ ਹੈ ਭਾਈ ਹਰੀ ਸਿੰਘ ਗ੍ਰੰਥੀ। ਇਸ ਤੋਂ ਵੱਧ ਅਫਸੋਸ ਦੀ ਗੱਲ ਕੀ ਹੋ ਸਕਦੀ ਹੈ ਕਿ ਸਾਨੂੰ ਨਾ ਉਸ ਦੀ ਜਨਮ ਮਿਤੀ ਦਾ ਪਤਾ ਹੈ ਨਾ ਉਸ ਦੇ ਸੁਰਗਵਾਸ ਹੋਣ ਬਾਰੇ ਠੋਸ ਜਾਣਕਾਰੀ। ਸੁਤੰਤਰਤਾ ਸੰਗਰਾਮ ਦੇ ਇਸ ਨਾਇਕ ਬਾਰੇ ਪੱਕੀ ਜਾਣਕਾਰੀ ਉਹ ਹੀ ਹੈ ਜੋ ਅੰਗਰੇਜ਼ ਸਰਕਾਰ ਦੇ ਦਸਤਾਵੇਜ਼ਾਂ ਵਿਚੋਂ ਮਿਲਦੀ ਹੈ, ਬਾਕੀ ਕਹਾਣੀ ਦੀਆਂ ਸੰਗਲੀਆਂ ਸੰਗਲੀਆਂ ਜੋੜਨ ਵਾਸਤੇ ਲਾਏ ਅਨੁਮਾਨ ਮਾਤਰ ਹਨ।

ਇਸ ਭੁੱਲੇ ਵਿਸਰੇ ਦੇਸ਼ ਭਗਤ ਹਰੀ ਸਿੰਘ ਦਾ ਜਨਮ ਵਰਤਮਾਨ ਜ਼ਿਲ੍ਹਾ ਮੋਗਾ (ਉਦੋਂ ਜ਼ਿਲ੍ਹਾ ਫੀਰੋਜ਼ਪੁਰ) ਦੇ ਪਿੰਡ ਚੋਟੀਆਂ ਉਰਫ਼ ਚੋਟੀਆਂ ਥੋਬਾ ਸਿੰਘ ਵਿਚ ਵਸਦੇ ਸਿੱਧੂ ਜੱਟ ਸਿੱਖ ਪਰਵਾਰ ਵਿਚ ਹੋਇਆ। ਉਸ ਦੇ ਬਾਪ ਦਾ ਨਾਉਂ ਬੀਕਾ ਸਿੰਘ ਸੀ, ਇਸ ਸੂਰਬੀਰ ਨੂੰ ਜਨਮ ਦੇਣ ਵਾਲੀ ਸੁਲੱਖਣੀ ਕੁੱਖ ਵਾਲੀ ਮਾਂ ਦਾ ਨਾਉਂ ਕਿਸੇ ਨੂੰ ਪਤਾ ਨਹੀਂ।

ਹਰੀ ਸਿੰਘ ਦਾ ਜਨਮ 1870 ਈਸਵੀ ਦੇ ਲਗਭਗ ਹੋਇਆ। ਉਸ ਦਾ ਬਚਪਨ ਆਮ ਪੇਂਡੂ ਬੱਚਿਆਂ ਵਾਂਗ ਹੀ ਬੀਤਿਆ। ਪਿੰਡ ਦੇ ਡੇਰੇ ਵਿਚਲੇ ਸੰਤਾਂ ਪਾਸੋਂ ਉਸ ਨੇ ਗੁਰਮੁਖੀ ਅਤੇ ਗੁਰਬਾਣੀ ਦਾ ਗਿਆਨ ਹਾਸਲ ਕੀਤਾ। ਗੱਭਰੂ ਹੋਣ ਉੱਤੇ ਉਹ ਸੈਨਾ ਦੀ 36ਵੀਂ ਸਿੱਖ ਪਲਟਣ ਵਿਚ ਭਰਤੀ ਹੋ ਗਿਆ। ਪਿਛਲੇ ਜੀਵਨ ਦੌਰਾਨ ਉਸ ਵੱਲੋਂ ਸ਼ੰਘਾਈ, ਕਨੇਡਾ ਅਤੇ ਅਮਰੀਕਾ ਸਥਿਤ ਕਈ ਗੁਰਦੁਆਰਿਆਂ ਵਿਚ ਗ੍ਰੰਥੀ ਵਜੋਂ ਸੇਵਾ ਕਰਨ ਦੀ ਜਾਣਕਾਰੀ ਮਿਲਦੀ ਹੈ, ਇਸ ਲਈ ਸੰਭਵ ਹੈ ਕਿ ਉਹ ਫੌਜ ਵਿਚ ਗ੍ਰੰਥੀ ਵਜੋਂ ਹੀ ਭਰਤੀ ਹੋਇਆ ਹੋਵੇ ਅਤੇ ਇਸ ਕਾਰਨ ਹੀ ਉਸ ਦੇ ਨਾਉਂ ਨਾਲ 'ਗ੍ਰੰਥੀ' ਪਦ ਜੁੜਿਆ ਹੋਵੇ। ਸਰਕਾਰੀ ਦਸਤਾਵੇਜ਼ਾਂ ਵਿਚ ਵੀ ਉਸ ਦਾ ਹਵਾਲਾ 'ਹਰੀ ਸਿੰਘ ਗ੍ਰੰਥੀ' ਨਾਉਂ ਨਾਲ ਅੰਕਿਤ ਕੀਤਾ ਮਿਲਦਾ ਹੈ।

ਗਿਆਰਾਂ ਕੁ ਸਾਲ ਦੀ ਸੈਨਿਕ ਸੇਵਾ ਕਰਨ ਉਪਰੰਤ ਉਹ ਅਸਤੀਫ਼ਾ ਦੇ ਕੇ ਪਿੰਡ ਆ ਗਿਆ। ਉਸ ਨੇ ਦੋ ਕੁ ਸਾਲ ਖੇਤੀਬਾੜੀ ਕਰਦਿਆਂ ਬਿਤਾਏ।ਸੈਨਿਕ ਜੀਵਨ ਨੇ ਉਸ ਨੂੰ ਘਰ ਤੋਂ ਬਾਹਰਲੀ ਜਿੰਦਗੀ ਦਾ ਭੁਸ ਪਾ ਦਿੱਤਾ ਸੀ ਇਸ ਲਈ ਉਹ ਛੇਤੀ ਹੀ ਪੂਰਬੀ ਟਾਪੂਆਂ ਵੱਲ ਨਿਕਲ ਗਿਆ ਅਤੇ ਚੀਨ ਦੇ ਸ਼ਹਿਰ ਸ਼ੰਘਾਈ ਵਿਚ ਪਹੁੰਚ ਕੇ ਪੁਲਸ ਵਿਚ ਭਰਤੀ ਹੋ

ਗਿਆ। ਇੱਥੇ ਉਹ ਨੌਕਰੀ ਦੇ ਨਾਲ ਨਾਲ ਗੁਰਦੁਆਰੇ ਵਿਚ ਸੇਵਾ ਨਿਭਾਉਂਦਾ ਰਿਹਾ ਅਮਰੀਕਾ-ਕਨੇਡਾ ਤੋਂ ਵਾਪਸ ਹਿੰਦੁਸਤਾਨ ਨੂੰ ਜਾਣ ਵਾਲੇ ਯਾਤਰੂ ਸ਼ੰਘਾਈ ਵਿਚ ਦੀ ਲੰਘਦੇ ਸਨ। ਉਹਨਾਂ ਦੇ ਮੇਲ ਜੋਲ ਤੋਂ ਹਰੀ ਸਿੰਘ ਨੂੰ ਇਹਨਾਂ ਮੁਲਕਾਂ ਵਿਚ ਰੁਜ਼ਗਾਰ ਦੇ ਵਧੇਰੇ ਅਵਸਰ ਹੋਣ ਦੀ ਜਾਣਕਾਰੀ ਮਿਲੀ ਤਾਂ ਉਹ ਅਕਤੂਬਰ 1907 ਈ: ਵਿਚ ਕਨੇਡਾ ਜਾ ਪਹੁੰਚਿਆ।

ਕਨੇਡਾ ਪਹੁੰਚ ਕੇ ਹਰੀ ਸਿੰਘ ਨੇ ਵੈਨਕੂਵਰ ਨੇੜਲੇ ਸ਼ਹਿਰ ਨਿਊ ਵੈਸਟ ਮਿਨਸਟਰ ਨੂੰ ਟਿਕਾਣਾ ਬਣਾਇਆ। ਉਹ ਭਾਈਚਾਰਕ ਕੰਮਾਂ ਵਿਚ ਦਿਲਚਸਪੀ ਰੱਖਦਾ ਸੀ ਇਸ ਲਈ ਨਵੰਬਰ 1908 ਵਿਚ ਸੰਤ ਤੇਜਾ ਸਿੰਘ ਦੀ ਅਗਵਾਈ ਵਿਚ 'ਗੁਰੂ ਨਾਨਕ ਮਾਈਨਿੰਗ ਐਂਡ ਟ੍ਰਸਟ ਕੰਪਨੀ' ਦੀ ਸਥਾਪਨਾ ਵਿਚ ਉਸ ਨੇ ਸਰਗਰਮ ਭੂਮਿਕਾ ਨਿਭਾਈ ਅਗਲੇ ਸਾਲ ਦੇ ਸ਼ੁਰੂ ਵਿਚ ਕੰਪਨੀ ਵੱਲੋਂ ਉਸ ਨੂੰ ਭਾਈ ਬਲਵੰਤ ਸਿੰਘ ਦੇ ਨਾਲ ਕੰਪਨੀ ਦੇ ਹਿੱਸੇ ਵੇਚਣ ਅਤੇ ਗੁਰਮਤ ਦਾ ਪਰਚਾਰ ਕਰਨ ਲਈ ਕੈਲੇਫੋਰਨੀਆਂ ਸੂਬੇ ਵਿਚ ਭੇਜਿਆ ਗਿਆ ਜਿੱਥੇ ਉਸ ਦਾ ਮੇਲ ਮਿਲਾਪ ਭਾਈ ਵਸਾਖਾ ਸਿੰਘ ਅਤੇ ਭਾਈ ਜਵਾਲਾ ਸਿੰਘ ਆਦਿ ਦੇਸ਼-ਭਗਤਾਂ ਨਾਲ ਹੋਇਆ। ਜਦ ਵੈਨਕੋਵਰ ਗੁਰਦੁਆਰੇ ਦਾ ਗ੍ਰੰਥੀ ਭਾਈ ਬਲਵੰਤ ਸਿੰਘ ਅਕਤੂਬਰ 1909 ਵਿਚ ਆਪਣੀ ਪਤਨੀ ਨੂੰ ਲੈਣ ਹਿੰਦੁਸਤਾਨ ਚਲਾ ਗਿਆ ਤਾਂ ਭਾਈ ਹਰੀ ਸਿੰਘ ਨੂੰ ਕੈਲੀਫੋਰਨੀਆ ਤੋਂ ਬੁਲਾ ਕੇ ਵੈਨਕੋਵਰ ਗੁਰਦੁਆਰੇ ਦੇ ਗ੍ਰੰਥੀ ਦੀ ਸੇਵਾ ਸੌਂਪੀ ਗਈ ਜੋ ਉਸ ਨੇ ਜਨਵਰੀ 1912 ਵਿਚ ਭਾਈ ਬਲਵੰਤ ਸਿੰਘ ਦੀ ਕਨੇਡਾ ਵਾਪਸੀ ਤੱਕ ਨਿਭਾਈ ਭਾਈ ਹਰੀ ਸਿੰਘ ਦੇ ਗੁਰਮੁਖੀ ਰਹਿਤ ਬਹਿਤ ਦਾ ਧਾਰਨੀ ਹੋਣ ਕਾਰਨ ਉਸ ਨੂੰ ਵਿਕਟੋਰੀਆ ਗੁਰਦੁਆਰੇ ਦੀ ਨੀਂਹ ਰੱਖਣ ਵਾਲੇ ਪੰਜ ਪਿਆਰਿਆਂ ਵਿਚ ਵੀ ਸ਼ਾਮਲ ਕੀਤਾ ਗਿਆ। ਉਸ ਨੇ ਕੁੱਝ ਸਮਾਂ ਫਰੇਜ਼ਰ ਮਿਲ ਅਤੇ ਵਿਕਟੋਰੀਆ ਦੇ ਗੁਰਦੁਆਰੇ ਵਿਚ ਵੀ ਸੇਵਾ ਕੀਤੀ ਗੁਰਮਤ ਦੇ ਇਕ ਚੰਗੇ ਗਿਆਤਾ ਵਜੋਂ ਉਸ ਦੀ ਪ੍ਰਸਿੱਧੀ ਹੋਣ ਕਾਰਨ ਹੀ ਭਾਈ ਜਵਾਲਾ ਸਿੰਘ, ਭਾਈ ਵਿਸਾਖਾ ਸਿੰਘ, ਭਾਈ ਸੰਤੋਖ ਸਿੰਘ ਅਤੇ ਉਹਨਾਂ ਦੇ ਸਾਥੀਆਂ ਵੱਲੋਂ ਹੋਲਟ ਖੇਤੀ ਫਾਰਮ ਉੱਤੇ ਦਸੰਬਰ 1911 ਦੇ ਅੰਤਲੇ ਹਫਤੇ ਗੁਰੂ ਗੋਬਿੰਦ ਸਿੰਘ ਦੇ ਜਨਮ ਉਤਸਵ ਸੰਬੰਧੀ ਆਯੋਜਿਤ ਸਮਾਗਮ ਵਿਚ ਸ਼ਾਮਲ ਹੋਣ ਲਈ ਉਸ ਨੂੰ ਸੱਦਿਆ ਗਿਆ ਉਸ ਨੇ ਸਟਾਕਟਨ ਵਿਖੇ ਗੁਰਦੁਆਰਾ ਸਥਾਪਨ ਕਰਨ ਵਿਚ ਸਰਗਰਮ ਹੱਥ ਵਟਾਇਆ ਇਸ ਗੁਰਦੁਆਰੇ ਦੀ ਪ੍ਰਬੰਧਕੀ ਕਮੇਟੀ ਦੇ ਮੈਂਬਰ ਵਜੋਂ ਉਸ ਨੇ ਗੁਰਦੁਆਰੇ ਦੀ ਉਗਰਾਹੀ ਕਰਨ ਵਿਚ ਜ਼ੋਰਦਾਰ ਯਤਨ ਕੀਤੇ ਬਾਬਾ ਵਿਸਾਖਾ ਸਿੰਘ ਨੇ ਇਸ ਬਾਰੇ ਲਿਖਿਆ ਹੈ:

ਤਾਰਾ ਸਿੰਘ ਤੇ ਦੂਸਰੇ ਹਰੀ ਸਿੰਘ ਜੀ, ਬਾਵਾ ਸਿੰਘ ਜੀ ਦਿਆਂ ਗਿਣਾ ਸੰਤੋ।
ਏਹਨਾਂ ਤਿੰਨਾਂ ਉਗਰਾਹੀ ਸੀ ਕੀਤੀ ਵੀਰੋ, ਦੂਰ ਦੂਰ ਤੱਕ ਪਹੁੰਚੇ ਸੀ ਜਾ ਸੰਤੋ।

ਕਨੇਡਾ ਵਿਚ ਵਸਣ ਦੇ ਮੁਢਲੇ ਸਾਲਾਂ ਦੌਰਾਨ ਭਾਈ ਹਰੀ ਸਿੰਘ ਅੰਗਰੇਜ਼ ਹਕੂਮਤ ਪ੍ਰਤੀ ਵਫ਼ਾਦਾਰੀ ਦੀਆਂ ਭਾਵਨਾਵਾਂ ਰੱਖਦਾ ਸੀ। ਇਹੋ ਕਾਰਨ ਸੀ ਕਿ ਹਰੀ ਸਿੰਘ ਨੇ ਜਾਰਜ ਪੰਜਮ ਦੀ ਤਾਜਪੋਸ਼ੀ ਦੇ ਸੰਬੰਧ ਵਿਚ ਵੈਨਕੂਵਰ ਵਿਚ ਮਨਾਏ ਜਾਣ ਵਾਲੇ ਜਸ਼ਨਾਂ, ਜਿਨ੍ਹਾਂ ਦਾ ਗਰਮ ਖਿਆਲੀ ਸਿੱਖਾਂ ਨੇ ਬਾਈਕਾਟ ਕੀਤਾ ਸੀ, ਵਿਚ ਭਾਗ ਹੀ ਨਹੀਂ ਲਿਆ ਸਗੋਂ ਨਿਊ ਵੈਸਟ ਮਿਨਸਟਰ ਵਿਚ ਗਵਰਨਰ ਜਨਰਲ ਨੂੰ ਐਡਰੈੱਸ ਵੀ ਪੇਸ਼ ਕੀਤਾ ਪਰ ਭਾਈ

ਬਲਵੰਤ ਸਿੰਘ, ਬਾਬਾ ਵਸਾਖਾ ਸਿੰਘ ਆਦਿ ਸੱਜਣਾਂ ਦੀ ਸੰਗਤ ਨੇ ਉਸ ਨੂੰ ਦੇਸ਼ ਪਿਆਰ ਦੇ ਰਾਹ ਪਾਇਆ। ਜਦ 1913 ਵਿਚ ਗਿਆਨੀ ਭਗਵਾਨ ਸਿੰਘ ਕਨੇਡਾ ਆਇਆ ਤਾਂ ਹਰੀ ਸਿੰਘ ਨੇ ਉਸ ਦੇ ਮੋਢੇ ਨਾਲ ਮੋਢਾ ਜੋੜ ਕੇ ਕਨੇਡਾ ਵਸਦੇ ਹਿੰਦੁਸਤਾਨੀਆਂ ਨੂੰ ਜਥੇਬੰਦ ਕਰਨ ਦਾ ਕੰਮ ਕੀਤਾ।ਜਦੋਂ ਅਮਰੀਕਾ ਵਿਚ ਗਦਰ ਪਾਰਟੀ ਬਣੀ ਤਾਂ ਉਹ ਵੀ ਵੈਨਕੂਵਰ ਵਸਦੇ ਕੁੱਝ ਹੋਰ ਪੰਜਾਬੀਆਂ ਸਮੇਤ ਗਦਰ ਪਾਰਟੀ ਨਾਲ ਜੁੜ ਗਿਆ।'ਗਦਰ' ਅਖ਼ਬਾਰ ਛਪਣਾ ਸ਼ੁਰੂ ਹੋਇਆ ਤਾਂ ਉਹ ਇਸ ਦੀ ਵੰਡ-ਵੰਡਾਈ ਕਰਨ ਲੱਗਾ। 1914 ਵਿਚ ਉਹ ਮੁੜ ਵਿਕਟੋਰੀਆ ਸਥਿਤ ਗੁਰਦੁਆਰੇ ਦਾ ਗ੍ਰੰਥੀ ਨਿਯੁਕਤ ਹੋਇਆ। ਵਾਇਸਰਾਇ ਹਿੰਦ ਨੂੰ ਕਨੇਡਾ ਵਸਦੇ ਹਿੰਦੀਆਂ, ਵਿਸ਼ੇਸ਼ ਕਰਕੇ ਪੰਜਾਬੀਆਂ, ਦੀਆਂ ਦਿੱਕਤਾਂ ਦੱਸ ਕੇ ਉਹਨਾਂ ਦੇ ਸਮਾਧਾਨ ਲਈ ਹਿੰਦੁਸਤਾਨ ਸਰਕਾਰ ਦਾ ਸਹਿਯੋਗ ਪ੍ਰਾਪਤ ਕਰਨ ਲਈ ਗਏ ਡੈਪੂਟੇਸ਼ਨ ਦੇ ਮੈਂਬਰ ਭਾਈ ਬਲਵੰਤ ਸਿੰਘ ਨੇ ਕਨੇਡਾ ਵਾਪਸ ਆ ਕੇ ਇੱਥੇ ਵਸਦੇ ਹਿੰਦੀਆਂ ਨੂੰ ਹਿੰਦੁਸਤਾਨ ਸਰਕਾਰ ਦੇ ਨਾਮਿਲਵਰਤਨੀ ਰਵਈਏ ਦੀ ਰੀਪੋਰਟ ਦੇਣ ਲਈ 21 ਮਈ 1914 ਨੂੰ ਇਕ ਵੱਡੀ ਇਕੱਤਰਤਾ ਇਸ ਗੁਰਦੁਆਰੇ ਵਿਚ ਹੀ ਕੀਤੀ, ਜਿਸ ਦੀ ਸਫਲਤਾ ਲਈ ਹਰੀ ਸਿੰਘ ਨੇ ਸਰਗਰਮ ਭੂਮਿਕਾ ਨਿਭਾਈ।

ਕਨੇਡਾ ਦੀ ਸਰਕਾਰ ਨੇ ਮਈ 1914 ਵਿਚ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫ਼ਰਾਂ ਨੂੰ ਕਨੇਡਾ ਦੀ ਧਰਤੀ ਉੱਤੇ ਉੱਤਰਨ ਤੋਂ ਰੋਕ ਲਿਆ ਤਾਂ ਕਨੇਡਾ ਵਿਚ ਰਹਿ ਰਹੇ ਪੰਜਾਬੀਆਂ ਨੇ ਇਹਨਾਂ ਮੁਸਾਫ਼ਰਾਂ ਨੂੰ ਕਨੇਡਾ ਵਿਚ ਦਾਖਲ ਹੋਣ ਦੀ ਆਗਿਆ ਦੇਣ ਲਈ ਕਨੇਡੀਅਨ ਅਧਿਕਾਰੀਆਂ ਨੂੰ ਪ੍ਰੇਰਿਤ ਕਰਨ ਵਾਸਤੇ ਜੋ ਕਮੇਟੀ ਬਣਾਈ, ਹਰੀ ਸਿੰਘ ਉਸ ਕਮੇਟੀ ਵਿਚ ਵੀ ਸ਼ਾਮਲ ਸੀ।ਭਾਈ ਹਰੀ ਸਿੰਘ ਨੇ ਇਸ ਕਮੇਟੀ ਦੇ ਦੂਜੇ ਮੈਂਬਰਾਂ ਭਾਈ ਬਲਵੰਤ ਸਿੰਘ ਖੁਰਦ ਪੁਰ, ਬਾਬੂ ਹਰਨਾਮ ਸਿੰਘ ਸਾਹਰੀ, ਭਾਈ ਪਿਆਰਾ ਸਿੰਘ ਲੰਗੇਰੀ ਅਤੇ ਭਾਈ ਮਿੱਤ ਸਿੰਘ ਨਾਲ ਰਲ ਕੇ 23 ਮਈ 1914 ਦੇ ਦਿਨ ਜਹਾਜ਼ ਉੱਤੇ ਜਾਣ ਦਾ ਯਤਨ ਕੀਤਾ ਪਰ ਸਫਲਤਾ ਨਾ ਮਿਲੀ।ਕਨੇਡਾ ਵਸਦੇ ਹਿੰਦੁਸਤਾਨੀਆਂ ਨੂੰ ਕਾਮਾਗਾਟਾ ਮਾਰੂ ਦੀ ਸਥਿਤੀ ਤੋਂ ਜਾਣੂੰ ਕਰਵਾਉਣ ਲਈ 31 ਮਈ ਨੂੰ ਡੋਮੀਨੀਅਨ ਹਾਲ, ਵੈਨਕੂਵਰ ਵਿਚ ਹੋਈ ਮੀਟਿੰਗ ਵਿਚ ਉਸ ਨੇ ਇਕ ਕਵਿਤਾ "ਸੁਤਿਆ ਤੂੰ ਜਾਗ ਸ਼ੇਰਾ" ਗਰਜਵੀਂ ਆਵਾਜ਼ ਵਿਚ ਪੜ੍ਹੀ।

ਜਦੋਂ ਪਹਿਲਾ ਸੰਸਾਰ ਯੁੱਧ ਸ਼ੁਰੂ ਹੋਣ ਉਪਰੰਤ ਗਦਰੀ ਦੇਸ਼-ਭਗਤਾਂ ਨੇ ਹਿੰਦੁਸਤਾਨ ਵੱਲ ਚਾਲੇ ਪਾਏ ਤਾਂ ਉਹ ਵੀ 17 ਨਵੰਬਰ 1914 ਨੂੰ ਸੰਗਕੋ ਮਾਰੂ ਜਹਾਜ਼ ਉੱਤੇ ਸਵਾਰ ਹੋ ਦੇਸ ਵੱਲ ਨੂੰ ਚੱਲ ਪਿਆ। ਅੰਗਰੇਜ਼ ਸਰਕਾਰ ਦੇ ਖ਼ੁਫ਼ੀਆ ਮਹਿਕਮੇ ਦੀ ਰੀਪੋਰਟ ਹੈ ਕਿ ਹਰੀ ਸਿੰਘ ਗਦਰ ਅਖ਼ਬਾਰ ਅਤੇ ਹੋਰ ਗਦਰੀ ਸਾਹਿਤ ਦੇ ਭਰੇ ਪੰਜ ਸੂਟਕੇਸ ਲੈ ਕੇ ਚੱਲਿਆ ਸੀ।ਰਸਤੇ ਵਿਚ ਉਸ ਨੇ ਕੁੱਝ ਦਿਨ ਸ਼ੰਘਾਈ ਪੜਾਅ ਕੀਤਾ ਅਤੇ ਸਾਰਾ ਗਦਰੀ ਸਾਹਿਤ ਇਥੇ ਤਕਸੀਮ ਕੀਤਾ। ਇਥੋਂ ਉਹ ਤੋਸ਼ਾ ਮਾਰੂ ਜਹਾਜ਼ ਦੇ ਦੂਜੇ ਗੇੜੇ ਸਮੇਂ ਉਸ ਉੱਤੇ ਸਵਾਰ ਹੋ 17 ਜਨਵਰੀ 1915 ਨੂੰ ਕਲਕੱਤੇ ਪਹੁੰਚਿਆ।ਵਿਦੇਸ਼ਾਂ ਤੋਂ ਆ ਰਹੇ ਗਦਰੀਆਂ ਦੀ ਉਡੀਕ ਕਰ ਰਹੀ ਪੁਲਸ ਨੇ ਹਰੀ ਸਿੰਘ ਨੂੰ ਜਹਾਜ਼ ਤੋਂ ਉੱਤਰਨ ਸਾਰ ਦਬੋਚ ਲਿਆ ਅਤੇ ਉਸ ਪਾਸੋਂ ਇਕ ਹਜ਼ਾਰ ਰੁਪਏ ਦੀ ਨੇਕ ਚੱਲਣੀ ਦੀ ਜ਼ਮਾਨਤ ਲੈ ਕੇ ਉਸ ਨੂੰ ਉਸਦੇ ਪਿੰਡ ਲਿਆ ਕੇ ਜੂਹ ਬੰਦ ਕਰ ਦਿੱਤਾ।ਕਨੇਡਾ ਵਿਚ ਹੀ ਸਤੰਬਰ 1914 ਦੌਰਾਨ ਬਾਬੂ ਹਰਨਾਮ ਸਿੰਘ ਦੇ ਘਰ

ਛਾਪਾ ਮਾਰੇ ਜਾਣ ਸਮੇਂ ਪੁਲਸ ਨੂੰ ਜੋ ਕਾਗ਼ਜ਼ ਪੱਤਰ ਮਿਲਿਆ ਉਸ ਤੋਂ ਪੁਲਸ ਇਸ ਸਿੱਟੇ ਉੱਤੇ ਪੁੱਜੀ ਸੀ ਕਿ ਭਾਈ ਹਰੀ ਸਿੰਘ ਬਾਬੂ ਹਰਨਾਮ ਸਿੰਘ ਕਾਹਰੀ ਨਾਲ ਰਲ ਕੇ ਬੰਬ ਬਣਾਉਂਦਾ ਰਿਹਾ ਹੈ ਕਨੇਡਾ ਸਰਕਾਰ ਦੀ ਇਹ ਰੀਪੋਰਟ ਹਿੰਦੁਸਤਾਨ ਸਰਕਾਰ ਪਾਸ ਪਹੁੰਚ ਚੁੱਕੀ ਸੀ। ਇਸ ਲਈ ਸਰਕਾਰ ਨੂੰ ਡਰ ਸੀ ਕਿ ਹਰੀ ਸਿੰਘ ਬੰਬ ਬਣਾਉਣੇ ਜਾਣਦਾ ਹੈ ਅਤੇ ਉਹ ਹੋਰਾਂ ਗਦਰੀਆਂ ਨੂੰ ਬੰਬ ਬਣਾਉਣ ਦੀ ਸਿਖਲਾਈ ਦੇਣ ਲਈ ਹਿੰਦੁਸਤਾਨ ਆਇਆ ਹੈ। ਉਸ ਨੂੰ ਅਗਸਤ 1916 ਦੌਰਾਨ ਦੂਜੇ 'ਲਾਹੌਰ ਸਪਲੀਮੈਂਟਰੀ ਸਾਜ਼ਿਸ਼ ਕੇਸ' ਵਿਚ ਮੁਲਜ਼ਮ ਬਣਾ ਕੇ ਗਰਿਫ਼ਤਾਰ ਕੀਤਾ ਗਿਆ ਦੇਸ ਆ ਕੇ ਤਾਂ ਉਸ ਨੂੰ ਕੁੱਝ ਕਰਨ ਦਾ ਮੌਕਾ ਹੀ ਨਹੀਂ ਸੀ ਮਿਲਿਆ, ਇਸ ਲਈ ਉਸਦੀ ਇਸ ਸਮੇਂ ਦੀ ਕਿਸੇ ਕਾਰਵਾਈ ਦੇ ਆਧਾਰ ਉੱਤੇ ਉਸਨੂੰ 'ਸਰਕਾਰ ਵਿਰੁੱਧ ਬਗਾਵਤੀ ਕਾਰਵਾਈ' ਕਰਨ ਦਾ ਦੋਸ਼ੀ ਨਹੀਂ ਸੀ ਆਖਿਆ ਜਾ ਸਕਦਾ ਫਲਸਰੂਪ ਅੰਗਰੇਜ਼ ਅਧਿਕਾਰੀਆਂ ਵੱਲੋਂ ਉਸ ਨੂੰ ਕਨੇਡਾ ਵਿਚ ਰਹਿੰਦਿਆਂ ਬਰਤਾਨਵੀ ਹਿੰਦੁਸਤਾਨ ਦੀ ਸਰਕਾਰ ਵਿਰੁੱਧ ਭੰਡੀ ਪਰਚਾਰ ਕਰਨ ਅਤੇ ਬਗਾਵਤ ਭੜਕਾਉਣ ਦਾ ਦੋਸ਼ੀ ਐਲਾਨ ਕੇ ਮੁਕੱਦਮਾ ਚਲਾਇਆ ਗਿਆ ਦੂਜੇ ਪੂਰਕ ਲਾਹੌਰ ਸਾਜ਼ਿਸ਼ ਮੁਕੱਦਮੇ ਵਿਚ ਅਦਾਲਤ ਵੱਲੋਂ ਹਰੀ ਸਿੰਘ ਨੂੰ ਦੋਸ਼ੀ ਠਹਿਰਾ ਕੇ ਉਸ ਨੂੰ ਜਾਇਦਾਦ ਜ਼ਬਤੀ ਅਤੇ ਕਾਲੇ ਪਾਣੀ ਦੀ ਸਜ਼ਾ ਸੁਣਾਈ ਗਈ। ਪਿੱਛੋਂ ਪੰਜਾਬ ਸਰਕਾਰ ਨੇ ਹਰੀ ਸਿੰਘ ਦੀ ਸਜ਼ਾ ਘਟਾ ਕੇ ਸੱਤ ਸਾਲ ਦੀ ਕੈਦ ਵਿਚ ਬਦਲ ਦਿੱਤੀ ਕੈਦ ਦਾ ਪਹਿਲਾ ਸਾਲ ਮਿੰਟਗੁਮਰੀ ਅਤੇ ਲਾਹੌਰ ਜੇਲ੍ਹ ਵਿਚ ਪੂਰਾ ਹੋਣ ਉਪਰੰਤ ਜਨਵਰੀ 1918 ਵਿਚ ਹਰੀ ਸਿੰਘ ਨੂੰ ਹੋਰ ਗਦਰੀ ਕੈਦੀਆਂ ਨਾਲ ਹਜ਼ਾਰੀ ਬਾਗ ਜੇਲ੍ਹ ਵਿਚ ਭੇਜ ਦਿੱਤਾ ਗਿਆ ਹਰੀ ਸਿੰਘ ਨੂੰ ਬਹੁਤ ਸਾਰੀ ਗੁਰਬਾਣੀ ਜ਼ਬਾਨੀ ਕੰਠ ਸੀ ਭਾਈ ਰਣਧੀਰ ਸਿੰਘ ਅਨੁਸਾਰ ਹਰੀ ਸਿੰਘ ਦੇ ਇਹ ਬਾਣੀਆਂ ਕੰਠ ਸਨ, "ਜਪੁਜੀ ਸਾਹਿਬ ਹਜ਼ਾਰੇ ਦੇ ਸ਼ਬਦਾਂ ਸਮੇਤ, ਜਾਪ ਸਾਹਿਬ ਸਣੇ ਹਜ਼ਾਰੇ ਦੇ ਸ਼ਬਦ ਪਾਤਸ਼ਾਹੀ 10, 2 ਸਵਯੇ, 33 ਸਵਯੇ, ਆਸਾ ਦੀ ਵਾਰ ਛਕਿਆਂ ਸਮੇਤ, ਅਨੰਦ ਸਾਹਿਬ ਸਾਰਾ, ਸੁਖਮਨੀ ਸਾਹਿਬ, ਬਾਵਨ ਅੱਖਰੀ, ਓਅੰਕਾਰ, ਸਿੱਧ ਗੋਸ਼ਟਿ, ਬਾਰਾਮਾਹ ਮਾਂਝ, ਬਾਰਾਮਾਹ ਤੁਖਾਰੀ, ਜੈਤਸਰੀ ਦੀ ਵਾਰ, ਵਾਰ ਮਾਰੂ ਡਖਣੇ, ਦਿਨ ਰੈਣ, ਸੁ: ਕੁ: ਗੁਣਵੰਤੀ, ਬਿਰਹੜੇ, ਕਰਹਲੇ, ਸਵਯੇ ਭੱਟਾਂ ਦੇ, ਸੁਖਮਨਾ ਸਾਹਿਬ, ਅਕਾਲ ਉਸਤਤ, ਸਿਰੀ ਕਾਲ ਜੀ ਕੀ ਉਸਤਤ ਬਚਿਤ੍ਰ ਨਾਟਕ, ਗਿਆਨ ਪ੍ਰਬੋਧ, ਰਹਿਰਾਸ, ਕੀਰਤਨ ਸੋਹਿਲਾ, 200 ਸ਼ਬਦ ਫੁਟਕਲ ਲਗਭਗ।" ਉਸ ਨੇ ਕੈਦ ਦਾ ਸਮਾਂ ਨਾਮ ਬਾਣੀ ਜਪਦਿਆਂ ਬਤੀਤ ਕੀਤਾ। 1920 ਦੇ ਸ਼ਾਹੀ ਐਲਾਨ ਦੀ ਲੋਅ ਵਿਚ ਮਾਰਚ 1920 ਦੌਰਾਨ ਰਿਹਾਅ ਕੀਤੇ ਜਾਣ ਤੱਕ ਹਰੀ ਸਿੰਘ ਹਜ਼ਾਰੀ ਬਾਗ ਜੇਲ੍ਹ ਵਿਚ ਕੈਦ ਰਿਹਾ। ਰਿਹਾਈ ਉਪਰੰਤ ਹਰੀ ਸਿੰਘ ਵਿਸਾਖੀ ਦੇ ਤਿਉਹਾਰ ਸਮੇਂ ਮਸਤੂਆਣੇ ਦੇ ਦੀਵਾਨ ਵਿਚ ਸ਼ਾਮਲ ਹੋਇਆ, ਭਾਈ ਰਣਧੀਰ ਸਿੰਘ ਵੱਲੋਂ ਸਾਰੀ ਸੰਗਤ ਨੂੰ ਫਤਿਹ ਬੁਲਾਉਂਦਿਆਂ ਜੇਲ੍ਹ ਵਿਚਲੇ ਬੰਦੀਆਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਦੀ ਜਾਣਕਾਰੀ ਦਿੱਤੀ ਉਸ ਦੀ ਪ੍ਰੇਰਨਾ ਉੱਤੇ ਹਾਜ਼ਰ ਸੰਗਤ ਨੇ ਬੰਦੀਆਂ ਦੀ ਰਿਹਾਈ ਲਈ ਅਰਦਾਸ ਕੀਤੀ।

ਜਦੋਂ ਉਸ ਦੀ ਰਿਹਾਈ ਹੋਈ, ਉਸ ਵੇਲੇ ਤੱਕ ਅਕਾਲੀ ਲਹਿਰ ਸ਼ੁਰੂ ਹੋ ਚੁੱਕੀ ਸੀ ਜੇਲ੍ਹ ਜੀਵਨ ਦੌਰਾਨ ਅੰਗਰੇਜ਼ ਅਧਿਕਾਰੀਆਂ ਵੱਲੋਂ ਉਸ ਉੱਪਰ ਕੀਤੀ ਗਈ ਸਖ਼ਤੀ ਨੇ ਉਸ ਦੇ

ਮਨ ਵਿਚਲੀ ਦੇਸ਼ ਪਿਆਰ ਦੀ ਜਵਾਲਾ ਨੂੰ ਮਘਾ ਕੇ ਭਾਂਬੜ ਬਣਾ ਦਿੱਤਾ ਸੀ ਇਸ ਲਈ ਉਹ ਬਿਨਾਂ ਸਮਾਂ ਗਵਾਇਆਂ ਅਕਾਲੀ ਲਹਿਰ ਵਿਚ ਸਰਗਰਮ ਹੋ ਗਿਆ ਨਨਕਾਣਾ ਸਾਹਿਬ ਦੇ ਦਰਦਨਾਕ ਸਾਕੇ ਨੇ ਉਸ ਨੂੰ ਹੋਰ ਸਰਗਰਮ ਕਰ ਦਿੱਤਾ ਅਤੇ ਉਸ ਨੇ ਆਪਣੇ ਇਲਾਕੇ ਵਿਚ ਅਕਾਲੀਆਂ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ ਸਮਕਾਲੀ ਰਾਜਨੀਤੀ ਦੀ ਉਸ ਨੂੰ ਸਮਝ ਸੀ ਅਤੇ ਉਹ ਪ੍ਰਭਾਵਸ਼ਾਲੀ ਬੁਲਾਰਾ ਵੀ ਸੀ। ਉਸ ਦੀ ਕਾਬਲੀਅਤ ਨੂੰ ਵੇਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਨੇ ਉਸ ਨੂੰ ਪ੍ਰਚਾਰਕ ਨਿਯੁਕਤ ਕਰ ਦਿੱਤਾ ਜੈਤੋ ਦੇ ਮੋਰਚੇ ਸਮੇਂ ਹਰੀ ਸਿੰਘ ਨੇ ਅੰਦੋਲਨ ਲਈ ਫੰਡ ਇਕੱਠਾ ਕਰਨ ਅਤੇ ਵਲੰਟੀਅਰ ਭਰਤੀ ਕਰਨ ਲਈ ਸ਼ਲਾਘਾਯੋਗ ਕੰਮ ਕੀਤਾ। ਫਲਸਰੂਪ ਉਸ ਨੂੰ ਫੀਰੋਜਪੁਰ ਅਕਾਲੀ ਜਥੇ ਦਾ ਪ੍ਰਧਾਨ ਥਾਪਿਆ ਗਿਆ ਜਦੋਂ 1924 ਈਸਵੀ ਵਿਚ ਪ੍ਰਿੰਸ ਆਫ਼ ਵੇਲਜ ਨੇ ਹਿੰਦੁਸਤਾਨ ਦੇ ਦੌਰੇ ਤੇ ਆਉਣਾ ਸੀ ਤਾਂ ਡਿਪਟੀ ਕਮਿਸ਼ਨਰ ਫੀਰੋਜਪੁਰ ਨੇ ਇਸ ਸਬੰਧ ਵਿਚ ਸਾਬਕਾ ਸੈਨਿਕਾਂ ਦੀ ਇਕ ਮੀਟਿੰਗ ਫਰਵਰੀ ਦੇ ਮਹੀਨੇ ਮੋਗਾ ਵਿਖੇ ਬੁਲਾਈ। ਡਿਪਟੀ ਕਮਿਸ਼ਨਰ ਵੱਲੋਂ ਆਪਣਾ ਭਾਸ਼ਨ ਖਤਮ ਕਰ ਲਏ ਜਾਣ ਪਿੱਛੋਂ ਹਰੀ ਸਿੰਘ ਨੇ ਬੋਲਣ ਦੀ ਆਗਿਆ ਮੰਗੀ ਆਪਣੇ ਭਾਸ਼ਨ ਵਿਚ ਹਰੀ ਸਿੰਘ ਨੇ ਸਰਕਾਰੀ ਨੀਤੀਆਂ ਦੀ ਘੋਰ ਨਿੰਦਿਆ ਕੀਤੀ ਅਤੇ ਇਸ ਨੀਤੀ ਦੇ ਨਿਕਲਣ ਵਾਲੇ ਸਿੱਟਿਆਂ ਪ੍ਰਤੀ ਸਰਕਾਰ ਨੂੰ ਚੌਕਸ ਕੀਤਾ ਆਪਣੀ ਹਾਜ਼ਰੀ ਵਿਚ ਅਜਿਹੀ ਤਿੱਖੀ ਸੁਰ ਵਾਲੇ ਭਾਸ਼ਨ ਨੂੰ ਡਿਪਟੀ ਕਮਿਸ਼ਨਰ ਕਿਵੇਂ ਜਰ ਸਕਦਾ ਸੀ ?ਉਸ ਦੀ ਰੀਪੋਰਟ ਉੱਤੇ ਪੁਲਸ ਨੇ ਹਰੀ ਸਿੰਘ ਵਿਰੁੱਧ ਬਾਗੀਆਨਾ ਭਾਸ਼ਨ ਕਰਨ ਦੇ ਦੋਸ਼ ਵਿਚ ਹਿੰਦ ਦੰਡਾਵਲੀ ਦੀ ਧਾਰਾ 124-ਏ ਅਤੇ 109 ਅਧੀਨ ਮੁਕੱਦਮਾ ਦਰਜ ਕੀਤਾ ਹਰੀ ਸਿੰਘ ਦੇ ਖ਼ਿਲਾਫ਼ ਲਾਏ ਦੋਸ਼ ਸਿੱਧ ਕਰਨ ਲਈ ਪੁਲਸ ਪਾਸ ਕੋਈ ਪੁਖਤਾ ਸਬੂਤ ਤਾਂ ਹੈ ਨਹੀਂ ਸੀ ਇਸ ਲਈ ਕੁੱਝ ਸਮਾਂ ਹਰੀ ਸਿੰਘ ਨੂੰ ਖੱਜਲ ਖੁਆਰ ਕਰਨ ਪਿੱਛੋਂ ਇਹ ਮੁਕੱਦਮਾ ਖਾਰਜ ਕਰ ਦਿੱਤਾ ਗਿਆ।

ਹਰੀ ਸਿੰਘ ਨੇ ਰਸਮੀ ਵਿਦਿਆ ਬਹੁਤੀ ਨਹੀਂ ਸੀ ਪ੍ਰਾਪਤ ਕੀਤੀ ਪਰ ਨਿੱਜੀ ਅਧਿਐਨ ਅਤੇ ਜੀਵਨ ਅਨੁਭਵ ਸਦਕਾ ਉਸ ਦੀ ਸਮਝ ਬੂਝ ਉੱਚ ਕੋਟੀ ਦੀ ਸੀ।

ਸਰਕਾਰੀ ਰਿਕਾਰਡ ਵਿਚੋਂ ਇਹ ਸੂਚਨਾ ਮਿਲਦੀ ਹੈ ਕਿ ਅਕਾਲੀ ਲਹਿਰ ਦੀ ਸਮਾਪਤੀ ਉਪਰੰਤ ਉਸ ਨੇ ਕਾਫ਼ੀ ਸਮਾਂ ਆਪਣੀ ਰਿਹਾਇਸ਼ ਅੰਮ੍ਰਿਤਸਰ ਵਿਖੇ ਰੱਖੀ ਉਸ ਦੇ ਕਨੇਡਾ ਵਿਚ ਹੁੰਦਿਆਂ ਹੀ ਉਸ ਦੀ ਪਤਨੀ ਸੁਰਗਵਾਸ ਹੋ ਗਈ ਸੀ, ਇਸ ਲਈ ਉਸ ਦਾ ਬੰਸ ਅੱਗੇ ਨਹੀਂ ਵਧਿਆ ਅਫਸੋਸ ਹੈ ਕਿ ਪਿੰਡ ਵਿਚ ਹਰੀ ਸਿੰਘ ਦਾ ਕੋਈ ਸਕਾ ਸੋਦਰਾ ਨਾ ਹੋਣ ਕਾਰਨ ਉਸ ਦੇ ਪਿਛਲੇਰੇ ਜੀਵਨ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਦੇਸ਼ ਨੂੰ ਆਜ਼ਾਦੀ ਮਿਲਣ ਪਿੱਛੋਂ 1950 ਈਸਵੀ ਦੇ ਨੇੜ ਆਪਣੇ ਪਿੰਡ ਵਿਚ ਹੀ ਉਸ ਦਾ ਅਕਾਲ ਚਲਾਣਾ ਹੋਣ ਬਾਰੇ ਪਤਾ ਲੱਗਦਾ ਹੈ।

ਇੱਥੇ ਪਾਠਕਾਂ ਨਾਲ ਇਕ ਇਤਿਹਾਸਿਕ ਘਟਨਾ ਸਾਂਝੀ ਕਰਨੀ ਕੁਥਾਂ ਨਹੀਂ ਹੋਵੇਗੀ ਕਿਉਂਕਿ ਇਸ ਘਟਨਾ ਦਾ ਸੂਤਰਧਾਰ ਵੀ ਇਕ 'ਗੁੰਥੀ' ਹੀ ਹੈ।

ਗਦਰ ਪਾਰਟੀ ਵੱਲੋਂ 19 ਫਰਵਰੀ 1915 ਨੂੰ ਗਦਰ ਕਰਨ ਦੀ ਯੋਜਨਾ ਬਾਰੇ ਅੰਗਰੇਜ਼ ਸਰਕਾਰ ਨੂੰ ਸੂਹ ਦੇਣ ਵਾਲੇ ਗਦਰੀਆਂ ਵਿਚ ਸ਼ਾਮਲ 'ਕਾਲੀ ਭੇਡ' ਕਿਰਪਾਲ ਸਿੰਘ ਨੂੰ

ਸਰਕਾਰ ਨੇ ਇਨਾਮ ਵਜੋਂ ਮੁਲਤਾਨ ਜ਼ਿਲ੍ਹੇ ਵਿਚ ਪੰਜ ਮੁਰੱਬੇ ਜ਼ਮੀਨ ਦਿੱਤੀ ਕਿਰਪਾਲ ਸਿੰਘ ਨੂੰ ਗਦਰੀਆਂ ਦਾ ਡਰ ਤਾਂ ਸੀ ਹੀ, ਇਸ ਲਈ ਉਸ ਨੇ ਸਵੈ-ਰੱਖਿਆ ਲਈ ਅਨੇਕ ਪ੍ਰਕਾਰ ਦੇ ਓਹੜ ਪੋਹੜ ਕਰ ਰੱਖੇ ਸਨ ਸੁਰੱਖਿਆ ਦੇ ਇਕ ਪੈਂਤੜੇ ਵਜੋਂ ਉਸ ਨੇ ਆਪਣੇ ਡੇਰੇ ਉੱਤੇ ਕਈ ਖੂੰਖਾਰ ਕੁੱਤੇ ਅਤੇ ਕਿੰਨੀਆਂ ਸਾਰੀਆਂ ਬੱਤਖ਼ਾਂ ਰੱਖੀਆਂ ਹੋਈਆਂ ਸਨ ਤਾਂ ਜੋ ਜੇ ਕਦੇ ਕੋਈ ਓਪਰਾ ਆਦਮੀ ਵੇਲੇ ਕੁਵੇਲੇ ਉਸ ਦੇ ਡੇਰੇ ਆਵੇ ਤਾਂ ਬੱਤਖ਼ਾਂ ਓਪਰੇ ਆਦਮੀ ਦੇ ਆਉਣ ਉੱਤੇ ਰੌਲਾ ਪਾਉਣਾ ਸ਼ੁਰੂ ਕਰ ਦੇਣ ਅਤੇ ਕੁੱਤੇ ਉਸ ਉੱਤੇ ਹਮਲਾ ਕਰਨ ਜਿਸ ਨੂੰ ਦੇਖਦਿਆਂ ਸੁਣਦਿਆਂ ਚੌਕਸ ਹੋ ਕੇ ਘਰ ਵਾਲਿਆਂ ਨੂੰ ਬਚਾ ਕਰਨ ਦਾ ਅਵਸਰ ਮਿਲ ਸਕੇ। ਪਰ ਜਦ ਕਿਰਪਾਲ ਸਿੰਘ ਦਾ ਅੰਤ ਆਇਆ ਤਾਂ ਉਸ ਦੀ ਕੋਈ ਵੀ ਤਰਕੀਬ ਕੰਮ ਨਾ ਆਈ। ਦੋ ਕੁ ਦਹਾਕੇ ਪਿੱਛੋਂ ਇਕ ਵਿਅਕਤੀ ਨੇ ਕਿਰਪਾਲ ਸਿੰਘ ਦੇ ਚੱਕ ਵਿਚਲੇ ਗੁਰਦੁਆਰੇ ਦੀ ਸੇਵਾ ਸੰਭਾਲੀ ਛੇਤੀ ਹੀ ਉਸ ਗ੍ਰੰਥੀ ਦਾ ਕਿਰਪਾਲ ਸਿੰਘ ਪਾਸ ਆਉਣ ਜਾਣ ਸ਼ੁਰੂ ਹੋ ਗਿਆ ਅਤੇ ਬੱਤਖ਼ਾਂ ਅਤੇ ਕੁੱਤਿਆਂ ਦੇ ਮਨ ਵਿਚੋਂ ਉਸ ਪ੍ਰਤੀ ਓਪਰੇਪਣ ਦੀ ਭਾਵਨਾ ਖਤਮ ਹੋ ਗਈ। 29 ਜੂਨ 1933 ਦੀ ਰਾਤ ਸਮੇਂ ਚੁਬਾਰੇ ਦੀ ਛੱਤ ਉੱਤੇ ਸੁੱਤੇ ਪਏ ਕਿਰਪਾਲ ਸਿੰਘ ਦਾ ਕਤਲ ਹੋ ਗਿਆ ਕ਼ਾਤਲ ਪੌੜੀ ਦੀ ਮਦਦ ਨਾਲ ਮਕਤੂਲ ਤੱਕ ਪਹੁੰਚਣ ਵਿਚ ਸਫਲ ਹੋਇਆ ਸੀ ਇਸ ਸਾਰੀ ਕਾਰਵਾਈ ਦੌਰਾਨ ਨਾ ਬੱਤਖ਼ਾਂ ਨੇ ਚੀਕ ਚਹਾੜਾ ਪਾਇਆ ਅਤੇ ਨਾ ਕੁੱਤੇ ਭੌਂਕੇ। ਅਗਲੇ ਦਿਨ ਚੱਕ ਦੇ ਗੁਰਦੁਆਰੇ ਵਿਚਲਾ ਗ੍ਰੰਥੀ ਵੀ ਗਾਇਬ ਪਾਇਆ ਗਿਆ। ਇਹ ਗ੍ਰੰਥੀ ਕੌਣ ਸੀ, ਕਿੱਥੋਂ ਆਇਆ ਸੀ ਅਤੇ ਕਿਧਰ ਚਲਾ ਗਿਆ ?ਅੱਜ ਤੱਕ ਇਹ ਗੁੱਥੀ ਨਹੀਂ ਸੁਲਝੀ।

ਅਤੇ ਇਹ ਗੱਲ ਹੈਰਾਨੀ ਦੀ ਨਹੀਂ ਹੋਵੇਗੀ ਜੇ ਕਰ ਗੱਦਾਰ ਕਿਰਪਾਲ ਸਿੰਘ ਨੂੰ ਗਦਰੀਆਂ ਵੱਲੋਂ 'ਇਨਾਮ' ਦੇਣ ਵਾਲਾ ਇਹ ਗ੍ਰੰਥੀ ਭਾਈ ਹਰੀ ਸਿੰਘ ਗ੍ਰੰਥੀ ਪਿੰਡ ਚੋਟੀਆਂ ਹੀ ਹੋਵੇ।

## ਸੂਚਨਾ ਸਰੋਤ


1. ਤਤਕਾਲੀਨ ਸਰਕਾਰੀ ਰਿਕਾਰਡ।
2. ਆਤਮ ਕਥਾ ਸੰਤ ਬਾਬਾ ਵਸਾਖਾ ਸਿੰਘ, ਸੰਪਾਦਕ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ।
3. 'ਕਨੇਡਾ ਦੇ ਗਦਰੀ ਯੋਧੇ', ਲੇਖਕ ਸੋਹਣ ਸਿੰਘ ਪੂਨੀ।
4. ਜੇਲ੍ਹ ਚਿੱਠੀਆਂ, ਲੇਖਕ ਭਾਈ ਰਣਧੀਰ ਸਿੰਘ।
5. ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਸਿਮਰਤੀ ਗ੍ਰੰਥ, ਸੰਪਾਦਕ ਜੈਤੇਗ ਸਿੰਘ ਅਨੰਤ, ਗਿਆਨੀ ਨਾਹਰ ਸਿੰਘ ਗੁੱਜਰਵਾਲ ਦਾ ਲੇਖ ।
6. ਅਮਰੀਕਾ ਵਿਚ ਹਿੰਦੁਸਤਾਨੀ, ਸੰਪਾਦਕ ਡਾ. ਗੰਡਾ ਸਿੰਘ।



* #3154, ਸੈਕਟਰ-71,
ਮੋਹਾਲੀ (ਪੰਜਾਬ, ਭਾਰਤ)-160071



ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥
(ਸ੍ਰੀ ਗੁਰੂ ਅਰਜਨ ਦੇਵ ਜੀ)

18

# ਗ਼ਦਰ ਲਹਿਰ ਦਾ ਅਨਮੋਲ ਹੀਰਾ - ਗਿਆਨੀ ਨਾਹਰ ਸਿੰਘ

- *ਜੈਤੇਗ ਸਿੰਘ ਅਨੰਤ

ਨਾਰੰਗਵਾਲ, ਗੁਜਰਵਾਲ ਲੁਧਿਆਣੇ ਜ਼ਿਲੇ ਦੇ ਅਜਿਹੇ ਪਿੰਡ ਹਨ, ਜਿਨ੍ਹਾਂ ਨੇ ਗ਼ਦਰ ਲਹਿਰ ਦੇ ਦੌਰਾਨ ਅਨੇਕਾਂ ਗ਼ਦਰੀਆਂ ਤੇ ਦੇਸ਼-ਭਗਤਾਂ ਨੂੰ ਜਨਮ ਦਿੱਤਾ। ਇਨਾਂ ਪਿੰਡਾਂ ਦੇ ਵਿਚ ਗ਼ਦਰ ਦੀ ਚੰਗਿਆੜੀ ਲਾਉਣ ਦਾ ਕਾਰਜ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੀ ਸ਼ਖਸੀਅਤ ਹੀ ਸੀ ਜਿਸ ਦੀ ਜਾਗ ਦੇ ਨਾਲ ਨਾਰੰਗਵਾਲ ਤੇ ਆਲੇ-ਦੁਆਲੇ ਦੇ ਅਨੇਕਾਂ ਪਿੰਡਾਂ ਵਿਚ ਨੌਜਵਾਨ ਦੇਸ਼ ਦੀ ਆਜ਼ਾਦੀ ਤੇ ਦੇਸ਼ ਦੇ ਰੰਗ ਵਿਚ ਰੰਗੇ ਗਏ। ਮਾਲਵੇ ਦੇ ਵਿਚ ਨਾਰੰਗਵਾਲ ਤੇ ਢੁਡੀਕੇ ਗ਼ਦਰੀਆਂ ਦੀਆਂ ਛਾਵਣੀਆਂ ਸਨ। ਇਨਾਂ ਛਾਵਣੀਆਂ ਦੇ ਵਿਚੋਂ ਹੀ ਗਿਆਨੀ ਨਾਹਰ ਸਿੰਘ ਗੁਜਰਵਾਲ ਇਕ ਅਜਿਹੀ ਸ਼ਖਸੀਅਤ ਹੋਏ ਸਨ ਜਿਨਾਂ ਗ਼ਦਰ ਲਹਿਰ ਵਿਚ ਕੁਰਬਾਨੀ ਹੀ ਨਹੀਂ ਕੀਤੀ ਸਗੋਂ ਗ਼ਦਰ ਲਹਿਰ ਨੂੰ ਗ਼ਦਰੀਆਂ ਤੇ ਦੇਸ਼-ਭਗਤਾਂ ਨੂੰ ਆਪਣੀ ਕਲਮ ਨਾਲ ਰੁਸ਼ਨਾਇਆ ਵੀ ਹੈ। ਜਿਥੇ ਉਹ ਇਕ ਗ਼ਦਰੀ ਤੇ ਦੇਸ਼ ਭਗਤ ਸਨ ਉਥੇ ਹੀ ਉਹ ਚੋਟੀ ਦੇ ਵਿਦਵਾਨ, ਲੇਖਕ, ਪੱਤਰਕਾਰ ਤੇ ਪੰਜ ਅਖ਼ਬਾਰਾਂ ਦੇ ਐਡੀਟਰ ਵੀ ਰਹੇ ਹਨ। ਉਨ੍ਹਾਂ ਦੀ ਕਲਮ ਨੇ ਉਨ੍ਹਾਂ ਦੀਆਂ ਲਿਖਤਾਂ ਨੇ ਸੁਤੀਆਂ ਕਲਾ ਨੂੰ ਜਗਾਇਆ ਤੇ ਕੌਮ ਨੂੰ ਗੁਲਾਮੀ ਦੇ ਸੰਗਲਾਂ ਨੂੰ ਤੋੜਨ ਲਈ ਉਤੇਜਿਤ ਵੀ ਕੀਤਾ।

ਗਿਆਨੀ ਨਾਹਰ ਸਿੰਘ ਜੀ ਦਾ ਜਨਮ ਆਪਣੇ ਨਾਨਕੇ ਪਿੰਡ ਰਾਮਗੜ੍ਹ ਵਿਖੇ 1892 ਈਸਵੀ, ਸੰਮਤ 1949 ਬਿਕ੍ਰਮੀ ਨੂੰ ਪਿਤਾ ਸ: ਠਾਕਰ ਸਿੰਘ ਦੇ ਘਰ ਹੋਇਆ। ਜਨਮ ਤੋਂ ਬਾਅਦ ਡੇਢ ਸਾਲ ਸੋਕੇ ਦੀ ਬੀਮਾਰੀ ਰਹੀ। ਗੁਜਰਵਾਲ ਪਿੰਡ ਦੇ ਹੀ ਡਾਕਟਰ ਸਰਦਾਰਾ ਸਿੰਘ ਨੇ ਇਲਾਜ ਕੀਤਾ। ਫੇਰ ਬਚਪਨ ਵਿਚ ਹੀ ਉਤਰ ਪ੍ਰਦੇਸ਼ ਦੇ ਫੈਜ਼ਾਬਾਦ ਤੇ ਲਖਨਊ ਦੀ ਛਾਉਣੀ ਰਹੇ। ਸੰਨ 1901 ਵਿਚ ਨੌ ਸਾਲ ਦੀ ਉਮਰ ਵਿਚ ਪਿੰਡ ਆ ਗਏ। ਸੰਨ 1902 ਮਾਰਚ ਦੇ ਮਹੀਨੇ ਸਾਰੇ ਦੇਸ਼ ਵਿਚ ਪਲੇਗ ਦੀ ਬੀਮਾਰੀ ਫੈਲ ਗਈ। ਆਪ ਜੀ ਬੀਮਾਰ ਹੋ ਗਏ। ਮਾਤਾ ਜੀ ਇਸ ਨਾਮੁਰਾਦ ਪਲੇਗ ਨਾਲ ਪਰਲੋਕ ਸਿਧਾਰ ਗਏ। ਬੀਮਾਰੀ ਇੰਨੀ ਫੈਲ ਗਈ ਕਿ ਗੁਜਰਵਾਲ ਵਿਚ 500 ਬੰਦੇ ਮਰ ਗਏ। ਆਪ ਦੀ ਸਿਹਤ ਖ਼ਰਾਬ ਹੀ ਰਹਿੰਦੀ ਰਹੀ। ਹਰ ਸਾਲ ਮਲੇਰੀਆ ਬੁਖ਼ਾਰ ਹੋ ਜਾਂਦਾ ਰਿਹਾ। ਫੇਰ ਕੁਝ ਚਿਰ ਗੁਰਮੁੱਖੀ ਦੇ ਸਕੂਲ ਗੁਜਰਵਾਲ ਵਿਚ ਪੜ੍ਹਾਈ ਕੀਤੀ। ਉਪਰੰਤ ਸਰਕਾਰੀ ਸਕੂਲ ਵਿਚ ਦਾਖ਼ਲ ਹੋ ਕੇ 1908 ਵਿਚ ਪ੍ਰਾਇਮਰੀ ਪਾਸ ਕਰਕੇ ਮਾਲਵਾ ਖਾਲਸਾ ਸਕੂਲ ਲੁਧਿਆਣਾ ਵਿਚ ਦਾਖ਼ਲ ਹੋ ਗਏ।

ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ ਜਿਥੇ ਨੌਜਵਾਨ ਪਨੀਰੀ ਦੇਸ਼ ਭਗਤੀ ਦੇ ਰੰਗ ਵਿਚ ਰੰਗੀ ਹੋਈ ਸੀ, ਭਾਈ ਸਾਹਿਬ ਰਣਧੀਰ ਸਿੰਘ ਹਰ ਬੁੱਧਵਾਰ ਸਕੂਲ ਦੇ ਬੋਰਡਿੰਗ ਹਾਊਸ ਵਿਚ ਅਖੰਡ ਕੀਰਤਨ ਦੀਆਂ ਅਗੰਮੀ ਤੇ ਇਲਾਹੀ ਧੁਨਾਂ ਨੇ ਨੌਜਵਾਨਾਂ ਦੇ ਜੀਵਨ

ਤੇ ਚੰਗਾ ਅਸਰ ਕੀਤਾ। ਆਪ ਭਾਈ ਸਾਹਿਬ ਦੀ ਸੰਗਤ ਵਿਚ ਆ ਗਏ। ਇਥੇ ਹੀ ਆਪਣੇ ਕਈ ਸਾਥੀਆਂ ਨਾਲ ਖੰਡੇ ਬਾਟੇ ਦਾ ਅੰਮ੍ਰਿਤ ਛੱਕ ਲਿਆ। ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ ਦੀ ਭੁਝੰਗੀ ਸਭਾ ਦੇ ਜਨਰਲ ਸਕੱਤਰ ਚੁਣੇ ਗਏ। ਇਸ ਭੁਝੰਗੀ ਸਭਾ ਵਿਚ ਆਪ ਦੇ ਸਾਥੀਆਂ ਵਿਚ ਸੱਜਣ ਸਿੰਘ ਨਾਰੰਗਵਾਲ, ਭਾਈ ਹਰਭਜਨ ਸਿੰਘ ਚਮਿੰਡਾ, ਗਿਆਨੀ ਦਲੀਪ ਸਿੰਘ ਫੁਲੇਵਾਲ ਸਨ। ਕਰਤਾਰ ਸਿੰਘ ਸਰਾਭਾ ਵੀ ਅਮਰੀਕਾ ਜਾਣ ਤੋਂ ਪਹਿਲਾਂ ਇਥੇ ਆਉਂਦਾ ਤੇ ਆਪ ਗੁਲਾਮੀ ਦੇ ਸੰਗਲ ਤੋੜਣ ਤੇ ਦੇਸ਼ ਨੂੰ ਆਜ਼ਾਦ ਕਰਵਾਉਣ ਦੀਆਂ ਵਿਉਂਤਾ ਬਣਾਉਂਦੇ। ਮਾਲਵਾ ਖਾਲਸਾ ਸਕੂਲ ਲੁਧਿਆਣਾ 1914-15 ਤੱਕ ਰਹੇ। 1912 ਵਿਚ ਸੰਗਰਹਿਣੀ ਦੀ ਬੀਮਾਰੀ ਹੋ ਗਈ ਜਿਸ ਕਾਰਨ ਅੱਠ ਸਾਲ 1919 ਤੱਕ ਬੀਮਾਰ ਹੀ ਰਹੇ ਤੇ ਦਸਵੀਂ ਦੀ ਪ੍ਰੀਖਿਆ ਪਾਸ ਨਾ ਕਰ ਸਕੇ।

ਫੈਜ਼ਾਬਾਦ ਦੀ ਛਾਉਣੀ ਵਿਖੇ ਆਪ ਦੇ ਇਕ ਦਿਨ ਕੰਨ ਵਿਚ ਦਰਦ ਹੋਇਆ ਤੇ ਕੰਨ ਵੱਗਣ ਲੱਗ ਪਿਆ ਜੋ ਕਈ ਸਾਲ ਵੱਗਦਾ ਰਿਹਾ ਤੇ ਆਪੇ ਹੀ ਹਟਿਆ। ਜਿਸ ਕਾਰਨ ਉਨ੍ਹਾਂ ਨੂੰ ਸਾਰੀ ਜ਼ਿੰਦਗੀ ਖੱਬੇ ਕੰਨ ਤੋਂ ਘੱਟ ਸੁਣਾਈ ਦਿੰਦਾ ਰਿਹਾ ਹੈ। ਅੱਖਾਂ ਵਿਚ ਕੁਕਰੇ ਪੈ ਗਏ, ਪਹਿਲਾ ਓਪਰੇਸ਼ਨ 1909 ਵਿੱਚ ਦੂਜਾ 1919 ਵਿੱਚ ਕਰਵਾਇਆ ਪਰ ਕੁਕਰੇ ਵੀ ਜ਼ਿੰਦਗੀ ਦੇ ਅੰਤ ਤਕ ਰਹੇ। 1913-14 ਵਿੱਚ ਕ੍ਰਿਪਾਨ ਤੇ ਗੁਰਦੁਆਰਾ ਰਕਾਬਗੰਜ ਦੀ ਕੰਧ ਦਾ ਮਸਲਾ ਛਿੜਿਆ। ਆਪ ਅਰਾਮ ਨਾਲ ਨਹੀਂ ਬੈਠੇ ਤੇ ਇਸ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ।

ਗ਼ਦਰ ਲਹਿਰ ਵਿਚ ਭਾਈ ਸਾਹਿਬ ਰਣਧੀਰ ਸਿੰਘ ਆਪਣੇ ਸਾਥੀਆਂ ਸਮੇਤ ਸ਼ਾਮਿਲ ਹੋ ਗਏ। ਗਿਆਨੀ ਨਾਹਰ ਸਿੰਘ ਜੀ ਤੇ ਮਾਲਵਾ ਖਾਲਸਾ ਸਕੂਲੋਂ ਦੀ ਭੁਝੰਗੀ ਸਭਾ ਵੀ ਇਸ ਵਿਚ ਹੁਮ-ਹੁਮਾ ਕੇ ਸ਼ਾਮਿਲ ਹੋਈ। 19 ਫਰਵਰੀ, 1915 ਦਾ ਦਿਨ ਗ਼ਦਰ ਲਈ ਅੱਧੀ ਰਾਤ ਦਾ ਸਮਾਂ ਨੀਅਤ ਕੀਤਾ ਗਿਆ। ਭਾਈ ਸਾਹਿਬ ਰਣਧੀਰ ਸਿੰਘ ਆਪਣੇ ਪੂਰੇ ਜੱਥੇ ਸਮੇਤ ਫਿਰੋਜ਼ਪੁਰ ਛਾਉਣੀ ਪਹੁੰਚੇ। ਪਰ, ਕੁਝ ਗਦਾਰਾਂ ਦੀ ਗਦਾਰੀ ਕਾਰਨ ਗ਼ਦਰ ਫੇਲ੍ਹ ਹੋ ਗਿਆ। ਦੂਰੋਂ ਨੇੜਿਓਂ ਆਏ ਸਭ ਗ਼ਦਰੀ ਖਿੰਡ-ਪੁੰਡ ਗਏ, ਬੜੇ ਰੂਪੋਸ਼ ਹੋ ਗਏ। ਫੜੋਫੜੀ ਤੇ ਗ੍ਰਿਫ਼ਤਾਰੀਆਂ ਦਾ ਦੌਰ ਸ਼ੁਰੂ ਹੋਇਆ। ਗੁਜਰਵਾਲ 21 ਜੂਨ ਇਨ੍ਹਾਂ ਦੀਆਂ ਤਲਾਸ਼ੀਆਂ ਹੋਈਆਂ, 22 ਜੂਨ ਨੂੰ ਲੁਧਿਆਣੇ ਪੁੱਜੇ। 23 ਜੂਨ ਨੂੰ ਸ਼ਿਨਾਖਤਾਂ ਹੋਈਆਂ। ਆਪ 25 ਜੂਨ ਸ਼ਾਮ ਦੇ ਪੰਜ ਵਜੇ ਕੁਤਵਾਲੀ ਵਿਚ ਗ੍ਰਿਫ਼ਤਾਰ ਕੀਤੇ ਗਏ। 2 ਜੁਲਾਈ ਨੂੰ ਲੁਧਿਆਣੇ ਜੇਲ੍ਹ ਵਿਚ ਭੇਜ ਦਿੱਤਾ ਗਿਆ। ਇਥੇ ਚਾਰ ਮਹੀਨੇ ਜੇਲ੍ਹ ਵਿਚ ਹੀ ਰਹੇ। 27 ਅਕਤੂਬਰ ਨੂੰ ਲਾਹੌਰ ਦੀ ਜੇਲ੍ਹ ਵਿਚ ਲਿਆਂਦਾ ਗਿਆ। 29 ਅਕਤੂਬਰ ਨੂੰ ਮੁਕੱਦਮਾ ਸ਼ੁਰੂ ਹੋਇਆ। 30 ਮਾਰਚ 1916 ਨੂੰ ਆਪ ਨੂੰ ਲਾਹੌਰ ਸਾਜਿਸ਼ ਕੇਸ ਵਿਚ ਧਰ ਲਿਆ ਗਿਆ। ਆਪ ਨੂੰ ਉਮਰ ਕੈਦ ਕਾਲੇ ਪਾਣੀ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਮਿਲੀ, ਪਰ ਨਾਲ ਹੀ ਰਹਿਮ ਲਈ ਸਿਫ਼ਾਰਸ਼ ਵੀ ਕਰ ਦਿੱਤੀ। ਇਸ ਲਈ ਸਜ਼ਾ ਘਟਾ ਕੇ 5 ਸਾਲ ਸਖ਼ਤ ਕੈਦ ਦੀ ਕਰ ਦਿੱਤੀ। 4 ਅਪ੍ਰੈਲ ਨੂੰ ਮਿਟਗੁਮਰੀ ਜੇਲ੍ਹ ਪਹੁੰਚੇ ਜਿਥੇ 15 ਅਪ੍ਰੈਲ 1919 ਤੱਕ ਰਹੇ। ਜੇਲ੍ਹ ਦੇ ਸਮੇਂ ਵਿਚ ਦੋ ਬੀਮਾਰੀਆਂ ਸਖ਼ਤ ਆਈਆਂ। 1917 ਵਿਚ ਸਖ਼ਤ ਜਰਕਾਨ ਹੋਇਆ ਤੇ ਚਾਰ ਮਹੀਨੇ ਰੋਟੀ ਨਹੀਂ ਖਾ ਸਕਿਆ। 1919 ਅਕਤੂਬਰ ਵਿਚ ਇਨਫਲੁਏਨਜ਼ਾ ਹੋਇਆ ਫੇਰ 1935 ਤੋਂ 1946 ਵਿਚ ਦੋ ਵਾਰ ਇਨਫਲੁਏਂਜਾ ਹੋਇਆ। 15 ਅਪ੍ਰੈਲ 1919 ਨੂੰ ਰਿਹਾਅ ਹੋ 17

ਅਪ੍ਰੈਲ ਨੂੰ ਪਿੰਡ ਗੁਜਰਵਾਲ ਪਹੁੰਚੇ। ਰਿਹਾਅ ਹੋਣ ਤੋਂ ਬਾਅਦ ਆਪ ਨੂੰ ਤਿੰਨ ਸਾਲ ਪੁਲਿਸ ਦੀ ਨਿਗਰਾਨੀ ਵਿਚ ਰੱਖਿਆ ਗਿਆ।

ਗਿਆਨੀ ਜੀ ਨੇ ਸੰਨ 1920 ਵਿਚ ਗਿਆਨੀ ਦਾ ਇਮਤਿਹਾਨ ਪਾਸ ਕੀਤਾ। ਅਕਤੂਬਰ 1920 ਤੋਂ ਲੈ ਕੇ ਦਸੰਬਰ 1924 ਤੱਕ ਕੁਰਾਲੀ ਖਾਲਸਾ ਸਕੂਲ ਵਿਚ ਪੰਡਿਤ ਕਰਤਾਰ ਸਿੰਘ ਦਾਖਾ ਪਾਸ, ਫਿਰ ਲੁਧਿਆਣੇ ਵਿਦਿਆਲਾ, ਡਿਸਟਰਿਕਟ ਬੋਰਡ ਸਕੂਲ ਸਮਰਾਲਾ ਤੇ ਗੁਜਰਵਾਲ ਸ਼ੁਰੂ ਵਿਚ ਪੰਜਾਬੀ ਅਧਿਆਪਕ ਵਜੋਂ ਨੌਕਰੀ ਕੀਤੀ। ਸੰਨ 1922 ਵਿਚ ਦਸਵੀਂ ਪਾਸ ਕੀਤੀ। ਅਕਤੂਬਰ 1923 ਤੋਂ ਮਾਰਚ 1924 ਤੱਕ ਖਾਲਸਾ ਕਾਲਜ ਵਿਚ ਦਾਖ਼ਲ ਹੋ ਕੇ ਗਿਆਨੀ ਟ੍ਰੇਨਿੰਗ ਕਲਾਸ ਪਾਸ ਕੀਤੀ। 17 ਜੂਨ ਨੂੰ ਆਪ ਦੀ ਧਰਮ ਪਤਨੀ ਕਈ ਮਹੀਨੇ ਬੀਮਾਰ ਰਹਿਣ ਬਾਅਦ ਪਰਲੋਕ ਸਿਧਾਰ ਗਈ। ਹੁਣ ਆਪ ਦੇ ਵੱਡੇ ਸਪੁੱਤਰ ਸਰਦੂਲ ਸਿੰਘ ਤੇ ਛੋਟੇ ਸਪੁੱਤਰ ਮਿਰਗਿੰਦ ਸਿੰਘ ਦੀ ਸੇਵਾ ਸੰਭਾਲ ਵੀ ਆਪ ਦੇ ਸਿਰ ਪੈ ਗਈ। ਛੋਟੇ-ਛੋਟੇ ਬੱਚਿਆਂ ਨੂੰ ਮਾਂ ਦੇ ਵਿਛੋੜੇ ਦਾ ਡਾਢਾ ਦਰਦ ਆਪ ਨੂੰ ਝਲਣਾ ਪਿਆ। ਫੇਰ ਨਵੰਬਰ 1925 ਤੋਂ 20 ਫ਼ਰਵਰੀ 1926 ਵਿਚ ਐਫ਼.ਏ. ਪਾਸ ਕੀਤੀ।

ਗਿਆਨੀ ਜੀ ਨੇ ਆਪਣਾ ਪੱਕਾ ਟਿਕਾਣਾ ਸ਼੍ਰੀ ਅੰਮ੍ਰਿਤਸਰ ਬਣਾ ਲਿਆ। ਇਥੇ ਮਲਵਈ ਬੁੰਗੇ ਵਿਖੇ "ਕੌਮੀ ਦਰਦ" ਤੇ "ਸਿੱਖ ਸੇਵਕ" ਰੋਜ਼ਾਨਾ ਅਖ਼ਬਾਰਾਂ ਦੀ ਐਡੀਟਰੀ ਕੀਤੀ। ਇਸ 15 ਜੂਨ 1927 ਤੋਂ 14 ਸਤੰਬਰ 1927 ਦੇ ਵਿਚਕਾਰਲੇ ਮਹੀਨਿਆਂ ਵਿਚ ਆਪ ਦਾ ਭਰਾ ਲਾਲ ਸਿੰਘ, ਪਿਤਾ ਸ: ਠਾਕਰ ਸਿੰਘ ਆਪ ਦੀ ਵੱਡੀ ਲੜਕੀ, ਭੈਣ ਦਾ ਲੜਕਾ ਤੇ ਲਾਲ ਸਿੰਘ ਦੀ ਛੋਟੀ ਬੱਚੀ, ਪੰਜ ਮੌਤਾਂ ਹੋਈਆਂ। ਇਹ ਪੰਜ ਮੌਤਾਂ ਤਿੰਨ ਮਹੀਨਿਆਂ ਵਿਚ ਹੋਈਆਂ ਤੇ ਇਕ ਨਜ਼ਦੀਕੀ ਰਿਸ਼ਤੇਦਾਰ ਦਾ ਕਤਲ ਹੋ ਗਿਆ। ਉਨ੍ਹਾਂ ਦੇ ਮੁਕੱਦਮੇ ਦੀ ਪੈਰਵੀ ਵਿਚ ਵੀ ਆਪ ਦਾ ਕੀਮਤੀ ਸਮਾਂ ਨਸ਼ਟ ਹੋਇਆ।

ਅੰਮ੍ਰਿਤਸਰ ਚੋਂ ਰੋਜ਼ਾਨਾ ਅਖ਼ਬਾਰਾਂ ਦੀ ਸੰਪਾਦਕੀ ਨੇ ਆਪ ਦੀ ਪਹਿਚਾਣ ਸਿੱਖ ਜਗਤ ਵਿਚ ਚੰਗੀ ਕਰਵਾ ਦਿੱਤੀ। ਆਪ ਚਲੰਤ ਮਸਲਿਆਂ ਤੋਂ ਸੰਗਤਾਂ ਨੂੰ ਜਾਣੂ ਕਰਵਾਉਂਦੇ। ਉਨ੍ਹਾਂ ਦਿਨਾਂ ਵਿਚ ਹੀ ਦਸੰਬਰ 1927 ਦੇ ਮਹੀਨੇ ਭਸੌੜ ਵਾਲਿਆਂ ਦੇ ਗੁਰਬਾਣੀ ਖੰਡਨ ਸੰਬੰਧੀ ਕੁਝ ਵਾਦ-ਵਿਵਾਦ ਨੇ ਤੂਲ ਫੜ ਲਈ। ਉਹ ਮੁਦਾ ਆਪਣੇ ਹੱਥ ਵਿਚ ਲਿਆ। ਦੋ ਮਹੀਨੇ ਇਸ਼ਤਿਹਾਰ ਕੱਢਦੇ ਰਹੇ। ਫਿਰ ਉਸ ਸਮੇਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਕ ਪੜਤਾਲੀ ਕਮੇਟੀ ਨੀਯਤ ਕੀਤੀ। ਇਸ ਵਿਚ ਸਬੂਤ ਪੇਸ਼ ਕੀਤੇ ਗਏ। ਇਸ ਕਾਰਜ ਵਿਚ ਆਪ ਦੇ ਸਹਿਯੋਗੀ ਸ: ਸੁੰਦਰ ਸਿੰਘ ਘੁਮਾਣ ਤੇ ਮਹਿੰਦਰ ਸਿੰਘ ਸਿਧਵਾਂ ਆਪ ਦੇ ਸਹਿਯੋਗੀ ਸਨ। 10 ਮਾਰਚ 1928 ਨੂੰ ਇਹ ਸਵਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਮਾਗਮ ਵਿਚ ਪੇਸ਼ ਹੋਇਆ ਤਾਂ ਫੇਰ 31 ਮਾਰਚ ਨੂੰ ਜਨਰਲ ਮੀਟਿੰਗ ਹੋਈ ਤੇ ਭਸੌੜ ਵਾਲੇ ਅਪਰਾਧੀ ਕਰਾਰ ਦਿੱਤੇ ਗਏ। 15 ਜੁਲਾਈ 1928 ਨੂੰ ਬਾਬੂ ਤੇਜਾ ਸਿੰਘ ਪੰਥ ਤੋਂ ਖਾਰਜ ਕਰ ਦਿੱਤੇ ਗਏ ਤੇ ਪੰਚ ਖਾਲਸਾ ਦੀਵਾਨ ਵਾਲੇ ਤਨਖਾਈਏ ਕਰਾਰ ਦਿੱਤੇ ਗਏ। 9 ਅਗਸਤ, 1928 ਵਿਚ ਨਹਿਰੂ ਰਿਪੋਰਟ ਵਿਰੁੱਧ ਐਜੀਟੇਸ਼ਨ ਸ਼ੁਰੂ ਹੋਈ। 13 ਅਪ੍ਰੈਲ, 1928 ਨੂੰ ਭਸੌੜੀਆਂ ਵਿਰੁੱਧ ਪ੍ਰਚਾਰ ਲਈ "ਦੁਸ਼ਟ-ਦਮਨ" ਹਫ਼ਤਾਵਾਰ ਪੇਪਰ ਜਾਰੀ ਕੀਤਾ, ਜੋ 1930 ਵਿਚ ਰੋਜ਼ਾਨਾ ਹੋ ਕੇ ਆਰਡੀਨੈਂਸ ਹੇਠ ਜ਼ਬਤ ਹੋਇਆ। ਫ਼ਰਵਰੀ, 1932 ਵਿਚ ਸਰਹੱਦੀ ਗਾਂਧੀ ਖਾਨ ਅਬਦੁਲ ਗੁਫ਼ਾਰ ਖਾਂ, ਦੇ ਫੜੇ ਜਾਣ ਬਾਰੇ ਸ: ਸਰਦੂਲ ਸਿੰਘ

ਕਵੀਸ਼ਰ ਦੀ ਸ਼ਰਾਰਤ ਨਾਲ ਅਖ਼ਬਾਰਾਂ ਵਿਚ ਗਲਤ ਖ਼ਬਰ ਛੱਪਣ ਸੰਬੰਧੀ ਪੰਜਾਬ ਦੇ ਅਖ਼ਬਾਰਾਂ ਦੇ ਕਈ ਐਡੀਟਰ ਫੜ ਲਏ ਗਏ। ਉਨ੍ਹਾਂ ਵਿਚ ਗਿ: ਨਾਹਰ ਸਿੰਘ ਜੀ ਵੀ ਸਨ। ਜਿਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਬੋਰਸਟੇਲ ਜੇਲ੍ਹ ਭੇਜ ਦਿੱਤਾ ਗਿਆ। ਫਿਰ ਇਕ ਹਜ਼ਾਰ ਰੁਪਏ ਦੀ ਜ਼ਮਾਨਤ ਤੇ ਰਿਹਾਅ ਹੋਏ। ਜੂਨ 1932 ਤੱਕ ਮੁਕੱਦਮਾ ਚਲਦਾ ਰਿਹਾ। ਫਿਰ ਸਰਕਾਰ ਨੇ ਮੁਕੱਦਮਾ ਵਾਪਸ ਲੈ ਲਿਆ ਤੇ ਖਲਾਸੀ ਹੋਈ।

ਦਸੰਬਰ, 1934 ਵਿਚ ਮਲਵਈ ਬੁੰਗੇ ਸ੍ਰੀ ਅੰਮ੍ਰਿਤਸਰ ਤੋਂ ਗਿਆਨੀ ਸ਼ੇਰ ਸਿੰਘ ਨੇ ਆਪ ਨੂੰ ਛੱਡ ਦਿਤਾ। ਫਿਰ 1935 ਨੂੰ ਆਪ ਨੇ ਗਿਆਨੀ ਹਰਭਜਨ ਸਿੰਘ ਚਮਿੰਡੇ ਨਾਲ ਰਲ ਕੇ "ਸਿਘਨੀ ਪ੍ਰੈਸ" ਨੂੰ ਸਥਾਪਤ ਕੀਤਾ। ਅੰਮ੍ਰਿਤਸਰ ਤੋਂ ਹੀ 15 ਮਈ 1935 ਨੂੰ ਹਫ਼ਤਾਵਾਰ "ਗੁਰਸੇਵਕ" ਜਾਰੀ ਕੀਤਾ ਜੋ ਫ਼ਰਵਰੀ 1937 ਤੱਕ ਚਲਦਾ ਰਿਹਾ। ਪਰ, ਇਸ ਵਿਚ ਕਾਫ਼ੀ ਘਾਟਾ ਪੈਣ ਕਾਰਨ ਮਹਿੰਦਰ ਸਿੰਘ ਸਿਧਵਾਂ ਦਾ ਸਾਥ ਜਾਂਦਾ ਰਿਹਾ। ਫਿਰ ਆਪ "ਖਾਲਸਾ ਐਡਵੋਕੇਟ" ਵਿਚ ਚਲੇ ਗਏ ਤੇ ਮਾਰਚ 1939 ਤੱਕ ਨਿਰੰਤਰ ਉਥੇ ਡਟੇ ਰਹੇ। ਉਥੋਂ ਜਵਾਬ ਮਿਲਣ ਤੇ ਫੇਰ 1940 ਤੋਂ ਜੂਨ 1942 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਦੇ ਹੋਸਟਲ ਸੁਪਰਡੈਂਟ ਦੀ ਸੇਵਾ ਕੀਤੀ। ਗਿਆਨੀ ਜੀ ਨੂੰ ਮਈ 1932 ਵਿਚ ਜਿਗਰ ਦੀ ਖਰਾਬੀ ਨਾਲ ਬਵਾਸੀਰ ਹੋਈ ਤੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਪਾਣੀ ਲਾਗ ਨਾਲ ਸੰਗਰਹਿਣੀ ਹੋ ਗਈ। ਇਹ ਦੋਨੋਂ ਨਾਮੁਰਾਦ ਬੀਮਾਰੀਆਂ ਨੇ ਆਪ ਦੇ ਅੰਤਲੇ ਸੁਆਸਾਂ ਤੱਕ ਖਹਿੜਾ ਨਹੀਂ ਛੱਡਿਆ।

ਆਪ ਜੀ ਜੂਨ 1943 ਤੋਂ 18 ਦਸੰਬਰ, 1952 ਤੱਕ ਖਾਲਸਾ ਸਕੂਲ ਸੁਧਾਰ ਵਿਚ ਇਕ ਸਫ਼ਲ ਅਧਿਆਪਕ ਵਜੋਂ ਸੇਵਾ ਕੀਤੀ। ਇਥੇ ਗਿਆਨੀ ਬੁੱਧੀਮਾਨੀ ਦੀਆਂ ਕਲਾਸਾਂ ਵੀ ਜਾਰੀ ਰੱਖੀਆਂ। ਸੁਧਾਰ ਕਾਲਜ ਨੂੰ 2000 ਰੁਪਏ ਆਪਣੀ ਸਕੂਲ ਡਿਊਟੀ ਤੋਂ ਬਗੈਰ ਵੱਖਰਾ ਕੰਮ ਕਰਕੇ ਕਮਾ ਕੇ ਦਿੱਤਾ। ਸੰਨ 1953-54 ਵਿਚ ਪਿੰਡ ਗੁਜਰਵਾਲ ਗਿਆਨੀ ਕਲਾਸ ਚਲਾਈ, 1954 ਵਿਚ ਬੀ.ਏ. ਪਾਸ ਕਰ ਲਈ। 13 ਅਪ੍ਰੈਲ 1955 "ਪੰਜਾਬੀ ਰਤਨ" ਅਖ਼ਬਾਰ ਜਾਰੀ ਕੀਤਾ, ਜੋ 1962 ਤੱਕ ਸੱਤ ਸਾਲ ਚਲਦਾ ਰਿਹਾ।

ਗਿਆਨੀ ਨਾਹਰ ਸਿੰਘ ਜੀ ਆਪਣੇ ਸਮੇਂ ਦੇ ਨਾਮਵਰ ਵਿਦਵਾਨ ਪੱਤਰਕਾਰ ਤੇ ਅਨੁਭਵੀ ਅਧਿਆਪਕ ਹੋਏ ਹਨ। ਆਪ ਜੀ ਪੰਥ ਦੀ ਸੋਨ ਚਿੜੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਵਿਸ਼ਵਾਸ਼ ਪਾਤਰ ਤੇ ਅਤਿ ਨਿਕਟਵਰਤੀ ਜੇਲ੍ਹ ਸਾਥੀਆਂ ਵਿਚੋਂ ਵਿਸ਼ੇਸ਼ ਥਾਂ ਰਖਦੇ ਸਨ। ਇਹੋ ਕਾਰਨ ਹੈ ਕਿ ਆਪ ਦੀ 1919 ਵਿਚ ਰਿਹਾਈ ਤੋ ਬਾਦ ਭਾਈ ਸਾਹਿਬ ਰਣਧੀਰ ਸਿੰਘ ਜੀ ਨਾਲ ਜੇਲ੍ਹ ਦੀਆਂ ਕਾਲ ਕੋਠੜੀਆਂ ਤੋਂ ਨਿਰੰਤਰ ਚਲ ਰਿਹਾ ਗੁਪਤ ਪੱਤਰ ਵਿਹਾਰ ਨੂੰ ਆਪ ਨੇ ਸੀਨੇ ਨਾਲ ਲਾ ਕੇ ਰੱਖਿਆ। ਆਪ ਨੂੰ ਲਿਖੀਆਂ ਗਈਆਂ ਚਾਲੀ ਇਤਿਹਾਸਕ ਚਿੱਠੀਆਂ ਨੂੰ 1936 ਵਿਚ "ਜੇਲ੍ਹ ਚਿੱਠੀਆਂ" ਦਾ ਰੂਪ ਦੇ ਕੇ ਪ੍ਰਕਾਸ਼ਿਤ ਕੀਤਾ ਜੋ ਖਾਲਸਾ ਪੰਥ ਦਾ ਵੱਡਮੁਲਾ ਖ਼ਜਾਨਾ ਹੈ। ਜਿਸ ਵਿਚ ਪਹਿਲੀ ਚਿੱਠੀ ਰਾਜਮੁੰਦਰੀ ਜੇਲ੍ਹ ਤੋਂ 19 ਮਾਰਚ 1922 ਨੂੰ ਗਿਆਨੀ ਨਾਹਰ ਸਿੰਘ ਵੱਲ ਲਿਖੀ ਗਈ। ਇਹ ਸਾਰੀਆਂ ਚਿੱਠੀਆਂ ਦੇ ਪ੍ਰਕਾਸ਼ਨ "ਜੇਲ੍ਹ ਚਿੱਠੀਆਂ" ਨੇ ਪਾਠਕ ਵਰਗ ਵਿਚ ਇਕ ਨਵੀਂ ਚੇਤਨਾ ਤੇ ਰੂਹ ਫੂਕੀ। ਜਿਸ ਨੂੰ ਪੜ੍ਹ ਕੇ ਕੋਈ ਵੀ ਪਾਠਕ ਡੋਲਦਾ ਨਹੀਂ ਤੇ ਉਸ ਵਿਚ ਸਿਦਕ ਦੀ ਭਾਵਨਾ ਦਾ ਠਾਠਾਂ ਮਾਰਦਾ ਸਮੁੰਦਰ ਉੱਠਦਾ ਹੈ।

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ 40 ਤੋਂ ਉੱਤੇ ਪੁਸਤਕਾਂ ਖਾਲਸਾ ਪੰਥ ਦੀ ਝੋਲੀ ਵਿਚ ਪਾਈਆਂ ਹਨ। ਇਹ ਪੁਸਤਕਾਂ ਗੁਰਮਤਿ ਦੀਆਂ ਅਨੇਕਾਂ ਰਮਜ਼ਾਂ ਖੋਲਦੀਆਂ ਹਨ। ਸਿੱਖੀ ਦੀ ਜੀਵਨ ਜਾਚ ਤੇ ਸਿੱਖ ਦਰਸ਼ਨ ਤੇ ਇਤਿਹਾਸ ਦਾ ਰੋਸ਼ਨ ਮੀਨਾਰ ਹਨ। ਪੁਸਤਕਾਂ ਦੇ ਪ੍ਰਕਾਸ਼ਨ ਤੋਂ ਲੈ ਕੇ ਪਾਠਕਾਂ ਦੇ ਹੱਥਾਂ ਤੱਕ ਲਿਜਾਉਣ ਵਿਚ ਗਿ: ਨਾਹਰ ਸਿੰਘ ਜੀ ਦਾ ਵੱਡਾ

ਹੱਥ ਹੈ।ਸੰਨ 1940 ਤੋਂ ਪਹਿਲਾਂ ਪ੍ਰਕਾਸ਼ਿਤ ਅਨੇਕਾਂ ਪੁਸਤਕਾਂ ਦੇ ਮੁਖ ਬਚਨ, ਜਾਣ-ਪਛਾਣ, ਭੂਮਿਕਾ ਆਦਿ ਨੂੰ ਗਿ: ਨਾਹਰ ਸਿੰਘ ਜੀ ਦੀ ਸੁਨਹਿਰੀ ਕਲਮ ਨੇ ਅੰਕਤ ਕੀਤਾ ਹੈ।

ਆਪ ਜੀ ਨੇ ਸਾਹਿਤ ਦੇ ਪਿੜ ਵਿਚ ਸਿੱਖ ਦਰਸ਼ਨ, ਸਿੱਖ ਇਤਿਹਾਸ, ਗੁਰਮਤਿ ਮਾਰਗ ਵਿਸ਼ਿਆਂ ਉਤੇ ਵੀਹ ਤੋਂ ਉਤੇ ਪੁਸਤਕਾਂ ਪਾਠਕਾਂ ਦੀ ਝੋਲੀ ਪਾਈਆਂ ਹਨ।ਆਪ ਦੀਆਂ ਇਨ੍ਹਾਂ ਮੌਲਿਕ ਲਿਖਤਾਂ ਵਿਚ ਗੁਰੂ ਸਾਹਿਬਾਂ ਦਾ ਜਨਜੀਵਨ, ਇਤਿਹਾਸ ਦੇ ਅਣਫੋਲੇ ਵਰਕੇ, ਆਜ਼ਾਦੀ ਦੇ ਪਰਵਾਨਿਆਂ ਦੀਆਂ ਅਮਰ ਗਾਥਾਵਾਂ ਨੂੰ ਬੜੇ ਸੁੰਦਰ ਢੰਗ ਨਾਲ ਪੇਸ਼ ਕੀਤਾ ਹੈ।ਆਪ ਦੀ ਬੋਲੀ, ਵਾਕ-ਬਣਤਰ, ਸ਼ਬਦਾਂ ਦੀ ਸਰਲਤਾ ਤੇ ਸਾਦਗੀ, ਕਹਿਣ ਦਾ ਢੰਗ ਤੇ ਅੰਦਾਜ਼ ਦੂਜਿਆਂ ਨਾਲੋਂ ਨਿਵੇਕਲਾ ਹੈ।ਆਪ ਦੀਆਂ ਚੋਣਵੀਆਂ ਪੁਸਤਕਾਂ ਵਿਚ ਗੁਰਦੁਆਰਾ ਸੁਧਾਰ ਲਹਿਰ ਦਾ ਪਹਿਲਾ ਕੈਦੀ, ਗੁਰਮਤਿ ਪੰਜਾਬੀ ਪ੍ਰਬੋਧ, ਇਤਿਹਾਸ ਪੰਜਾ ਸਾਹਿਬ, ਗੁਰਮੁਖ ਬਾਬੇ, ਸੰਤ ਸਿਪਾਹੀ ਸਤਿਗੁਰੂ, ਗੁਰੂ ਗੋਬਿੰਦ ਸਿੰਘ ਤੇ ਪੰਥ ਖਾਲਸਾ, ਰਾਜ ਕਰੇਗਾ ਖਾਲਸਾ ਪੁਸਤਕਾਂ ਨੂੰ ਪਾਠਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ ਹੈ।ਆਜਾਦੀ ਦੀਆਂ ਲਹਿਰਾਂ ਤੇ ਕਰਤਾਰ ਸਿੰਘ ਸਰਾਭਾ ਦੋਨੋਂ ਅਜਿਹੀਆਂ ਮਕਬੂਲ ਪੁਸਤਕਾਂ ਹਨ ਜਿਨ੍ਹਾਂ ਨੂੰ ਤਤਕਾਲੀ ਹਕੂਮਤ ਵਲੋਂ ਸਮੇਂ ਸਮੇਂ ਤੇ ਅੱਠ ਸੌ ਰੁਪਿਆ ਪ੍ਰਤੀ ਪੁਸਤਕ ਇਨਾਮ ਨਾਲ ਨਵਾਜਿਆ ਗਿਆ।ਇਨ੍ਹਾਂ ਪੁਸਤਕਾਂ ਵਿਚ ਵਿਦਵਾਨ ਲੇਖਕ ਨੇ ਗ਼ਦਰ ਦੇ ਮਹਾਨ ਨਾਇਕ ਤੇ ਆਜ਼ਾਦੀ ਦੇ ਪਰਵਾਨਿਆਂ ਦੀ ਰੌਂਗਟੇ ਖੜੇ ਕਰਨ ਦੀ ਦਾਸਤਾਂ ਨੂੰ ਬੜੇ ਹੀ ਖ਼ੂਬਸੂਰਤ ਸ਼ਬਦਾਂ ਨਾਲ ਪੇਸ਼ ਕੀਤਾ ਗਿਆ ਹੈ। ਇਸ ਤੋਂ ਇਲਾਵਾ ਇਤਿਹਾਸ ਗੁਰਦੁਆਰਾ ਦੀਨਾ, ਇਤਿਹਾਸ ਮੁਕਤਸਰ, ਜੀਵਨ ਗੁਰੂ ਨਾਨਕ ਸਾਹਿਬ ਜੀ, ਪੰਜ ਸੌ ਸਾਲਾ ਸੰਖੇਪ ਸਿੱਖ ਇਤਿਹਾਸ, ਪੰਜਾਬ ਦੀਆਂ ਕਹਾਣੀਆਂ ਨੂੰ ਲਿਖ ਕੇ ਪੰਜਾਬੀ ਸਾਹਿਤ ਨੂੰ ਮਾਲਾ-ਮਾਲ ਕੀਤਾ ਹੈ।ਆਪ ਦੀਆਂ ਸਾਰੀਆਂ ਪੁਸਤਕਾਂ ਪਾਠਕਾਂ ਦੀ ਕਸਵੱਟੀ ਤੇ ਪੂਰੀਆਂ ਉਤਰਦੀਆਂ ਹਨ।ਆਪ ਸਿੱਖ ਲੀਗ ਦੇ ਆਗੂਆਂ ਵਿਚੋਂ ਸਨ।ਅੰਤ ਘੜੀ ਤੱਕ ਪੰਥਕ ਸੇਵਾ ਤੇ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਅੰਗ ਸੰਗ ਰਹੇ।

ਆਪ ਦਾ ਛੋਟਾ ਲੜਕਾ ਸ: ਮਿਰਗਿੰਦ ਸਿੰਘ 5 ਅਪ੍ਰੈਲ, 1965 ਨੂੰ ਕਿਸੇ ਦੁਰਘਟਨਾ ਵਿਚ ਸਵਰਗਵਾਸ ਹੋ ਗਏ। ਗਿਆਨੀ ਨਾਹਰ ਸਿੰਘ ਜੀ 24 ਅਕਤੂਬਰ 1972 ਨੂੰ ਸੀ.ਐਮ.ਸੀ. ਹਸਪਤਾਲ ਲੁਧਿਆਣਾ ਵਿਖੇ ਚਲਾਣਾ ਕਰ ਗਏ ਸਨ। ਆਪ ਦਾ ਵੱਡਾ ਸਪੁੱਤਰ ਸ: ਸਰਦੂਲ ਸਿੰਘ ਜਿਨ੍ਹਾਂ ਸੰਨ 1920 ਵਿਚ ਜਨਮ ਲਿਆ, ਆਪ ਦੇ ਪੋਤੇ ਡਾ. ਗੁਰਪ੍ਰਕਾਸ਼ ਸਿੰਘ ਪਾਸ ਅਮਰੀਕਾ ਦੇ ਸ਼ਹਿਰ ਸੈਂਟ ਲੁਈਸ ਵਿਖੇ ਰਹਿ ਰਹੇ ਹਨ।ਭੁਝੰਗੀ ਸਭਾ ਦੇ ਸਿਰਕਰਦਾ ਆਗੂ ਗਿ: ਨਾਹਰ ਸਿੰਘ ਇਕ ਗ਼ਦਰੀ ਦੇਸ਼ ਭਗਤ ਹੀ ਨਹੀਂ ਸੀ, ਸਗੋਂ ਉਹ ਬਹੁਪੱਖੀ ਪ੍ਰਤਿਭਾ ਦਾ ਮਾਲਕ ਸੀ। ਇਕ ਨਾਮਵਰ ਵਿਦਵਾਨ, ਪੱਤਰਕਾਰ, ਲੇਖਕ ਤੇ ਪੰਜਾਬੀਆਂ ਦਾ ਮਾਣ ਸਨ ਜਿਨ੍ਹਾਂ ਦੇ ਸਮੁੱਚੇ ਜੀਵਨ ਦਾ ਕਣ-ਕਣ ਸਾਡੇ ਸਾਰਿਆਂ ਲਈ ਪ੍ਰੇਰਨਾ ਸਰੋਤ ਤੇ ਚਾਨਣ ਮੁਨਾਰਾ ਰਹੇਗਾ।ਉਹ ਸਚਮੁੱਚ ਗ਼ਦਰ ਲਹਿਰ ਦਾ ਅਨਮੋਲ ਹੀਰਾ ਸੀ।

*ਕੈਨੇਡਾ

# ਪੁਸਤਕ ਵਿਚ ਸ਼ਾਮਲ ਲੇਖਕ, ਵਿਦਵਾਨਾਂ ਦੇ ਜੀਵਨ 'ਤੇ ਪੰਛੀ ਝਾਤ



**ਗੁਰਦੇਵ ਸਿੰਘ ਸਿੱਧੂ** : ਜ਼ਿਲ੍ਹਾ ਫਿਰੋਜ਼ਪੁਰ (ਵਰਤਮਾਨ ਜ਼ਿਲ੍ਹਾ ਮੋਗਾ) ਦੇ ਪਿੰਡ ਖਾਈ ਵਿਚ 4 ਜਨਵਰੀ 1941 ਨੂੰ ਜਨਮੇ ਅਤੇ ਪੰਜਾਬ ਸਿੱਖਿਆ ਵਿਭਾਗ ਵਿਚ ਕਾਲਜ ਲੈਕਚਰਾਰ/ਪ੍ਰਿੰਸੀਪਲ/ਡਿਪਟੀ ਡਾਇਰੈਕਟਰ ਅਤੇ ਇਸ ਉਪਰੰਤ ਪੰਜਾਬ ਸਕੂਲ ਸਿੱਖਿਆ ਬੋਰਡ ਵਿਚ ਮੀਤ ਪ੍ਰਧਾਨ ਵਜੋਂ ਲਗਭਗ 35 ਸਾਲ ਸੇਵਾ ਕਰ ਕੇ ਸੇਵਾ ਮੁਕਤ ਹੋਏ ਡਾ. ਗੁਰਦੇਵ ਸਿੰਘ ਸਿੱਧੂ ਨੇ "ਮਾਲਵੇ ਦਾ ਕਿੱਸਾ ਸਾਹਿਤ" ਵਿਸ਼ੇ ਬਾਰੇ ਖੋਜ ਕਰਕੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ 1974 ਵਿਚ ਪੀ.ਐਚ.ਡੀ ਦੀ ਡਿਗਰੀ ਪ੍ਰਾਪਤ ਕੀਤੀ। ਕਿੱਸਾ ਕਾਵਿ ਅਤੇ ਕਿੱਸਾਕਾਰਾਂ ਬਾਰੇ ਉਹਨਾਂ ਦੀਆਂ ਇਕ ਦਰਜਨ ਦੇ ਕਰੀਬ ਪੁਸਤਕਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ। ਡਾ. ਸਿੱਧੂ ਦੇ ਅਧਿਐਨ ਦਾ ਦੂਜਾ ਖੇਤਰ "ਸੁਤੰਤਰਤਾ ਅੰਦੋਲਨ ਦੌਰਾਨ ਰਚਿਆ ਰਾਸ਼ਟਰਵਾਦੀ ਸਾਹਿਤ" ਹੈ। ਵੀਹਵੀਂ ਸਦੀ ਦੌਰਾਨ ਅੰਗਰੇਜ਼ ਸਾਮਰਾਜ ਤੋਂ ਮੁਕਤੀ ਲਈ ਚੱਲੀ ਆਜ਼ਾਦੀ ਲਹਿਰ ਦੇ ਵਿਭਿੰਨ ਪੜਾਵਾਂ, ਗੁਰਦੁਆਰਾ ਸੁਧਾਰ ਲਹਿਰ ਅਥਵਾ ਅਕਾਲੀ ਲਹਿਰ ਦੇ ਨਾਲ ਨਾਲ ਸੁਤੰਤਰਤਾ ਅੰਦੋਲਨ ਦੀਆਂ ਪ੍ਰਮੁਖ ਘਟਨਾਵਾਂ ਜਲ੍ਹਿਆਂਵਾਲੇ ਬਾਗ ਦਾ ਸਾਕਾ, ਸਰਦਾਰ ਭਗਤ ਸਿੰਘ ਦੀ ਸ਼ਹੀਦੀ ਅਤੇ ਸ੍ਰੀ ਹਰੀ ਕਿਸ਼ਨ ਦੀ ਸ਼ਹੀਦੀ, ਬਾਰੇ ਰਚੀ ਗਈ ਸਮਕਾਲੀਨ ਕਵਿਤਾ ਨੂੰ ਵਿਭਿੰਨ ਸਰੋਤਾਂ ਤੋਂ ਸੰਗ੍ਰਹਿਤ ਅਤੇ ਸੰਪਾਦਿਤ ਪੁਸਤਕਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਨੈਸ਼ਨਲ ਬੁਕ ਟਰਸਟ ਇੰਡੀਆ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ। ਇਸ ਸਮੇਂ ਆਪ ਮੋਹਾਲੀ ਵਿਖੇ ਰਹਿ ਰਹੇ ਹਨ।



**ਸਵਰਨ ਸਿੰਘ 'ਸਨੇਹੀ'** : ਆਪ ਦਾ ਜਨਮ ਇਲਾਕੇ ਦੇ ਪ੍ਰਸਿੱਧ ਵੈਦ ਸ੍ਰੀ ਦਲੀਪ ਸਿੰਘ ਜੀ ਦੇ ਘਰ ਪਿੰਡ ਸ਼ਾਹਪੁਰ, ਤਹਿਸੀਲ ਫਿਲੌਰ ਜ਼ਿਲ੍ਹਾ ਜਲੰਧਰ ਵਿਚ ਹੋਇਆ। ਜਨਮ ਮਿਤੀ ਸਰਕਾਰੀ ਕਾਗਜ਼ਾਂ ਅਨੁਸਾਰ 14 ਅਗਸਤ 1943 ਹੈ। ਸਰਕਾਰੀ ਹਾਈ ਸਕੂਲ, ਫਿਲੌਰ ਤੋਂ 1959 ਵਿਚ ਮੈਟ੍ਰਿਕ ਪਾਸ ਕਰਨ ਪਿੱਛੋਂ ਟੁੱਟਵੇਂ ਰੂਪ ਵਿਚ ਪੜ੍ਹਾਈ ਰੱਖੀ। ਲਿਖਣ ਕਲਾ ਦਾ ਡਿਪਲਮਾ ਇੰਗਲੈਂਡ ਤੋਂ 1970 ਵਿਚ ਕੀਤਾ, ਐਮ.ਏ. ਅੰਗਰੇਜ਼ੀ (1976), ਐਮ.ਏ. ਇਤਿਹਾਸ (1985)। ਸੰਸਕ੍ਰਿਤ, ਉਰਦੂ,

ਹਿੰਦੀ ਦੇ ਨਾਲ ਨਾਲ ਥੋੜ੍ਹਾ ਜਿਹਾ ਰੂਸੀ ਦਾ ਪ੍ਰਾਰੰਭਕ ਭਾਸ਼ਾਈ ਤੇ ਕਾਵਿਕ ਗਿਆਨ ਮੁਨਸ਼ਾ ਸਿੰਘ ਦੁਖੀ ਜੀ ਤੋਂ ਪ੍ਰਾਪਤ ਕੀਤਾ।

ਇਤਿਹਾਸ ਖੋਜ ਦੇ ਲਗਭਗ ਚਾਰ ਦਰਜਨ ਤੇ ਸਾਹਿਤਕ ਅਧਿਐਨ ਦੇ ਲਗਭਗ ਤਿੰਨ ਦਰਜਨ ਖੋਜ ਪੱਤਰ, ਦੋਹਾਂ ਖੇਤਰਾਂ ਦੀ ਭੇਟਾ ਕੀਤੇ ਜਾ ਚੁੱਕੇ ਹਨ।

ਕਿਤਾਬਚਿਆਂ ਸਮੇਤ ਪੰਜਾਬੀ, ਹਿੰਦੀ, ਅੰਗਰੇਜ਼ੀ ਵਿਚ ਲਗਭਗ 16 ਪ੍ਰਕਾਸ਼ਨਾਵਾਂ ਹੋ ਚੁੱਕੀਆਂ ਹਨ, ਜਿਨ੍ਹਾਂ ਵਿਚ ਕੇਂਦਰੀ ਪ੍ਰਕਾਸ਼ਨ ਵਿਭਾਗ ਲਈ ਕੀਤੇ ਦੋ ਪੰਜਾਬੀ ਅਨੁਵਾਦ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਜੋਂ ਪ੍ਰਕਾਸ਼ਿਤ ਦੋ ਮੋਨੋਗ੍ਰਾਫ, ਸੋਵੀਅਤ ਦੇਸ ਨਹਿਰੂ ਪੁਰਸਕਾਰ ਪ੍ਰਾਪਤ ਪੁਸਤਕ, ਕੇਂਦਰੀ ਵਿਦਿਆ ਮੰਤਰਾਲੇ ਦੇ ਇਨਾਮ ਪ੍ਰਾਪਤ ਦੋ ਪੁਸਤਕਾਂ ਸ਼ਾਮਲ ਹਨ।ਦਰਜਨ ਭਰ ਅੰਗਰੇਜ਼ੀ, ਪੰਜਾਬੀ ਖਰੜੇ ਪਏ ਹਨ ਜਿਨ੍ਹਾਂ ਵਿਚ ਵਿਸ਼ਵ ਪ੍ਰਸਿੱਧ ਬਲਗਾਰਵੀ ਉਪਨਿਆਸ ਤੇ ਕਹਾਣੀਆਂ ਦੇ ਪੰਜਾਬੀ ਅਨੁਵਾਦ, ਲੇਖ ਤੇ ਨਿਬੰਧ ਸੰਗ੍ਰਹਿ ਅਤੇ ਕਾਵਿ ਰਚਨਾਵਾਂ ਸ਼ਾਮਲ ਹਨ। ਸੋਵੀਅਤ ਯੂਨੀਅਨ ਸਮੇਤ ਅੱਠ ਦੇਸ਼ਾਂ ਦਾ ਪਾਣੀ ਪੀਣ ਦਾ ਮੌਕਾ ਵੀ ਪ੍ਰਾਪਤ ਹੋਇਆ ਹੈ।ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ, ਪੰਜਾਬ ਇਤਿਹਾਸ ਕਾਨਫਰੰਸ ਪਟਿਆਲਾ, ਇੰਡੀਅਨ ਹਿਸਟਰੀ ਕਾਂਗਰਸ ਕਲਕੱਤਾ, ਕੌਮਾਂਤਰੀ ਸ਼ਾਕਾਹਾਰੀ ਸੰਗਠਨ (ਇੰਗਲੈਂਡ) ਨਾਲ ਜੀਵਨ ਮੈਂਬਰ ਵਜੋਂ ਜੁੜੇ ਹਨ। ਪਿਤਾ ਪੁਰਖੀ ਕਿੱਤਾ ਆਯੁਰਵੈਦਿਕ ਤੇ ਯੂਨਾਨੀ ਚਕਿਤਸਾ ਹੈ ਜਿਸ ਨੇ ਸਾਗਰੋਂ ਪਾਰ ਤਕ ਜਾਣ ਪਛਾਣ ਬਣਾਈ ਹੋਈ ਹੈ। ਇਤਿਹਾਸ ਤੇ ਸਾਹਿਤ ਦੀ ਸੇਵਾ ਜਾਰੀ ਹੈ।

**ਸੁਰਜੀਤ ਚੰਦਰ (ਡਾ.)** : ਆਪ ਦਾ ਜਨਮ ਮਾਤਾ ਭਾਗਵੰਤੀ ਦੀ ਕੁੱਖੋਂ ਅਤੇ ਪਿਤਾ ਮੁਨਸ਼ੀ ਰਾਮ ਦੇ ਘਰ 15 ਜੂਨ 1945 ਨੂੰ ਹੋਇਆ। ਆਪ ਨੇ ਐਮ.ਏ. ਪੰਜਾਬੀ ਤ ਐਮ.ਏ. ਇਤਿਹਾਸ ਦੇ ਨਾਲ ਡਾਕਟਰੇਟ ਪੀ.ਐਚ.ਡੀ ਦੀ ਪੜਾਈ ਲਈ ਹੈ।ਆਪ ਏ.ਡੀ. ਕਾਲਜ ਧਰਮਕੋਟ (ਮੋਗਾ) ਤੋਂ ਪ੍ਰਿੰਸੀਪਲ ਦੇ ਅਹੁਦੇ ਤੋਂ ਸੇਵਾਮੁਕਤ ਹੋਏ ਹਨ।



ਆਪ ਇਕ ਕਹਾਣੀਕਾਰ, ਜੀਵਨੀਕਾਰ ਤੇ ਸਫਲ ਸੰਪਾਦਕ ਹਨ। ਪੰਜਾਬੀ ਮਾਂ ਬੋਲੀ ਦੇ ਪਾਠਕਾਂ ਨੂੰ ਹੁਣ ਤਕ 12 ਪੁਸਤਕਾਂ ਭੇਟ ਕਰ ਚੁੱਕੇ ਹਨ। ਜਿਨ੍ਹਾਂ ਵਿਚੋਂ 'ਬੋਝਲ ਪਿੰਡੇ', 'ਮਾਂ ਦੇ ਹੰਝੂ', 'ਕਾਲੇ ਤਿੱਤਰ ਦੇ ਬੋਲ', 'ਚੀਰ ਹਰਣ' ਕਹਾਣੀ ਸੰਗ੍ਰਹਿ ਤੋਂ ਇਲਾਵਾ 'ਬਾਬਾ ਨਿਧਾਨ ਸਿੰਘ ਚੁੱਘਾ' (ਜੀਵਨੀ-1990), 'ਨਿਰਮਲ ਸੰਪ੍ਰਦਾਇ ਤੇ ਮਹੰਤ ਚਰਣ ਸਿੰਘ' (ਜੀਵਨੀ-2002) ਤੋਂ ਹਟ ਕੇ 'ਗਜ਼ਲ ਦੀ ਖੁਸ਼ਬੂ' (ਸੰਪਾਦਿਤ-1991) 'ਰੁਬਾਈ ਦੀ ਖੁਸ਼ਬੂ' (ਸੰਪਾਦਕ-1994), 'ਕਲਮਾਂ ਬੋਲਦੀਆਂ' (ਸੰਪਾਦਿਤ-1996) 'ਆਰਿਫ਼ ਰਚਨਾਵਲੀ' (ਸਹਿ ਸੰਪਾਦਿਤ-2002) ਪੁਸਤਕਾਂ ਜ਼ਿਕਰਯੋਗ ਹਨ।ਆਪ ਜੀ ਨੂੰ ਭਾਸ਼ਾ ਵਿਭਾਗ ਪਟਿਆਲਾ ਵਲੋਂ ਸੰਨ 1992 ਨੂੰ ਭਾਈ ਵੀਰ ਸਿੰਘ ਪੁਰਸਕਾਰ ਪ੍ਰਦਾਨ ਕੀਤਾ ਜਾ ਚੁੱਕਾ ਹੈ। ਇਸ ਸਮੇਂ ਆਪ ਪਿੰਡ ਚੁੱਘਾ ਖੁਰਦ, ਤਹਿਸੀਲ ਧਰਮਕੋਟ ਜ਼ਿਲ੍ਹਾ ਮੋਗਾ ਵਿਖੇ ਆਪਣੇ ਪਰਿਵਾਰ ਨਾਲ ਰਹਿ ਰਹੇ ਹਨ।



**ਡਾ. ਕ੍ਰਿਸ਼ਨ ਗੋਪਾਲ** : ਆਪ ਦਾ ਜਨਮ ਸੰਨ 1966 ਵਿਚ ਹੋਇਆ। ਇਨ੍ਹਾਂ ਨੇ ਇਤਿਹਾਸ ਵਿਚ ਮਾਸਟਰ ਡਿਗਰੀ ਅਤੇ ਪੀ.ਐਚ.ਡੀ ਦੀ ਡਿਗਰੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਕੀਤੀ। ਇਨ੍ਹਾਂ ਦਾ ਰਿਸਰਚ ਦਾ ਵਿਸ਼ਾ ਆਜ਼ਾਦੀ ਅੰਦੋਲਨ ਸੀ। ਆਪ ਦੇ ਵੀਹ ਦੇ ਕਰੀਬ ਖੋਜ ਪੇਪਰ ਅਲੱਗ ਅਲੱਗ ਵਿਸ਼ਿਸ਼ਟ ਜਰਨਲਾਂ ਵਿਚ ਛਪੇ ਹਨ। ਲੇਖਕ ਦੀਆਂ ਚਾਰ ਪੁਸਤਕਾਂ 'Dynamics of Punjabi Suba Movement', 'Voyage of Komagata Maru' ਅਤੇ 'ਜੈਤੋਂ ਮੋਰਚੇ ਦਾ ਇਤਿਹਾਸ', 'ਅੰਮ੍ਰਿਤਸਰ ਦਾ ਇਤਿਹਾਸ' ਛਪ ਚੁੱਕੀਆਂ ਹਨ। ਇਸ ਸਮੇਂ ਆਪ ਪੰਜਾਬ ਦਾ ਆਜ਼ਾਦੀ ਦੇ ਅੰਦੋਲਨ ਵਿਚ ਯੋਗਦਾਨ ਦੇ ਪ੍ਰੋਜੈਕਟ 'ਤੇ ਕੰਮ ਕਰ ਰਹੇ ਹਨ।

**ਗੁਰਪ੍ਰੀਤ ਸਿੰਘ** : ਆਪ ਦਾ ਜਨਮ ਮਾਤਾ ਜਸਬੀਰ ਕੌਰ ਦੀ ਕੁੱਖੋਂ ਤੇ ਪਿਤਾ ਸ੍. ਸੁਲੱਖਣ ਸਿੰਘ ਦੇ ਘਰ 24 ਮਈ 1984 ਨੂੰ ਪਿੰਡ ਮੀਕੇ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਦਸਵੀਂ ਤਕ ਦੀ ਪੜ੍ਹਾਈ ਨੇੜਲੇ ਪਿੰਡ ਦੇ ਸਰਕਾਰੀ ਹਾਈ ਸਕੂਲ ਵੀਲਾ ਬੱਜੂ ਤੇਜ ਤੋਂ ਕੀਤੀ। ਬੀ.ਏ. ਗੁਰੂ ਨਾਨਕ ਕਾਲਜ ਬਟਾਲਾ ਅਤੇ ਐਮ.ਏ. ਗੁਰੂ ਨਾਨਕ ਅਧਿਐਨ ਵਿਭਾਗ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਕੀਤੀ। ਐਮ.ਫਿਲ. ਵੀ ਇਸ ਹੀ ਵਿਭਾਗ ਤੋਂ ਕੀਤੀ ਅਤੇ 'ਮੈਕਸ ਆਰਥਰ ਮੈਕਾਲਿਫ: ਇਕ ਅਧਿਐਨ' ਉਪਰ ਖੋਜ ਨਿਬੰਧ ਲਿਖ ਕੇ ਡਿਗਰੀ ਪ੍ਰਾਪਤ ਕੀਤੀ। ਹੁਣ ਉਹ ਇਸ ਵਿਭਾਗ ਵਿਚ 'ਸਿੱਖ ਅਧਿਐਨ ਵਿਚ ਆਏ ਰੁਝਾਨ: 1990 ਤੋਂ 2000 ਈ.' ਉਤੇ ਆਪਣਾ ਪੀ.ਐਚ.ਡੀ ਥੀਸਿਸ ਦਾ ਕਾਰਜ ਕਰ ਰਹੇ ਹਨ। ਉਹ ਹੁਣ ਤਕ 'ਗੁਰਬਿਲਾਸ ਪਾਤਸ਼ਾਹੀ ਛੇਵੀਂ', 'ਭਗਤ ਨਾਮਦੇਵ ਜੀਵਨ ਤੇ ਰਚਨਾ, ਭਾਈ ਮਰਦਾਨਾ ਜੀ ਆਦਿ ਪੇਪਰ ਲਿਖ ਚੁੱਕੇ ਹਨ। ਆਪ ਭਾਰਤ ਦੀਆਂ ਵੱਖ ਵੱਖ ਯੂਨੀਵਰਸਿਟੀਆਂ ਵਿਚ ਨੈਸ਼ਨਨ ਅਤੇ ਰੀਜ਼ਨਲ ਸੈਮੀਨਾਰਜ਼ ਵਿਚ ਬੜੀ ਗੰਭੀਰਤਾ ਨਾਲ ਸ਼ਮੂਲੀਅਤ ਕਰਦੇ ਹਨ।



**ਡਾ. ਅਜਮੇਰ ਸਿੰਘ** : ਜਨਮ 14 ਨਵੰਬਰ, 1960, ਐਸ.ਡੀ. ਸੀਨੀਅਰ ਸੈਕੰਡਰੀ ਸਕੂਲ ਤਰਨਤਾਰਨ ਤੋਂ ਮੈਟ੍ਰਿਕ ਅਤੇ ਸ੍ਰੀ ਗੁਰੂ ਅਰਜਨ ਦੇਵ ਸਰਕਾਰੀ ਕਾਲਜ ਤਰਨਤਾਰਨ ਤੋਂ ਬੀ.ਏ ਪਾਸ ਕਰਨ ਉਪਰੰਤ ਕਸ਼ਮੀਰ ਯੂਨੀਵਰਸਿਟੀ ਤੋਂ ਬੀ.ਐੱਡ. ਕਰ ਕੇ ਫਰਵਰੀ 1991 ਵਿਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਖੇਮਕਰਨ (ਤਰਨਤਾਰਨ) ਬਤੌਰ ਅਧਿਆਪਕ ਸੇਵਾ ਆਰੰਭ ਕੀਤੀ। ਨੌਕਰੀ ਦੌਰਾਨ ਐਮ.ਏ. (ਇਤਿਹਾਸ) ਐਮ.ਐੱਡ. ਕੀਤੀ। ਸਾਲ 2013 ਵਿਚ ਗੁਰੂਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਪੀ.ਐਚਡੀ 'ਪੰਜਾਬ ਦੇ ਮਾਝਾ ਖੇਤਰ ਵਿਚ ਗਦਰ ਲਹਿਰ ਤੇ ਇਸ ਦਾ ਪ੍ਰਭਾਵ' (1913-1947) ਵਿਸ਼ੇ ਉਤੇ ਕੀਤੀ। ਇਸ ਸਮੇਂ ਬਤੌਰ ਲੈਕਚਰਾਰ ਇਤਿਹਾਸ ਸਰਕਾਰੀ ਸੈਕੰਡਰੀ ਸਕੂਲ ਬਾਠ, ਤਰਨਤਾਰਨ ਸੇਵਾ ਨਿਭਾਅ ਰਹੇ ਹਨ।

ਆਪ ਵਲੋਂ ਭਾਈ ਸੰਤੋਖ ਸਿੰਘ ਧਰਦਿਓ, ਗਦਰੀ ਬਾਬਾ ਮੰਗਲ ਸਿੰਘ ਲਾਲਪੁਰਾ,

ਗ਼ਦਰ ਲਹਿਰ ਦੇ ਇਤਿਹਾਸ ਵਿਚ ਦਦੇਹਰ ਸਾਹਿਬ, ਗੁਰਦੁਆਰਾ ਬੀੜ ਸਾਹਿਬ, ਚੱਬੇ ਦਾ ਡਾਕਾ ਆਦਿ ਪੇਪਰ ਪੰਜਾਬ ਹਿਸਟਰੀ ਕਾਨਫਰੰਸ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਪੜ੍ਹੇ ਗਏ ਹਨ।



**ਜੈਤੇਗ ਸਿੰਘ ਅਨੰਤ** : ਆਪ ਦਾ ਜਨਮ ਲਹਿੰਦੇ ਪੰਜਾਬ ਦੇ ਮਸ਼ਹੂਰ ਪਿੰਡ ਮਿਢਰਾਂਝਾ (ਤਖਤ ਹਜ਼ਾਰੇ ਦੇ ਨਾਲ) ਜ਼ਿਲ੍ਹਾ ਸਰਗੋਧੇ ਵਿਚ ਹੋਇਆ। ਮੁੱਢਲੀ ਪੜ੍ਹਾਈ ਸ਼ਿਮਲਾ, ਪਟਿਆਲਾ ਤੇ ਫਿਰ ਚੰਡੀਗੜ੍ਹ ਤੋਂ ਸਕੂਲੀ ਤੇ ਉੱਚ ਵਿਦਿਆ ਪ੍ਰਾਪਤ ਕੀਤੀ। ਸੰਨ 1969 ਗੌਰਮਿੰਟ ਕਾਲਜ ਆਫ ਆਰਟਸ ਚੰਡੀਗੜ੍ਹ ਤੋਂ ਪੰਜ ਸਾਲਾ ਨੈਸ਼ਨਲ ਡਿਪਲੋਮਾ ਇਨ ਅਪਲਾਈਡ ਆਰਟ ਕੀਤਾ। ਇਸੇ ਸਾਲ 'ਰੇ ਬਾਰਨਜ਼ ਸਕੂਲ ਆਫ ਅਮਰੀਕਾ' ਤੋਂ ਪੱਤਰ ਵਿਹਾਰ ਰਾਹੀਂ ਕਾਰਟੂਨਿੰਗ ਦਾ ਡਿਪਲੋਮਾ ਲਿਆ। ਸੰਨ 1970 ਤੋਂ ਕਲਮ ਫੜ੍ਹੀ ਤੇ ਸਾਹਿਤ, ਕਲਾ ਤੇ ਸਭਿਆਚਾਰ ਵਿਸ਼ਿਆਂ ਉਤੇ ਲਿਖਣਾ ਸ਼ੁਰੂ ਕੀਤਾ। ਹੁਣ ਤੱਕ ਪੰਜ ਸੌ ਤੋਂ ਉਤੇ ਆਰਟੀਕਲਸ/ਲੇਖ ਦੇਸ਼ ਵਿਦੇਸ਼ਾਂ ਦੇ ਅਖਬਾਰਾਂ ਤੇ ਰਸਾਲਿਆਂ ਵਿਚ ਛਪ ਚੁੱਕੇ ਹਨ। ਹੁਣ ਤਕ 16 ਪੁਸਤਕਾਂ ਦੇ ਲੇਖਕ ਹਨ ਜਿਨ੍ਹਾਂ ਵਿਚੋਂ ਕੁਝ ਮੌਲਿਕ ਤੇ ਕੁਝ ਸੰਪਾਦਤ ਕੀਤੀਆਂ। ਪੇਸ਼ੇ ਵਜੋਂ ਫੋਟੋ ਕਲਾਕਾਰ ਤੇ ਫੋਟੋ ਪੱਤਰਕਾਰ ਹਨ ਜਿਨ੍ਹਾਂ ਦੀਆਂ ਫੋਟੋਆਂ ਵਿਸ਼ਵ ਭਰ ਦੇ ਅਖਬਾਰਾਂ, ਰਸਾਲਿਆਂ ਵਿਚ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਦੁਨੀਆ ਦੇ ਵੀਹ ਦੇਸ਼ਾਂ ਦੀ ਸੈਰ ਕਰ ਚੁੱਕੇ ਹਨ।

ਅਨੇਕਾਂ ਵੱਕਾਰੀ ਐਵਾਰਡ ਤੇ ਮਾਨ ਸਨਮਾਨ ਪ੍ਰਾਪਤ ਕਰ ਚੁੱਕੇ ਹਨ। ਇਨ੍ਹਾਂ ਵਿਚ ਪੰਜਾਬੀ ਸਾਹਿਤ ਸਭਾ ਆਫ ਕੈਨੇਡਾ 1998, ਵਾਸ਼ਿੰਗਟਨ ਸਟੇਟ ਨੈਟਵਰਕ ਆਫ ਹਿਊਮਨ ਰਾਇਟਸ- ਸਿਆਟਲ, ਅਮਰੀਕਾ (2000), ਪੰਜਾਬੀ ਸੱਥ ਲਾਂਬੜ-2003, ਲਹਿਰਾਂ ਅਦਬੀ ਬੋਰਡ ਲਾਹੌਰ- 2004,2008, ਮਸੂਦ ਖੱਦਰਪੋਸ਼ ਟਰਸਟ ਲਾਹੌਰ-2008, ਗੁਲਸ਼ਨੇ ਅਦਬ, ਲਾਹੌਰ-2008, ਸਾਂਝੀ ਗੱਲ ਐਵਾਰਡ ਨਨਕਾਣਾ ਸਾਹਿਬ-2008, ਐਵਾਰਡ ਆਫ ਆਨਰਜ਼, ਐਫ.ਸੀ. ਕਾਲਜ ਯੂਨੀਵਰਸਿਟੀ, ਲਾਹੌਰ-2012, ਪੰਜਾਬ ਯੂਨੀਵਰਸਿਟੀ ਲਾਹੌਰ-2013। ਕੁਲ-ਵਕਤੀ ਲੇਖਕ ਇਸ ਸਮੇਂ ਕੈਨੇਡਾ ਵਿਚ ਰਹਿ ਰਿਹਾ ਹੈ।



**ਪ੍ਰੋ. ਬਿਕਰਮ ਸਿੰਘ ਘੁੰਮਣ** : ਆਪ ਦਾ ਜਨਮ 10 ਅਪ੍ਰੈਲ 1943 ਨੂੰ ਹੋਇਆ। 1970 ਵਿਚ ਐਮ.ਏ. ਪੰਜਾਬੀ ਫਸਟ ਕਲਾਸ, ਪੰਜਾਬ ਯੂਨੀਵਰਸਿਟੀ ਤੋਂ ਕੀਤੀ। ਸੰਨ 1995 ਵਿਚ ਪੀ.ਐਚ ਡੀ ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ ਤੋਂ ਕੀਤੀ। 1973 ਤੋਂ 2003 ਤਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪੰਜਾਬੀ ਵਿਭਾਗ ਵਿਚ ਲੈਕਚਰਾਰ, ਰੀਡਰ ਤੇ ਪ੍ਰੋਫੈਸਰ ਦੇ ਅਹੁਦਿਆਂ 'ਤੇ ਰਹੇ। ਆਪ 1995 ਤੋਂ ਚੇਅਰਮੈਨ ਬੋਰਡ ਆਫ

ਕੰਟਰੋਲ, ਸਕੂਲ ਆਫ ਪੰਜਾਬੀ ਸਟੱਡੀਜ਼ ਪਬਲੀਸ਼ਿੰਗ ਕਮੇਟੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਰਹੇ ਇਸ ਤੋਂ ਇਲਾਵਾ ਅੱਠ ਸਾਲ ਗੁਰੂ ਨਾਨਕ ਦੇਵ ਯੂਨੀ. ਦੇ ਟੀਚਰਜ਼ ਐਸੋਸੀਏਸ਼ਨ ਦੇ ਪ੍ਰਧਾਨ ਰਹੇ। 1998 ਤੋਂ 2004 ਤਕ ਵਾਈਸ ਪ੍ਰਧਾਨ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾਂ ਰਹੇ।

ਆਪ ਨੂੰ ਡੀਨ ਸਟੂਡੈਂਟਸ ਵੈਲਫੇਅਰ ਤੇ ਡੀਨ ਫੈਕਲਟੀ ਵੀ ਰਹਿਣ ਦਾ ਮੌਕਾ ਮਿਲਿਆ। ਆਪ ਦੀਆਂ 1994 'ਚ 'ਸਾਡੇ ਕੌਮੀ ਨਾਇਕ', 1984 'ਚ 'ਗਦਰੀ ਬਾਬਾ ਵਿਸਾਖਾ ਸਿੰਘ', ਪੁਸਤਕਾਂ ਬੜੀਆਂ ਮਕਬੂਲ ਹੋਈਆ। 30 ਤੋਂ ਉਤੇ ਪੀ.ਐਚ. ਡੀ ਥੀਸਸ ਦੇ ਖੋਜ ਨਿਗਰਾਨ ਤੇ 40 ਤੋਂ ਉਤੇ ਐਮ.ਫਿਲ ਕਰਵਾ ਚੁਕੇ ਹਨ।

ਆਪ ਵਲੋਂ ਖੋਜ ਪ੍ਰਕਾਸ਼ਨ ਵਿਚ ਵੱਡਾ ਯੋਗਦਾਨ ਪਾਇਆ ਗਿਆ। ਆਪ ਵਲੋਂ 50 ਮੌਲਿਕ ਪੁਸਤਕਾਂ, 25 ਸੰਪਾਦਨਾ, 150 ਖੋਜ ਪੇਪਰਾਂ ਦਾ ਪ੍ਰਕਾਸ਼ਨ ਕੀਤਾ ਗਿਆ।



**ਡਾ. ਜਸਬੀਰ ਕੌਰ ਗਿੱਲ** : ਆਪ ਦਾ ਜਨਮ, ਮਾਤਾ ਚੰਨਣ ਕੌਰ ਦੀ ਕੁੱਖੋਂ ਤੇ ਪਿਤਾ ਸ੍ਰ. ਅਜੀਤ ਸਿੰਘ ਦੇ ਘਰ ਪਿੰਡ ਸੰਘਵਾਲ ਜ਼ਿਲ੍ਹਾ ਜਲੰਧਰ ਵਿਖੇ ਹੋਇਆ। ਆਪ ਨੇ ਸੰਨ 1975 ਵਿਚ ਰਾਜਨੀਤੀ ਸ਼ਾਸਤਰ ਵਿਚ ਐਮ.ਏ. ਡੀ.ਏ.ਵੀ. ਕਾਲਜ ਜਲੰਧਰ ਤੋਂ ਕੀਤੀ। 1982 ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਐਮ.ਫਿਲ. ਕੀਤੀ ਤੇ ਯੂਨੀਵਰਸਿਟੀ ਤੋਂ ਗੋਲਡ ਮੈਡਲ ਪ੍ਰਾਪਤ ਕੀਤਾ। 2006 ਵਿਚ ਗ਼ਦਰ ਮੂਵਮੈਂਟ ਦੇ ਉਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਪੀ.ਐਚ ਡੀ ਕੀਤੀ। ਆਪ ਦੀ 'ਗਦਰ ਪਾਰਟੀ ਦਾ ਲੌਹ ਪੁਰਸ਼ ਬਾਬਾ ਭਗਤ ਸਿੰਘ ਬਿਲਗਾ' ਪੁਸਤਕ ਬੜੀ ਚਰਚਿਤ ਹੋਈ ਹੈ। 2011 ਤੋਂ ਮਾਸਟਰ ਗੁਰਬੰਤਾ ਸਿੰਘ ਜਨਤਾ ਕਾਲਜ ਕਰਤਾਰਪੁਰ ਦੇ ਪ੍ਰਿੰਸੀਪਲ ਹਨ। ਸ਼ਹੀਦ ਬੰਤਾ ਸਿਘ ਸੰਘਵਾਲ ਵੈਲਫੇਅਰ ਟਰੱਸਟ ਜਲੰਧਰ ਦੇ ਜਨਰਲ ਸਕੱਤਰ ਦੀ ਸੇਵਾ ਨਿਭਾਅ ਰਹੇ ਹਨ। ਵੱਡੀ ਗਿਣਤੀ ਵਿਚ ਮਾਨ ਸਨਮਾਨ ਪ੍ਰਾਪਤ ਕੀਤੇ ਹਨ।



**ਡਾ. ਸੂਬਾ ਸਿੰਘ** : ਆਪ ਬਹੁਪੱਖੀ ਸ਼ਖਸੀਅਤ ਦੇ ਮਾਲਕ ਹਨ। ਇਕੋ ਸਮੇਂ ਨਾਮਵਰ ਵਿਦਵਾਨ, ਚਿੰਤਕ, ਵਕਤਾ ਤੇ ਲੇਖਕ. ਜਿਨ੍ਹਾਂ ਨੇ ਐਮ.ਏ. ਪੰਜਾਬੀ, ਐਮ.ਏ. ਧਰਮ ਅਧਿਐਨ. ਐਲ.ਐਲ.ਬੀ., ਪੀ.ਐਚ ਡੀ ਤਕ ਦੀ ਵਿਦਿਆ ਲਈ ਹੈ। ਆਪ ਕਾਫੀ ਸਮੇਂ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪੰਜਾਬੀ ਵਿਭਾਗ ਦੇ ਮੁਖੀ ਰਹੇ ਹਨ। ਗੁਰਮਤਿ ਕਾਲਜ ਪਟਿਆਲੇ ਦੇ ਪ੍ਰਿੰਸੀਪਲ ਤੋਂ ਸੇਵਾ ਮੁਕਤੀ ਮਗਰੋਂ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਵੀ ਪ੍ਰਿੰਸੀਪਲ ਰਹਿ ਚੁੱਕੇ ਹਨ। ਦੇਸ਼ ਵਿਦੇਸ਼ਾਂ ਵਿਚ ਕਈ ਮਾਨ ਸਨਮਾਨ ਇਨ੍ਹਾਂ ਦੀ ਝੋਲੀ ਪੈ ਚੁੱਕੇ ਹਨ।



**ਤਰਲੋਚਨ ਸਿੰਘ** : ਬਹੁਪੱਖੀ ਸ਼ਖਸੀਅਤ ਦੇ ਮਾਲਕ ਦਾ ਜਨਮ 5 ਜਨਵਰੀ, 1933 ਨੂੰ ਮਹਾਨ ਗਦਰੀ ਸ਼ਹੀਦ ਮਥਰਾ ਸਿੰਘ ਦੇ ਪਿੰਡ ਢੁਡਿਆਲ, ਜ਼ਿਲ੍ਹਾ ਜੇਹਲਮ, ਲਹਿੰਦੇ ਪੰਜਾਬ ਵਿਚ ਹੋਇਆ। ਸੰਨ 1955 ਵਿਚ ਇਨਾਂ ਨੇ ਪੰਜਾਬ ਯੂਨੀਵਰਸਿਟੀ ਤੋਂ ਐਮ.ਏ. ਅਰਥ ਸ਼ਾਸਤਰ ਕੀਤੀ। 1972-77 ਤੋਂ ਜਾਇੰਟ ਡਾਇਰੈਕਟਰ ਪੰਜਾਬ ਮਾਰਕਫੈਡ, 1977-80 ਤਕ ਜਾਇੰਟ ਡਾਇਰੈਕਟਰ ਪੰਜਾਬ ਲੋਕ ਸੰਪਰਕ ਵਿਭਾਗ, 1980-82 ਤਕ ਐਡੀਸ਼ਨਲ ਡਾਇਰੈਕਟਰ ਯਾਤਰਾ, ਸਭਿਆਚਾਰ ਤੇ ਪੁਰਾਤਤਵ ਵਿਭਾਗ, ਚੰਡੀਗੜ੍ਹ, ਸੰਨ 1983-87 ਤਕ ਭਾਰਤ ਦੇ ਰਾਸ਼ਟਰਪਤੀ ਦੇ ਪ੍ਰੈਸ ਸਕੱਤਰ ਰਹੇ। 2000-2003 ਤਕ ਵਾਇਸ ਚੇਅਰਮੈਨ ਕੌਮੀ ਘੱਟ ਗਿਣਤੀ ਕਮਿਸ਼ਨ ਨਵੀਂ ਦਿੱਲੀ। ਸੰਨ 2003-2006 ਤਕ ਚੇਅਰਮੈਨ ਕੌਮੀ ਘੱਟ ਗਿਣਤੀ ਕਮਿਸ਼ਨ ਨਵੀਂ ਦਿੱਲੀ। ਸੰਨ 2004-2010 ਮੈਂਬਰ ਪਾਰਲੀਮੈਂਟ (ਰਾਜ ਸਭਾ)। ਆਪ ਇਸ ਸਮੇਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਮੈਂਬਰ ਸਿੰਡੀਕੇਟ ਹਨ। ਇੰਡੀਅਨ ਉਲੰਪਿਕ ਐਸੋਸੀਏਸ਼ਨ ਦੇ ਵਾਇਸ ਪ੍ਰੈਜ਼ੀਡੈਂਟ, ਪੈਟਰਨ ਵਰਲਡ ਪੰਜਾਬੀ ਆਰਗੇਨਾਈਜੇਸ਼ਨ ਤੇ ਹੋਰ ਅਨੇਕਾਂ ਉੱਘੀਆਂ ਸੰਸਥਾਵਾਂ ਨਾਲ ਜੁੜੇ ਹੋਏ ਹਨ। ਸੰਨ 1983 ਵਿਚ ਭਾਰਤ ਦੇ ਰਾਸ਼ਟਰਪਤੀ ਤੋਂ ਏਸ਼ੀਆਡ ਵਸ਼ਿਸ਼ਟ ਜੋਤੀ ਐਵਾਰਡ, ਪੰਜਾਬ ਰਤਨ ਐਵਾਰਡ, ਇੰਦਰਾ ਗਾਂਧੀ ਐਵਾਰਡ ਤੇ ਹੋਰ ਅਨੇਕਾਂ ਮਹੱਤਵਪੂਰਨ ਐਵਾਰਡ ਤੇ ਮਾਨ ਸਨਮਾਨਾਂ ਨਾਲ ਨਵਾਜਿਆ ਜਾ ਚੁੱਕਾ ਹੈ। ਆਪ ਇਕ ਨਾਮਵਰ ਕਾਲਮ ਨਵੀਸ ਤੇ ਲੇਖਕ ਹਨ। ਪੰਜਾਬੀਆਂ ਦੀ ਇਸ ਬੁਲੰਦ ਆਵਾਜ਼ ਦੀ ਕਲਮ ਤੋਂ ਦੋ ਪੁਸਤਕਾਂ 'ਨੇੜਿਓਂ ਤੱਕਿਆ ਇਤਿਹਾਸ', 'Sanjhan Des Videshre' ਸਾਂਝਾਂ ਦੇਸ ਵਿਦੇਸਰੇ ਪਾਠਕਾਂ ਦੀ ਝੋਲੀ ਪੈ ਚੁੱਕੀਆਂ ਹਨ।



**ਡਾ. ਜਸਬੀਰ ਸਿੰਘ ਸਰਨਾ** : ਆਪ ਦਾ ਜਨਮ 2 ਜੁਲਾਈ, 1956 ਨੂੰ ਮਾਤਾ ਸੁਸ਼ੀਲ ਕੌਰ ਦੀ ਕੁੱਖੋਂ ਤੇ ਪਿਤਾ ਗਿਆਨੀ ਸੰਤ ਸਿੰਘ ਭਟਪੁਰੀ ਦੇ ਘਰ ਪਿੰਡ ਟਾਂਡਾ (ਤਹਿ. ਸਾਂਬਾ, ਜੰਮੂ) ਵਿਚ ਹੋਇਆ। ਆਪ ਦਾ ਜੱਦੀ ਘਰ ਭਟਪੁਰਾ (ਕਸ਼ਮੀਰ) ਹੈ। ਵਿਦਿਆ- ਖਾਲਸਾ ਕਾਲਜ ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪੀ.ਐਚ ਡੀ ਆਨਰਜ਼ ਕਾਸਾ (ਐਚ.ਸੀ.) ਕੈਲੇਫੋਰਨੀਆ, ਅਮਰੀਕਾ ਤੋਂ 'ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ' ਦੇ ਵਿਸ਼ੇ 'ਤੇ ਕੀਤੀ। ਸਿੱਖ ਸੋਚ ਨੂੰ ਸਮਰਪਿਤ ਡਾ.ਸਰਨਾ ਨੇ ਹੁਣ ਤਕ ਇਕ ਦਰਜਨ ਤੋਂ ਉਤੇ ਪੁਸਤਕਾਂ ਪਾਠਕਾਂ ਦੀ ਝੋਲੀ ਪਾਈਆਂ ਹਨ। ਆਪ ਨੂੰ ਵੱਡੀ ਗਿਣਤੀ ਵਿਚ ਮਾਨ ਸਨਮਾਨ ਤੇ ਐਵਾਰਡ ਮਿਲੇ ਹਨ ਜਿਨ੍ਹਾਂ ਵਿਚੋਂ ਵਿਸ਼ੇਸ਼ ਤੌਰ 'ਤੇ 1981-82 ਵਿਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਚੰਗਾ ਪੰਜਾਬੀ ਕਵੀ ਤੇ ਲੇਖਕ ਵਜੋਂ ਚਾਰ ਸੋਨ

ਤਗਮੇ ਮਿਲੇ। ਸੰਨ 1995-96 ਵਿਚ ਜੰਮੂ ਕਸ਼ਮੀਰ ਅਕੈਡਮੀ ਵਲੋਂ ਪਹਿਲਾ ਇਨਾਮ, ਸੰਨ 1998 ਵਿਚ ਭਾਸ਼ਾ ਵਿਭਾਗ ਪੰਜਾਬ ਵਲੋਂ ਭਾਈ ਕਾਨ੍ਹ ਸਿੰਘ ਨਾਭਾ ਐਵਾਰਡ, ਸੰਨ 2000 ਵਿਚ ਸੈਲੂਲਰ ਇੰਡੀਆ ਹਾਰਮੋਨੀ ਐਵਾਰਡ ਨਵੀਂ ਦਿੱਲੀ, ਸੰਨ 2013 ਵਿਚ ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ ਸ੍ਰੀ ਨਗਰ ਵਲੋਂ ਡਾ.ਮੋਹਨ ਸਿੰਘ ਸੇਠੀ ਐਵਾਰਡ ਦਿੱਤਾ ਜਾ ਚੁੱਕਾ ਹੈ। ਇਸ ਸਮੇਂ ਆਪ ਕੁਲਵਕਤੀ ਲੇਖਕ ਵਜੋਂ ਸ੍ਰੀਨਗਰ/ਜੰਮੂ-ਕਸ਼ਮੀਰ ਵਿਚ ਆਪਣੇ ਪਰਿਵਾਰ ਨਾਲ ਰਹਿ ਰਹੇ ਹਨ।



**ਸਿਮਰਜੀਤ ਸਿੰਘ** : ਆਪ ਦਾ ਜਨਮ ਪਿੰਡ ਦੁਲਵਾਂ, ਨੇੜੇ ਖੰਨਾ, ਜ਼ਿਲ੍ਹਾ ਲੁਧਿਆਣਾ ਵਿਖੇ 5 ਸਤੰਬਰ 1965 ਨੂੰ ਮਾਤਾ ਜਗਦੀਪ ਕੌਰ ਦੀ ਕੁੱਖੋਂ ਤੇ ਪਿਤਾ ਮਾਸਟਰ ਗੁਰਦੇਵ ਸਿੰਘ ਦੇ ਘਰ ਹੋਇਆ।ਆਪ ਦੇ ਪਰਿਵਾਰ ਦਾ ਸਿੱਧਾ ਸਬੰਧ ਡੱਲੇਵਾਲੀਆ ਮਿਸਲ ਦੇ ਕੰਗ ਘਰਾਣੇ ਨਾਲ ਹੈ। ਮੁੱਢਲੀ ਵਿਦਿਆ ਖੰਨਾ ਸ਼ਹਿਰ ਤੋਂ ਪ੍ਰਾਪਤ ਕੀਤੀ। ਬਾਅਦ ਵਿਚ ਧਰਮ ਦੇ ਖੇਤਰ ਵਿਚ ਐਮ.ਏ. ਤਕ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਪੱਤਰਕਾਰੀ ਦੇ ਖੇਤਰ ਵਿਚ ਐਮ.ਏ. ਤਕ ਦੀ ਪੜ੍ਹਾਈ ਕੁਰਕਸ਼ੇਤਰ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ।ਆਪ ਨੇ ਪੰਜਾਬ ਵਿਚ ਬਹੁਤ ਸਾਰੇ ਰੋਜ਼ਾਨਾ ਅਖਬਾਰਾਂ ਵਿਚ ਪੱਤਰਕਾਰੀ ਦਾ ਕਾਰਜ ਕਰਨ ਬਾਅਦ ਸੰਨ 2002 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ 'ਗੁਰਮਤਿ ਪ੍ਰਕਾਸ਼' ਵਿਚ ਸਹਾਇਕ ਸੰਪਾਦਕ ਦੇ ਤੌਰ 'ਤੇ ਕੰਮ ਕਰਨਾ ਸ਼ੁਰੂ ਕੀਤਾ।ਜਨਵਰੀ 2005 ਤੋਂ ਆਪ ਪੂਰਨ ਤੌਰ 'ਤੇ ਸੰਪਾਦਕ ਵਜੋਂ ਕੰਮ ਕਰਦੇ ਆ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਿਹਾਸ ਵਿਚ ਪਹਿਲੀ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦਾ ਜੀਵਨ ਬਿਓਰਾ ਕਿਤਾਬੀ ਰੂਪ ਵਿਚ ਤਿਆਰ ਕੀਤਾ।ਇਸ ਤੋਂ ਇਲਾਵਾ ਦਸਤਾਰ ਅਤੇ ਬਾਬਾ ਬੁੱਢਾ ਜੀ ਅਤੇ ਚਾਬੀਆਂ ਦਾ ਮੋਰਚਾ ਆਦਿ ਪੁਸਤਕਾਂ ਦੀ ਰਚਨਾ ਵੀ ਆਪ ਵਲੋਂ ਕੀਤੀ ਗਈ।

## ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ, ਕੈਨੇਡਾ

**# 5858 - 138 Street, Surrey, B.C., V 3X 3P3 (Canada)**

ਸਿੱਖ ਧਰਮ, ਸਿੱਖ ਦਰਸ਼ਨ, ਸਿੱਖ ਸੋਚ, ਸਿੱਖ ਇਤਿਹਾਸ ਤੇ ਸਿੱਖ ਵਿਰਾਸਤ
ਨੂੰ ਸਮਰਪਿਤ
ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ, ਕੈਨੇਡਾ
ਵੱਲੋਂ
ਪੰਜਾਬੀ ਆਲਮੀ ਜਗਤ
ਨੂੰ
ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ
'ਤੇ
ਦਿਲ ਦੀਆਂ ਗਹਿਰਾਈਆਂ 'ਚੋਂ ਸ਼ੁਭ ਇੱਛਾਵਾਂ

---

## ਪੰਜਾਬੀ ਅਦਬੀ ਸੰਗਤ ਲਿਟਰੇਰੀ ਸੁਸਾਇਟੀ ਆਫ਼ ਕੈਨੇਡਾ (ਰਜਿ.)

**# 5858 - 138 Street, Surrey, B.C, V 3X 3P3 (Canada)**

ਪੰਜਾਬੀ ਅਦਬੀ ਸੰਗਤ ਲਿਟਰੇਰੀ ਸੁਸਾਇਟੀ ਆਫ਼ ਕੈਨੇਡਾ
ਵੱਲੋਂ
ਪੰਜਾਬੀ ਆਲਮੀ ਜਗਤ
ਨੂੰ
ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ
'ਤੇ
ਦਿਲ ਦੀਆਂ ਗਹਿਰਾਈਆਂ ਤੋਂ ਸ਼ੁਭ-ਇੱਛਾਵਾਂ



"ਗ਼ਦਰੀ ਯੋਧੇ" ਪੁਸਤਕ ਦੀ ਸੰਪਾਦਨਾ ਦੱਸਦੀ ਕਿ ਸ: ਜੈਤੇਗ ਸਿੰਘ ਅਨੰਤ ਜੀ ਦੇ ਅਚੇਤ ਮਨ ਵਿੱਚ ਪੰਜਾਬ ਦੇ ਗੁਰੂ ਸਹਿਬਾਨ, ਸ਼੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਪੰਥ ਦੀ ਅਧਿਆਤਮਕ ਰਮਜ਼ ਅਤਿ ਸਹਿਜ ਅਤੇ ਲਗਨ ਵਿੱਚ ਕਾਰਜਸ਼ੀਲ ਹੈ। ਭਾਈ ਨੰਦਲਾਲ ਜੀ ਨੇ ਗੁਰੂ ਸਹਿਬਾਨ ਨੂੰ ਭਾਰਤੀ ਅਵਤਾਰਾਂ ਦੇ ਨਾਲ ਸਾਮੀ ਪੈਗੰਬਰਾਂ ਦੋਂ ਵੀ ਸਗੋਂ ਵਧੇਰੇ ਨਜ਼ਦੀਕ ਮੰਨਿਆ ਹੈ। ਜੈਤੇਗ ਸਿੰਘ ਅਨੰਤ ਜੀ ਪੰਜਾਬ ਦੇ ਸਿੱਖ ਹੋਣ ਕਾਰਨ ਉਹਨਾਂ ਨੂੰ ਉਪਰੋਕਤ ਅਮੁੱਲ ਦਾਤ ਸਾਡੇ ਪੰਜਾਬੀ ਵਿਰਸੇ ਵਿਚੋਂ ਭਰਪੂਰ ਰੂਪ ਵਿੱਚ ਪ੍ਰਾਪਤ ਹੈ। ਇਸ ਲਈ ਉਹਨਾਂ ਦੀਆਂ ਸਾਹਿਤਕ ਪ੍ਰਾਪਤੀਆਂ ਦੇ ਯਤਨ "ਧਰਤੀ ਧਰਮ ਸਾਲ" ਦੇ ਵਿਸ਼ਵ ਮਨੁੱਖ ਨੂੰ ਹੀ ਸਿੱਖ ਸੰਗਤ ਦਾ ਇੱਕ ਅਨਿਖੜਵਾਂ ਅੰਗ ਸਵੀਕਾਰ ਕਰਦੇ ਹਨ। ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦੀ ਡੂੰਘੀ ਰਮਜ਼ ਇਹਨਾਂ ਦੇ ਨਿਰਸੁਆਰਥ ਇਨਸਾਨੀ ਅਮਲ ਦਾ ਇਕ ਅਨਿਖੜਵਾਂ ਅੰਗ ਬਣ ਚੁੱਕੀ ਹੈ। ਇਸ ਲਈ ਵਿਸ਼ਵ ਦੇ ਹਰ ਦੇਸ਼ ਦੇ ਲੋਕ ਉਹਨਾਂ ਦੇ ਗੁਰੂ ਘਰ ਪੰਜਾਬ ਦੇ ਪਰਿਵਾਰ ਦੇ ਸਮਾਨ ਹੀ ਮੰਨੇ ਜਾ ਸਕਦੇ ਹਨ।

"ਗ਼ਦਰੀ ਯੋਧੇ" ਪੁਸਤਕ ਵਿੱਚ ਜਿਹਨਾਂ ਗ਼ਦਰੀ ਬਾਬਿਆਂ ਨੂੰ ਵੱਖ-ਵੱਖ ਵਿਦਵਾਨਾਂ ਦੇ ਦ੍ਰਿਸ਼ਟੀਕੋਣ ਰਾਹੀਂ ਪੇਸ਼ ਕਿਤਾ ਗਿਆ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਆਜ਼ਾਦੀ ਲੈਣ ਵਾਲੇ ਹੋਰ ਲੋਕ ਹਨ ਅਤੇ ਉਹਨਾਂ ਤੇ ਹੱਕ ਜਮਾਉਂਦੇ ਆ ਰਹੇ ਹੋਰ ਹਨ। ਸ਼ਹੀਦੀਆਂ, ਕੁਰਬਾਨੀਆਂ ਨਾਲ ਇਸ ਸਾਜ਼ਸ਼ੀ ਅਨਿਆਂ ਦਾ ਖਮਿਆਜ਼ਾ ਹੀ ਅੱਜ ਭਾਰਤੀ ਲੋਕ ਭੁਗਤ ਰਹੇ ਹਨ। ਸ: ਜੈਤੇਗ ਸਿੰਘ ਅਨੰਤ ਜੀ ਗੁਰੂ ਅਰਜਨ ਦੇਵ ਜੀ ਦੇ ਸੁਖਮਨੀ ਅਨੁਸਾਰ, "ਅਨਦਿ ਜਾਗਤ" (ਅਨਦਿਨ ਜਾਗਤ) ਹਨ, ਕਿਉਂਕਿ ਉਹਨਾਂ ਦਾ ਅਚੇਤ ਮਨ ਪੰਜਾਬ ਸਿੱਖ ਸੱਭਿਆਚਾਰ ਨਾਲ ਇਕ-ਮਿਕ ਹੋਣ ਕਾਰਨ ਉਹ ਉਮਰ ਤੋਂ ਪਾਰਗਾਮੀ ਹੁੰਦਿਆਂ ਇਕ ਅੰਤ ਪ੍ਰੇਰਨਾ ਭਰਿਆ ਹੁੰਗਾਰਾ ਆਪਣੀ ਸਾਹਿਤਕ ਸੇਵਾ ਰਾਹੀਂ ਸਦਾ ਹੀ ਇਸ ਹੱਥਲੀ ਪੁਸਤਕ ਵਾਂਗ ਦਿੰਦੇ ਰਹਿਣਗੇ।

ਇਹ ਸੁਚਿਤਰ ਪੁਸਤਕ ਪਾਠਕਾਂ ਦੇ ਮਨ ਵਿਚ ਇਕ ਪ੍ਰਚੰਡ ਚੇਤਨਾ ਨੂੰ ਤੀਖਣ ਕਰੇਗੀ ਜਿਸਦੇ ਪ੍ਰਕਾਸ਼ ਵਿਚੋਂ ਭੂਤ, ਵਰਤਮਾਨ ਅਤੇ ਭਵਿੱਖ ਬਿਲਕੁਲ ਇਕ ਨਵੇਂ ਜ਼ਾਵੀਏ ਵਿਚ ਦ੍ਰਿਸ਼ਟਮਾਨ ਹੋਣਗੇ। ਪਾਠਕ ਵਰਗ ਦੀ ਚੇਤਨਾ ਵਿਚ ਇਕ ਨਵਾਂ ਤੇ ਨਿੱਘਰ ਖਿਆਲ ਆਦਿ ਪੈਦਾ ਹੋਵਗਾ। ਜਿਸਦੇ ਆਇਨੇ ਵਿਚੋਂ ਤਿੰਨਾਂ ਕਾਲਾਂ ਦਾ ਨਜ਼ਦੀਕੀ ਤੇ ਲੰਮਾ ਸਫਰ ਬਿਲਕੁਲ ਵਿਲੱਖਣ ਦਿਸ਼ਾ ਪ੍ਰਦਾਨ ਕਰੇਗਾ ਅਤੇ ਪਾਠਕਾਂ ਨੂੰ ਸਾਡੇ ਅਮੁਲ ਵਿਰਸੇ ਲਈ ਵਧੇਰੇ ਚੇਤੰਨ ਤੇ ਪ੍ਰੇਰਿਤ ਕਰੇਗਾ।

ਗੁਰਤਰਨ ਸਿੰਘ (ਡਾ.)



ISBN 978-93-5068-748-2
₹ 260/- $ 20 US, Canada, £ 10 Britan